


ਸਤਿਬੀਰ ਸਿੰਘ



ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ।

**Khalse Di Vaasi**
*by* SATBIR SINGH

Published by :
New Book Co., Mai Hiran Gate, Jalandhar. Ph : 2280045, 3293190, 2284325

ISBN : 81-87476-78-8

ਪਹਿਲੀ ਵਾਰ : 1966; ਦੂਜੀ ਵਾਰ : 1979; ਤੀਜੀ ਵਾਰ : 1988; ਚੌਥੀ ਵਾਰ : 1994;
ਪੰਜਵੀਂ ਵਾਰ : 2005

ਮੁੱਲ : **150 ਰੁਪਏ**

ਪ੍ਰਕਾਸ਼ਕ : ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph : 2280045, 3293190, 2284325
Fax : 0181-2234081
E-mail : newbookco@hotmail.com

ਛਾਪਕ : ਸਹਿਗਲ ਪ੍ਰਿੰਟਰਜ਼, ਦੁਆਬਾ ਚੌਕ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ ਸ਼ਹਿਰ।

# ਮੁਖ-ਸ਼ਬਦ

ਜੇ ਮੈਂ ਭੁਲਦਾ ਨਹੀਂ, ਤਾਂ ਪਹਿਲਾ ਲੇਖ ਮੈਂ ੧੯੪੯ ਦੀ ਮਾਰਚ ਨੂੰ 'ਖ਼ੂਨ ਦੇ ਅਂਸੂ' ਦੇ ਨਾਂ ਦਾ ਲਿਖਿਆ ਸੀ। ਉਸ ਵੇਲੇ ਮੈਂ ਖ਼ਾਲਸਾ ਕਾਲਿਜ, ਅੰਮ੍ਰਿਤਸਰ ਵਿਚ ਸੈਕੰਡ ਯੀਅਰ ਦਾ ਵਿਦਿਆਰਥੀ ਸਾਂ। ਉਸ ਲੇਖ ਨੇ ਮੇਰਾ ਝਾਕਾ ਖੋਲ੍ਹਿਆ ਤੇ ਫਿਰ ਮੈਂ ਸਮੇਂ ਸਮੇਂ ਲੇਖ ਲਿਖਦਾ ਰਿਹਾ। ਪਰ ਲਗਾਤਾਰ ਲੇਖ ਲਿਖਣ ਦਾ ਅਭਿਆਸ ਮੈਨੂੰ ਉਸ ਸਮੇਂ ਹੋਇਆ ਜਦ ਸ਼ਰੋਮਣੀ ਕਮੇਟੀ ਨੇ ਮੇਰੀ ਪ੍ਰੇਰਨਾ ਕਰਨ ਉਤੇ ਮਹੀਨੇਵਾਰ ਰਸਾਲਾ 'ਗੁਰਮਤਿ ਪ੍ਰਕਾਸ਼' ੧੯੫੭ ਨੂੰ ਜਾਰੀ ਕੀਤਾ। ਅਗਲੇ ਤਿੰਨ ਸਾਲਾਂ ਵਿਚ ਤਕਰੀਬਨ ੩੫ ਦੇ ਕਰੀਬ ਲੇਖ ਲਿਖੇ, ਜਿਨ੍ਹਾਂ ਵਿਚੋਂ ਮੈਂ ਇਸ ਪੁਸਤਕ 'ਖ਼ਾਲਸੇ ਦੀ ਵਾਸੀ' ਵਿਚ ਦੇ ਰਿਹਾ ਹਾਂ। ਕੁਝ ਸਾਲ ਹੋਰ ਰੁਝੇਵੇਂ ਹੋਣ ਕਾਰਨ ਮੈਂ ਟਾਵਾਂ ਟਾਵਾਂ ਹੀ ਲੇਖ ਲਿਖ ਸਕਿਆ, ਪਰ ਫਿਰ ਜਦ ੧੯੬੧ ਵਿਚ ਸੰਤ ਨਿਸਚਲ ਸਿੰਘ ਜੀ ਨੇ 'ਗੁਰ ਸੰਦੇਸ਼' ਨਾਂ ਦਾ ਰਸਾਲਾ ਗਿਆਨੀ ਕਰਤਾਰ ਸਿੰਘ ਸਰਹੱਦੀ ਦੀ ਐਡੀਟਰੀ ਹੇਠ ਕਢਿਆ ਤਾਂ ਉਸ ਸਮੇਂ ਤੋਂ ਲਗਾਤਾਰ ਹੀ ਹਰ ਮਹੀਨੇ ਇਕ ਤੇ ਕਈ ਵਾਰੀ ਦੋ ਵੀ ਲੇਖ ਲਿਖ ਰਿਹਾ ਹਾਂ। ਹੁਣ ਤੱਕ ਮੈਂ ੧੦੫ ਦੇ ਕਰੀਬ ਵੱਖ-੨ ਵਿਸ਼ਿਆਂ ਉਤੇ ਵਿਚਾਰ ਲਿਖ ਚੁਕਾ ਹਾਂ ਤੇ ਉਹਨਾਂ ਵਿਚੋਂ ਹੀ ੨੯ ਦੇ ਕਰੀਬ ਲੇਖ ਚੁਣ ਕੇ ਇਸ ਹੱਥਲੀ ਪੁਸਤਕ ਵਿਚ ਪੇਸ਼ ਕਰਨ ਦਾ ਸਾਹਸ ਕਰ ਰਿਹਾ ਹਾਂ। ਇਨ੍ਹਾਂ ਵਿਚੋਂ ਬਹੁਤ ਸਾਰੇ ਮਜ਼ਮੂਨ ਪੰਜਾਬੀ ਦੇ ਵੱਖ-੨ ਰਸਾਲਿਆਂ, ਖ਼ਾਲਸਾ ਐਡਵੋਕੇਟ, ਗੁਰ ਸੰਦੇਸ਼, ਜਨ ਸਾਹਿਤ, ਗੁਰਮਤਿ ਪ੍ਰਕਾਸ਼, ਗੁਰਮਤਿ ਮਾਰਗ ਤੇ ਅਖ਼ਬਾਰ ਗਰਜ, ਅਜੀਤ, ਜਥੇਦਾਰ ਤੇ 'ਅਕਾਲੀ ਪੱਤ੍ਰਕਾ' ਵਿਚ ਛਪ ਚੁਕੇ ਹਨ। ਇਨ੍ਹਾਂ ਵਿਚੋਂ ਕੁਝ ਆਲ ਇੰਡੀਆ ਰੇਡੀਓ ਜਲੰਧਰ ਤੋਂ ਵੀ ਪੜ੍ਹੇ ਗਏ ਸਨ। ਭਾਵੇਂ ਇਹ ਸਭ ਲੇਖ ਵੱਖ-ਵੱਖ ਸਮੇਂ ਤੇ ਖ਼ਾਸ-ਖ਼ਾਸ ਪੁਰਬਾਂ ਉਤੇ ਛਪਦੇ ਰਹੇ ਹਨ, ਪਰ ਇਹਨਾਂ ਨੂੰ ਇਸ ਪੁਸਤਕ ਵਿਚ ਇਕ ਲੜੀ ਵਾਰ ਕਰ ਦਿੱਤਾ ਗਿਆ ਹੈ। ਆਰੰਭ 'ਬਲਿਓ ਚਰਾਗ਼ ਅੰਧ੍ਯਾਰ ਮਹਿ' ਤੋਂ ਕੀਤਾ ਹੈ ਤੇ ਆਖ਼ਰੀ ਮਜ਼ਮੂਨ 'ਪ੍ਰਚਾਰ ਦੇ ਸਾਧਨ ਤੇ ਪਰਚਾਰਕ' ਰੱਖਿਆ ਹੈ। ਉਸ ਵਿਚ ਇਹ ਹੀ ਆਸ ਪਰਗਟ ਕੀਤੀ ਹੈ ਕਿ ਉਹ ਰੌਸ਼ਨੀ, ਜਿਸ ਨੇ ਜਗਤ ਰੁਸ਼ਨਾਇਆ ਸੀ, ਫੈਲਾਉਣ ਦਾ ਜਤਨ ਕਰਨਾ ਚਾਹੀਦਾ ਹੈ।

ਪੁਸਤਕ ਦਾ 'ਖ਼ਾਲਸੇ ਦੀ ਵਾਸੀ' ਵਾਲਾ ਨਾਂ ਵੀ ਇਸੇ ਲਈ ਰਖਿਆ ਹੈ ਕਿ ਸਾਨੂੰ ਵੀ ਪਤਾ ਨਹੀਂ ਕਿ ਸਾਡਾ ਟਿਕਾਣਾ ਕਿਹੜਾ ਹੈ ? ਅਨੰਦਪੁਰ ਦੇ ਨਾ ਵਾਸੀ ਬਣ ਕੇ ਹੀ ਸਾਨੂੰ ਠੋਕਰਾਂ ਮਿਲੀਆਂ ਹਨ ਤੇ ਧੱਕੇ ਖਾਧੇ ਹਨ। 'ਖ਼ਾਲਸੇ ਦੀ

ਵਾਸੀ' ਲੇਖ ਤਕ ਸਿੱਖ ਧਰਮ ਦਾ ਇਕ ਤਰ੍ਹਾਂ ਵਿਕਾਸ ਹੀ ਦਰਸਾਇਆ ਹੈ। ਫਿਰ ਸਿੱਖ ਆਚਰਣ ਦੀਆਂ ਝਾਕੀਆਂ ਤੇ ਚੜ੍ਹਦੀ ਕਲਾ ਦੀਆਂ ਗੱਲਾਂ, ਅਨੋਖਾ ਜਲੂਸ, ਪੰਜ ਫ਼ਰਵਰੀ ਦੀ ਯਾਦ, ਗੁਰਦੁਆਰਿਆਂ ਦੀ ਪਵਿੱਤਰਤਾ ਲਈ ਤੇ ਫਿਰ ਕੁਝ ਵਰਤਮਾਨ ਵਿਚਾਰ ਸਾਂਝੇ ਕੀਤੇ ਹਨ।

ਸਰਦਾਰ ਸਰੂਪ ਸਿੰਘ ਜੀ ਦਾ ਮੈਂ ਸਦਾ ਰਿਣੀ ਰਹਿਣਾ ਚਾਹੁੰਦਾ ਹਾਂ ਜਿਨ੍ਹਾਂ ਮੈਨੂੰ ਪਾਉਂਟਾ ਸਾਹਿਬ ਦੇ ਕੈਂਪ ਵਿਖੇ ਥੋੜ੍ਹੇ ਅੱਖਰਾਂ ਵਿਚ ਬਹੁਤੀ ਗੱਲ ਕਹਿਣ ਦੀ ਜਾਚ ਸਿਖਾਈ। ਹੁਣ ਵੀ ਉਨ੍ਹਾਂ ਦੀ ਪ੍ਰੇਰਨਾ ਮੇਰੇ ਲਈ ਇਕ ਉਤਸ਼ਾਹ ਦਾ ਕੰਮ ਦੇਂਦੀ ਹੈ। ਸਰਦਾਰ ਇੰਦਰਜੀਤ ਸਿੰਘ ਦੇ ਪਿਆਰ ਸਦਕਾ ਤਾਂ ਮੈਂ ਉਡਿਆ ਹੀ ਫਿਰਦਾ ਹਾਂ।

ਪ੍ਰੋਫ਼ੈਸਰ ਸਾਹਿਬ ਸਿੰਘ ਜੀ ਮੈਨੂੰ ਵਿਦਿਆਰਥੀ ਸਮੇਂ ਤੋਂ ਹੀ ਪਿਆਰ ਉਤਸ਼ਾਹ ਬਖ਼ਸ਼ ਰਹੇ ਹਨ। ਮੇਰੀਆਂ ਲਿਖਤਾਂ ਸਵਾਰਨ ਵਿਚ ਉਹਨਾਂ ਦੀਆਂ ਲਿਖਤਾਂ ਦਾ ਬਹੁਤ ਹੱਥ ਹੈ।

(ਉਨ੍ਹਾਂ ਦੇ ਅਕਾਲ ਚਲਾਣੇ ਨਾਲ ਕੌਮ ਨੂੰ ਕਦੇ ਨਾ ਪੂਰਿਆਂ ਹੋਣ ਵਾਲਾ ਘਾਟਾ ਪਿਆ ਹੈ।)

ਇਕ ਗੱਲ ਹੋਰ, ਜਦ ਹਾਲਾਤ ਵੱਸ ਮੈਂ ਖ਼ਾਲਸਾ ਕਾਲਿਜ, ਜਲੰਧਰ ਤੋਂ ਕਿਰਤ ਦਾ ਧਕਿਆ ਕਾਨ੍ਹਪੁਰ ਆਇਆ ਤਾਂ ਮੈਨੂੰ ਇਹ ਡਰ ਸੀ ਕਿ ਮਤਾਂ ਗੁਰਬਾਣੀ, ਇਤਿਹਾਸ ਨਾਲੋਂ ਹੀ ਨਾ ਟੁੱਟ ਜਾਵਾਂ। ਪਰ ਮੇਰੇ ਵੱਡੇ ਵੀਰਾਂ ਸਰਦਾਰ ਇੰਦਰਪਾਲ ਸਿੰਘ ਜੀ ਤੇ ਸਰਦਾਰ ਦਰਸ਼ਨ ਸਿੰਘ ਜੀ ਨੇ ਨਾ ਸਿਰਫ਼ ਨਵੇਕਲੀ ਕਿਰਤ ਦਾ ਪ੍ਰਬੰਧ ਕੀਤਾ ਸਗੋਂ ਐਸਾ ਸੁਖਾਵਾਂ ਵਾਤਾਵਰਨ ਬਣਾਇਆ ਕਿ ਲਿਖਣ ਤੇ ਪੜ੍ਹਣ ਦੇ ਵਿਵਹਾਰ ਵਿਚ ਰਤਾ ਭਰ ਵੀ ਤੋਟ ਨਾ ਆਈ।

ਇਹ ਪੁਸਤਕ ਵੀਰ ਦਰਸ਼ਨ ਸਿੰਘ ਜੀ ਨੂੰ ਹੀ ਭੇਟ ਕੀਤੀ ਹੈ ਜਿਹਨਾਂ ਨੂੰ ਨਿਰਦਈ ਹੱਥਾਂ ਨੇ ਜਵਾਨੀ ਵਿਚ ਹੀ ਸਾਡੇ ਕੋਲੋਂ ਖੋਹ ਲਿਆ।

ਨਿਊ ਬੁੱਕ ਕੰਪਨੀ, ਜਲੰਧਰ ਦੇ ਸਰਦਾਰ ਮਹਿਤਾਬ ਸਿੰਘ ਜੀ ਦਾ ਧੰਨਵਾਦ ਹੈ ਜੋ ਲੇਖਾਂ ਨੂੰ ਪੁਸਤਕ ਦੀ ਸ਼ਕਲ ਵਿਚ ਪਾਠਕਾਂ ਸਾਹਮਣੇ ਪੇਸ਼ ਕਰਨ ਵਿਚ ਸਹਾਇਕ ਹੋ ਰਹੇ ਹਨ। 'ਸੌ ਸਵਾਲ' ਨਾਂ ਦੀ ਇਕ ਹੋਰ ਪੁਸਤਕ ਵੀ ਤਿਆਰ ਕਰ ਲਈ ਹੈ, ਜਿਸ ਵਿਚ ਹਰ ਉਸ ਸਵਾਲ ਦਾ ਉੱਤਰ ਦੇਣ ਦੀ ਕੋਸ਼ਿਸ਼ ਕੀਤੀ ਹੈ, ਜੋ ਸਿੱਖ ਮਨ ਨੂੰ ਟੁੰਬਦੇ ਹਨ ਅਤੇ ਕਈ ਵਾਰ ਉੱਤਰ ਨਾ ਆ ਕੇ ਭਟਕ ਵੀ ਜਾਂਦੇ ਹਨ। ਇਸੇ ਤਰ੍ਹਾਂ ਲੇਖਾਂ ਦੀ ਹੋਰ ਪੁਸਤਕ ਵੀ ਮੁਕੰਮਲ ਹੋਈ ਪਈ ਹੈ। ਉਸ ਦਾ ਨਾਂ 'ਤਲਵੰਡੀ ਤੋਂ ਅਨੰਦਪੁਰ' ਰੱਖਿਆ ਹੈ। ਉਸ ਵਿਚ ਸਿੱਖੀ ਦਾ ਸਫ਼ਰ ਸਿੱਖੀ ਦੇ ਆਸ਼ੇ ਤੇ ਨਿਸ਼ਾਨੇ ਦੱਸੇ ਹਨ। ਵਾਹਿਗੁਰੂ ਮੇਹਰ ਰੱਖੀ ਤਾਂ ਉਹ ਵੀ ਅਗਲੇ ਸਾਲ ਦੇ ਅਰੰਭ ਵਿਚ ਛਪ ਕੇ ਤਿਆਰ ਹੋ ਜਾਏਗੀ।

ਕਾਨ੍ਹਪੁਰ,
ਜੁਲਾਈ, ੧੯੬੬

—ਗੁਰੂ ਪੰਥ ਦਾ ਦਾਸ—
ਸਤਿਬੀਰ ਸਿੰਘ (ਪ੍ਰੋਫ਼ੈਸਰ)

# ਦੂਜੇ ਐਡੀਸ਼ਨ ਬਾਰੇ

**'ਖ਼ਾਲਸੇ ਦੀ ਵਾਸੀ'** ਦੇ ਪਹਿਲੀ ਵਾਰ ਛਪਣ ਤੇ ਜੋ ਆਦਰ ਇਸ ਪੁਸਤਕ ਨੂੰ ਦਿੱਤਾ ਗਿਆ ਹੈ ਉਸ ਨੇ ਮੈਨੂੰ ਉਤਸ਼ਾਹਤ ਤਾਂ ਕਰਨਾ ਹੀ ਸੀ ਪਰ ਨਾਲ ਮੇਰਾ ਵਿਸ਼ਵਾਸ ਪੱਕਾ ਕਰ ਦਿੱਤਾ ਕਿ ਅਜਿਹੇ ਭਾਵ-ਪੂਰਤ ਸਿਧਾਂਤਕ ਲੇਖਾਂ ਦੀ ਬਹੁਤ ਲੋੜ ਹੈ। ਸੋ ਕਈ ਲੇਖ ਲਿਖੇ ਜਿਨ੍ਹਾਂ ਵਿਚੋਂ ਕੁਝ ਇਸ ਐਡੀਸ਼ਨ ਵਿਚ ਦੇ ਕੇ ਪਾਠਕਾਂ ਦੀ ਖ਼ੁਸ਼ੀ ਲੈ ਰਹਿਆ ਹਾਂ।

ਛੇਤੀ ਹੀ ਪਹਿਲੇ ਐਡੀਸ਼ਨ ਦੇ ਮੁੱਕ ਜਾਣ ਤੇ ਪਾਠਕ ਭਾਵੇਂ ਵਾਰ-ਵਾਰ ਲਿਖ ਰਹੇ ਸਨ ਕਿ ਇਸ ਨੂੰ ਫਿਰ ਛਾਪਿਆ ਜਾਏ ਪਰ ਮੈਂ ਕੁਝ ਹੋਰ ਲੇਖਾਂ ਦੇ ਵਾਧੇ ਨਾਲ ਛਾਪਣਾ ਚਾਹੁੰਦਾ ਸਾਂ, ਸੋ ਢਿੱਲ ਪੈਂਦੀ ਗਈ। ਨਾਲ ਹੀ ਗੁਰ-ਜੀਵਨੀਆਂ ਦੇ ਛੋਹੇ ਹੋਏ ਕਾਰਜਾਂ ਕਰ ਕੇ ਸੁਧਾਈ ਵੱਲ ਧਿਆਨ ਨਾ ਦੇ ਸਕਿਆ। ਗੁਰ ਮੇਹਰ ਸਦਕਾ ਜਦ ਜੀਵਨੀਆਂ ਦਾ ਕਾਰਜ, ਦਸ ਜਿਲਦਾਂ ਵਿਚ ਸੰਪੂਰਨ ਹੋਇਆ ਤਾਂ ਇਸ ਪਾਸੇ ਧਿਆਨ ਦੇ ਸਕਿਆ। ਹੁਣ ਪੁਸਤਕ ਤਿਆਰ ਪਾਠਕਾਂ ਦੇ ਹੱਥ ਹੈ।

**'ਤਿਸ ਕੀ ਸੀਖ ਤਰੈ ਸੰਸਾਰ'**, ਸਵਾਲ ਅਨੇਕ ਜਵਾਬ ਏਕ, ਗੁਰੂ ਕਾ ਬਾਗ਼, ਅਗਸਤ ਦੀ ਪੰਦਰਾਂ, 'ਫਿਰ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਤੇ' ਲੇਖਾਂ ਦੇ ਵਾਧੇ ਨਾਲ 'ਖ਼ਾਲਸੇ **ਦੀ ਵਾਸੀ**' ਛਾਪੀ ਹੈ।

ਪਿਛੇ ਜਿਹੇ ਸਾਰੀਆਂ ਗੁਰੂ ਸਾਹਿਬਾਨ ਦੀ ਯਾਦ ਵਿਚ ਮਨਾਈਆਂ ਗਈਆਂ ਸ਼ਤਾਬਦੀਆਂ ਆਪਣੀ ਹੀ ਵਿਉਂਤੀ ਵਿਧੀ ਮੁਤਾਬਕ ਪੰਥ ਨੇ ਉਤਸ਼ਾਹ ਨਾਲ ਮਨਾਈਆਂ ਸਨ, ਸੋ ਉਨ੍ਹਾਂ ਦੀ ਇਕ ਵੱਖ ਪੂਰੀ ਹੀ ਪੁਸਤਕ ਸਿਧਾਂਤ ਅਤੇ ਸ਼ਤਾਬਦੀਆਂ ਚਿੱਤਰਾਂ ਸਮੇਤ ਭੇਟ ਕਰਨ ਦੀ ਖ਼ੁਸ਼ੀ ਇਸੇ ਸਾਲ ਲੈ ਰਿਹਾ ਹਾਂ। ਉਸ ਵਿਚ ਬਿਦੇਸ਼ ਦੀਆਂ ਯਾਤਰਾਵਾਂ ਤੇ ਕੁਝ ਸਿਧਾਂਤ ਵੀ ਦਿੱਤੇ ਹਨ। ਗੁਰੂ ਪਾਤਸ਼ਾਹ ਮੇਹਰ ਦਾ ਹੱਥ ਇਸੇ ਤਰ੍ਹਾਂ ਰੱਖੀ ਰਖੇ।

**—ਸਤਿਬੀਰ ਸਿੰਘ**

**ਅਗਸਤ, ੧੯੭੯**
**ਸਰੋਜਨੀ ਨਗਰ,**
**ਯਮਨਾ ਨਗਰ (ਅੰਬਾਲਾ)**

# ਤੀਜਾ ਐਡੀਸ਼ਨ ਆਉਣ ਤੇ

'ਗਿਆਨ ਕੀ ਆਂਧੀ' ਪਿੱਛੋਂ 'ਖਾਲਸੇ ਦੀ ਵਾਸੀ' ਮੇਰੀ ਦੂਜੀ ਲੇਖਾਂ ਦੀ ਪੁਸਤਕ ਹੈ ਜਿਸ ਵਿਚ ਨਿਮਾਣਾ ਜਿਹਾ ਜਤਨ ਕੀਤਾ ਹੈ ਗੁਰੂ ਪਾਤਸ਼ਾਹੀਆਂ ਦੀਆਂ ਸੰਖੇਪ ਜੀਵਨੀਆਂ, ਗੁਰ ਸਿੱਖਾਂ ਦੇ ਕਰਤਵ ਤੇ ਅਜੋਕੀ ਹਾਲਤ ਤੇ ਉੱਡਦੀ ਨਜ਼ਰ ਮਾਰੀ ਜਾਏ ਤਾਂਕਿ ਸਿੱਖ ਇਤਿਹਾਸ ਦਾ ਨਜ਼ਾਰਾ ਇਕੋ ਵਾਰੀ ਹੋ ਜਾਏ। ਇਸ ਪੁਸਤਕ ਨੂੰ ਵੀ ਪਾਠਕਾਂ ਦਾ ਆਦਰ ਦੇਣ ਦਾ ਹੀ ਸਿੱਟਾ ਹੈ ਕਿ ਅੱਜ ਤੀਜਾ ਐਡੀਸ਼ਨ ਹੱਥਾਂ ਵਿਚ ਦੇ ਕੇ ਮਾਣ ਲੈ ਰਹਿਆ ਹਾਂ।

ਇਸ ਨਵੇਂ ਐਡੀਸ਼ਨ ਵਿਚ ਕਈ ਨਵੇਂ ਲੇਖ ਲਿਖ ਪਾਏ ਹਨ ਅਤੇ ਇਕ ਉਚੇਚਾ 'ਵਾਕ-ਵਿਸ਼ਵਾਸ' ਦਾ ਲਿਖਿਆ ਹੈ ਤਾਂਕਿ ਲੋਕਾਂ ਨੂੰ ਪ੍ਰਤੀਤ ਹੋ ਆਇ ਕਿ ਕੋਈ 'ਬਲਿਊ ਸਟਾਰ' ਜਾਂ 'ਬਲੈਕ ਥੰਡਰ' ਦਾ ਹਮਲਾ ਸਾਡੇ ਵਿਸ਼ਵਾਸ ਨੂੰ ਤਿੜਕਾ ਨਹੀਂ ਸਕਦਾ।

ਪ੍ਰਾਚੀਨ ਪ੍ਰਕਾਸ਼ ਦੇ ਸ਼ਬਦ ਪੰਥ ਦੀ ਸਦਾ ਅਗਵਾਈ ਕਰ ਰਹੇ ਹਨ। ਭਾਈ ਰਤਨ ਸਿੰਘ ਜੀ ਨੇ ਇਕ ਪੁੱਛ ਦੇ ਉੱਤਰ ਵਿਚ ਕਹਿਆ ਸੀ :

ਨਾਹਿ ਜ਼ਖੀਰੋ ਸਿੰਘਨ ਪਾਸ।
ਸ਼ਸਤ੍ਰ ਬਸਤਰ ਹੀਨ ਸੁ ਖਾਸ।
ਨਾਂਗੇ ਖਰੇ, ਔ ਭੂਖੇ ਪਯਾਸੇ।
ਦਾਰੂ ਸਿਕਾ ਨਹਿ ਕੁਛ ਪਾਸੇ।੨੯।
ਹਾਟ ਪਟਨ ਬਾਜ਼ਾਰ ਸੁ ਨਾਹੀਂ।
ਰੋਗੀ ਔਖਧ ਬਿਨ ਮਰ ਜਾਹੀਂ।
ਗੁਰ ਬਚਨ ਕੀ ਉਨ ਕੋ ਆਸ।
ਯਹੀ ਖਜ਼ਾਨੋ ਸਿੰਘਨ ਪਾਸ।੩੦।

ਇਹ ਨਾ ਭੁੱਲਣਾ :

ਜਿਮ ਕਟੇ ਤੇ ਫਲੇ ਗੁਲਾਬ।
ਤਿਮ ਪੰਥ ਵਧੇ, ਪਾਇ ਆਜ਼ਾਬ।

'ਖਾਲਸੇ ਦੀ ਵਾਸੀ' ਦਾ ਟਾਈਟਲ ਵੀ ਸਰਦਾਰ ਦਵਿੰਦਰ ਸਿੰਘ ਜੀ ਕੋਲੋਂ ਉਚੇਚਾ ਬਣਵਾਇਆ ਹੈ ਤਾਂਕਿ ਅਨੰਦਪੁਰ ਦਾ ਦ੍ਰਿਸ਼ ਦਿਸ ਆਵੇ।

ਨਿੱਕੀਆਂ ਪਰ ਮਹਾਨ ਜੀਵਨੀਆਂ ਦੀ ਇਕ ਗੁੱਛਾ 'ਦਰਵੇਸ਼ੀ ਗਾਂਖੜੀ' ਦੇ ਰੂਪ ਵ੍ਰਿਚ ਹੁਣੇ ਹੀ ਪਹਲਗਾਮ ਦੀ ਸੁੰਦਰ ਵਾਦੀ, ਲਿਦਰ ਕਿਨਾਰੇ ਬੈਠ ਸੰਪੂਰਨ ਕੀਤੀ ਹੈ, ਜੋ ਆਸ ਹੈ ਕਿ ਛੇਤੀ ਛਪ ਕੇ ਪਾਠਕਾਂ ਦੇ ਹੱਥ ਆ ਜਾਏਗੀ। ਵੀਰ ਸਰਦਾਰ ਨਰਿੰਦਰ ਸਿੰਘ ਜੀ ਨੇ 'ਬਨ ਵਿਚ ਗ੍ਰਿਹਿ' ਐਸਾ ਬਣਾ ਦਿੱਤਾ ਸੀ ਕਿ ਕਾਦਰ ਦੀ ਕੁਦਰਤ ਦਾ ਜਲਵਾ ਇਕ ਵਾਰ ਨਹੀਂ ਹਰ ਸਮੇਂ ਸਿਜਦਾ ਕਰਦਾ ਰਹਿੰਦਾ ਸੀ।

ਗੁਰੂ ਨਾਨਕ ਦੇਵ ਜੀ ਸਾਨੂੰ ਸਮਝਾ ਗਏ ਸਨ :

ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ।

ਅਗਸਤ ੪, ੧੯੯੮ — ਸਤਿਬੀਰ ਸਿੰਘ
੩੩, ਗ੍ਰੀਨ ਵਿਊ, ਪਟਿਆਲਾ

# ਤਤਕਰਾ

---

# ੧ ਬਲਿਓ ਚਰਾਗੁ ਅੰਧਾਰ ਮਹਿ

ਗੁਰੂ ਨਾਨਕ ਦੇਵ ਜੀ ਜਦ ਸੰਸਾਰ ਵਿਚ ਪ੍ਰਗਟੇ ਤਾਂ ਉਸ ਸਮੇਂ 'ਰਾਜ ਲੋਭ ਦਾ ਸੀ, ਚੌਕੀਦਾਰੀ ਕਾਮ ਦੀ ਸੀ, ਸਰਦਾਰੀ ਕੂੜ ਦੀ ਸੀ, ਜਨਤਾ ਅਗਿਆਨਤਾ ਦੇ ਅੰਧੇਰੇ ਵਿਚ ਫਸੀ ਹੋਈ ਸੀ, ਸੱਚ ਤੇ ਸਦਾਚਾਰ ਉੱਡ ਗਿਆ ਸੀ, ਧਰਮ ਦੇ ਰਾਖੇ, ਠੇਕੇਦਾਰ ਧਰਮ ਨੂੰ ਵੇਚ ਵੇਚ ਕੇ ਖਾ ਰਹੇ ਸਨ, ਇਸਤਰੀ ਰੂਪ ਦਾ ਸ਼ਿੰਗਾਰ ਬਣ ਕੇ ਵੇਸਵਾ ਬਣੀ ਹੋਈ ਸੀ, ਗੱਲ ਕੀ ਹਰ ਪਾਸੇ ਅਨ੍ਹੇਰਾ ਸੀ ਤੇ ਕੂੜ ਪ੍ਰਧਾਨ ਸੀ।

ਉਸ ਅਨ੍ਹੇਰੇ ਨੂੰ ਦੂਰ ਕਰਨ ਲਈ ਭਾਈ ਗੁਰਦਾਸ ਜੀ ਫ਼ਰਮਾਂਦੇ ਹਨ ਇਕ ਸੂਰਜ ਚੜ੍ਹਿਆ ਪਰ ਜਦ ਸੂਰਜ ਦੀ ਰੌਸ਼ਨੀ ਲੈਣ ਤੋਂ ਹਨੇਰੀਆਂ ਕੰਦਰਾਂ ਵਿਚ ਛੁਪੇ ਬੈਠੇ ਪ੍ਰਾਣੀਆਂ ਨੇ, ਬੰਦ ਕੋਠੀਆਂ ਵਿਚ ਲੁੱਕੇ ਅਧਰਮੀਆਂ ਨੇ, ਘੁੱਪ ਹਨੇਰੇ ਵਿਚ ਜ਼ਿੰਦਗੀ ਗੁਜ਼ਾਰਦੇ ਅਗਿਆਨੀਆਂ ਨੇ ਰੌਸ਼ਨੀ ਲੈਣ ਤੋਂ ਇਨਕਾਰ ਕਰ ਦਿੱਤਾ ਤਾਂ ਉਹ ਸੂਰਜ, ਗੁਰੂ ਅਰਜਨ ਜੀ ਫ਼ਰਮਾਂਦੇ ਹਨ 'ਦੀਵਾ' ਹੋ ਹਰ ਹਨੇਰੀ ਨੁਕਰ ਨੂੰ ਚਾਨਣ ਪਹੁੰਚਾਣ ਲਈ ਪੁੱਜਾ। ਉਸ ਸਮੇਂ ਕਿਤਨਾ ਹਨੇਰਾ, ਕਿਤਨਾ ਅਨ੍ਹੇਰ ਅਤੇ ਕਿਤਨੀ ਮਸਿਆ ਦੀ ਕਲਿਤਣ ਸੀ, ਉਸ ਦਾ ਅੰਦਾਜ਼ਾ ੧੩ਵੀਂ ਸਦੀ ਦੇ ਅਰੰਭ (ਕੁਤਬਉਦੀਨ ਐਬਕ) ਅਤੇ ਸੋਲ੍ਹਵੀਂ ਸਦੀ ਦੇ ਦੂਜੇ ਦਹਾਕੇ (੧੫੨੧) ਬਾਬਰ ਵਾਣੀ ਦੇ ਫਿਰਨ ਤਕ ਵਾਪਰ ਰਹੀਆਂ ਆਤਮਕ, ਰਾਜਨੀਤਿਕ ਤੇ ਸਮਾਜਿਕ ਪ੍ਰਸਥਿਤੀਆਂ ਤੋਂ ਹੀ ਲਗਾਇਆ ਜਾ ਸਕਦਾ ਹੈ।

## ਆਤਮਕ ਹਨੇਰਾ

ਹਿੰਦੁਸਤਾਨ ਵਿਚ ਮਨੁੱਖ ਦੀ ਜ਼ਿੰਦਗੀ ਹੈ ਧਾਰਮਿਕ ਸੀ ਪਰ ਰਹੁ-ਰੀਤਾਂ ਤੇ ਰਸਮਾਂ ਵਿਚ ਲਪੇਟੀ। ਮਨੁੱਖ ਦੀ ਜ਼ਿੰਦਗੀ ਨੂੰ ਛੂਹਣ ਵਾਲੇ ਉਂਝ ਤਾਂ ਕਈ ਮਤ-ਮਤਾਂਤ ਸਨ, ਪਰ ਪ੍ਰਸਿੱਧ ਤਿੰਨ, ਬ੍ਰਹਿਮਣ-ਮਤ, ਇਸਲਾਮ ਤੇ ਜੋਗ ਹੀ ਸਨ। ਜੈਨ-ਮਤ ਦਾ ਕੁਝ ਅਸਰ ਗੁਜਰਾਤ, ਕਾਠੀਆਵਾੜ ਤੇ ਨਾਲ ਲਗਦੀਆਂ ਹਿੰਦੂ ਰਿਆਸਤਾਂ ਵਿਚ ਹੀ ਸੀ। ਬੁੱਧ ਧਰਮ ਦਾ ਬ੍ਰਿਛ ਦੋਫਾੜ ਹੋ ਜਾਣ ਕਾਰਨ ਜੜ੍ਹ-ਹੀਨ ਹੋ ਕੇ ਗਿਰ ਚੁੱਕਾ ਸੀ। ਕਿਸੇ ਉਸ ਦਾ ਫੁਲ ਚੁੱਕ ਲਿਆ ਸੀ ਤੇ ਕਿਸੇ ਨੇ ਟਾਹਣੀ। ਵਾਸਤਵ ਵਿਚ ਬੁੱਧ ਧਰਮ ਕੋਈ ਨਹੀਂ ਸੀ ਰਹਿਆ। ਇਨ੍ਹਾਂ ਤਿੰਨਾਂ ਦੇ ਧਾਰਮਿਕ ਆਗੂ ਬ੍ਰਹਿਮਣ, ਕਾਜ਼ੀ ਤੇ ਜੋਗੀ ਸਨ।

ਬ੍ਰਹਿਮਣ, ਧਰਮ ਦੇ ਤੱਤ ਦੀ ਥਾਂ ਕਰਮ ਤੇ ਉਪਾਸ਼ਨਾ ਉੱਤੇ ਹੀ ਜ਼ੋਰ ਦੇ ਰਿਹਾ ਸੀ। ਗਿਆਨ ਵੱਲ ਉਸ ਦੀ ਰੁਚੀ ਨਹੀਂ ਸੀ। ਗੁਰੂ ਅਮਰਦਾਸ ਜੀ ਨੇ ਗਿਲਾ ਵੀ ਕੀਤਾ ਸੀ, 'ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ, ਫਿਰਹਿ ਜਿਉਂ ਬੇਤਾਲਿਆ।' ਬ੍ਰਹਮਣ ਜ਼ਿੰਦਗੀ ਬੇਤਾਲ ਹੋ ਕੇ ਗੁਜ਼ਾਰ ਰਿਹਾ ਸੀ ਤੇ ਦੂਜਿਆਂ ਦੀ ਵੀ ਕਰ ਰਿਹਾ ਸੀ। ਉਸ ਨੂੰ ਅੰਦਰ ਖਾਤੇ ਡਰ ਸੀ ਕਿ 'ਤੱਤ' ਪਾਇਆ, ਧਰਮੀ ਹੋਇਆ ਪੁਰਸ਼ ਬ੍ਰਹਿਮਣ ਦਾ ਜੂਲਾ ਉਤਾਰ ਸੁਟੇਗਾ। ਇਸ ਲਈ ਉਹ ਸਾਰਾ ਜ਼ੋਰ 'ਖਟ ਦਰਸ਼ਨ' ਉੱਤੇ ਦੇਂਦਾ ਸੀ ਤੇ ਸਿਰਫ਼ ਫੋਕੇ ਕਰਮਾਂ ਦਾ ਹੀ ਵਰਤਾਰਾ ਵਰਤ ਰਿਹਾ ਸੀ। 'ਖਟ ਦਰਸਨ ਵਰਤੈ ਵਰਤਾਰਾ'। ਬ੍ਰਹਿਮਣ ਤਨ ਦੀ ਰਹਿਤ ਦਾ ਹੀ ਕਰਮ ਦ੍ਰਿੜ੍ਹ ਕਰਾ ਰਿਹਾ ਸੀ। ਰੂਹ ਭੁੱਖੀ ਪਿਆਸੀ ਭਟਕਦੀ ਤੇ ਤਰਸਦੀ ਰਹਿੰਦੀ ਸੀ। ਕਰਮ-ਕਾਂਡ ਦਾ ਜਾਲ ਇਤਨਾ ਘਨੇਰਾ ਸੀ ਕਿ ਜੀਵ ਜੰਮਦਿਆਂ ਫਸਿਆ, ਮਰਨ ਤਕ ਤੇ ਮਰਨ ਤੋਂ ਬਾਅਦ ਵੀ ਨਿਕਲ ਨਹੀਂ ਸੀ ਸਕਦਾ। ਬ੍ਰਹਿਮਣ ਦਾ ਬਹੁਤੇ ਨੇਮ, ਕਰਮ, ਧਰਮ ਦ੍ਰਿੜ੍ਹਾਉਣੇ 'ਮਾਇਆ ਦੇ ਵਪਾਰ' ਤੋਂ ਵੱਧ ਨਹੀਂ ਸੀ। ਆਪਣੇ ਪੇਟ ਖ਼ਾਤਰ ਹੀ ਉਹ ਬਹੁਤੇ ਝਮੇਲੇ ਪਾਉਂਦਾ ਸੀ ਤੇ ਕਈ ਪਰਪੰਚ ਕਰਦਾ ਸੀ :

'ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ,
ਉਦਰੁ ਭਰਨ ਕੈ ਤਾਈ ॥' (ਗੂਜਰੀ ਮ: ੧, ਪੰਨਾ ੫੦੪)

ਉਸ ਦੇ ਨੀਵੇਂ ਪਣ ਦੀ ਇਕ ਮਿਸਾਲ ਗੁਰੂ ਅਮਰਦਾਸ ਜੀ ਨੇ 'ਆਸਾ ਪਟੀ' ਵਿਚ ਦਿੱਤੀ ਹੈ। ਉਹ ਫ਼ਰਮਾਉਂਦੇ ਹਨ ਕਿ ਆਪਣੇ ਆਪ ਨੂੰ ਪੰਡਿਤ ਕਹਿਣ ਤੇ ਸਮਝਣ ਵਾਲਾ ਬ੍ਰਹਿਮਣ ਇਤਨਾ ਮੂਰਖ ਤੇ ਨੀਵਾਂ ਹੋ ਗਿਆ ਸੀ ਕਿ ਜੀਵਨ ਜੁਗਤੀ ਹੀ ਗਵਾ ਬੈਠਾ ਸੀ। 'ਪੇਟ ਭਰਨ ਲਈ ਰੋਜ਼ ਹੀ ਦਾਨ ਲੈਂਦਾ ਹੈ ਪਰ ਲਾਲਚ ਤੇ ਗਿਰਾਵਟ ਦੀ ਹੱਦ ਦੇਖੋ ਕਿ ਜਜਮਾਨ ਦੀ ਧੀ ਦੇ ਵਿਆਹ ਤੇ ਵੀ 'ਦਾਨ' ਮੰਗ ਲੈਂਦਾ ਹੈ। ਮੂਰਖ, ਜਿਹੀ ਜਜਮਾਨ ਦੀ ਧੀ, ਤੇਹੀ ਤੇਰੀ। ਆਤਮਕ ਜੀਵਨ ਤਾਂ ਰਿਹਾ ਹੀ ਨਾ।

'ਸਸੈ ਸੰਜਮੁ ਗਇਓ ਮੂੜੈ,
ਏਕ ਦਾਨ ਤੁਧੁ ਕੁਥਾਇ ਲਇਆ ॥
ਸਾਈ ਪੁਤਰੀ ਜਜਮਾਨ ਕੀ ਸਾ ਤੇਰੀ,
ਏਤੁ ਧਾਨਿ ਖਾਧੈ ਤੇਰਾ ਜਨਮ ਗਇਆ ॥' (ਮ: ੩ ਆਸਾ ਪਟੀ)

ਇਹ ਗੱਲ ਵੀ ਠੀਕ ਹੈ ਕਿ ਬ੍ਰਹਿਮਣ ਵੇਦਾਂ, ਸ਼ਾਸਤ੍ਰਾਂ ਦਾ ਸਹਾਰਾ ਸਿਰਫ਼ ਆਪਣਾ ਜੂਲਾ ਪਾਈ ਰੱਖਣ ਲਈ ਲੈਂਦਾ ਸੀ। ਸ਼ਾਸਤ੍ਰ ਉਸ ਨੂੰ ਐਸਾ ਕਰਨ ਦੀ ਆਗਿਆ ਦੇਂਦੇ ਸਨ ਤੇ ਮਾਇਆ ਉਗਰਾਹਣ ਦਾ ਅਧਿਕਾਰੀ ਗਿਣਦੇ ਸਨ। ਵੇਦਾਂ ਨੇ ਹੀ ਮਨੁੱਖ ਸ਼ਰੇਣੀ ਨੂੰ ਦੋ ਹਿੱਸਿਆਂ ਵਿਚ ਵੰਡਿਆ ਸੀ। ਇਕ ਨੂੰ 'ਦ੍ਵਿਜ' (ਦੋ ਜਨਮਾਂ ਵਾਲਾ) ਤੇ ਦੂਜੇ ਨੂੰ ਸ਼ੂਦਰ ਬਣਾ ਕੇ ਰੱਖ ਦਿੱਤਾ ਸੀ। ਦ੍ਵਿਜ ਵਿਚ ਪਹਿਲਾ ਥਾਂ ਬ੍ਰਹਿਮਣ ਦਾ ਹੀ ਆਉਂਦਾ ਸੀ। ਫਿਰ ਖਤਰੀ ਤੇ ਵੈਸ਼ ਸਨ। ਦ੍ਵਿਜ ਦਾ ਭਾਵ ਸੀ ਸਰੀਰਕ ਜਨਮ ਉਪਰੰਤ ਧਾਰਮਿਕ ਜਨਮ ਲੈਣਾ ਤੇ ਧਰਮ ਦਾ ਅਧਿਕਾਰੀ ਬਨਣਾ। ਬਸ ਐਸਾ ਮੰਨਣ ਵਾਲਾ ਜੀਵ ਬ੍ਰਹਿਮਣ

ਦੇ ਚੰਗਲ ਵਿਚ ਸੀ। ਉਸ ਨੂੰ ਨਿਤ ਕਰਮ ਤੇ ਨੈਮਿਤਕ ਕਰਮ ਕਰਨ ਦਾ ਹੁਕਮ ਸੀ। ਬ੍ਰਹਿਮਣ ਉਸ ਨੂੰ ਸੰਧਿਆ, ਪੂਜਾ ਤੇ ਪੰਜ ਮਹਾਂਯਜਨਾਂ ਦੇ ਚੱਕਰ ਵਿਚ ਪਾ ਦੇਂਦਾ ਸੀ। ਇਸ ਤਰ੍ਹਾਂ ਜੀਵ ਇਕ ਦੀ ਪੂਜਾ ਛੱਡ ਨੌਂ ਗ੍ਰਹਿ, ਦਸ ਦੀਪਕਾਲ, ਸੂਰਜ ਗਨੇਸ਼, ਵਿਸ਼ਨੂੰ, ਸ਼ਿਵ ਤੇ ਸ਼ਕਤੀ ਦੀ ਪੂਜਾ ਵਿਚ ਜੁਟ ਗਿਆ ਸੀ। ਇਸੇ ਕਾਰਨ ਹੀ 'ਇਸ਼ਟ ਵੰਡੀਆਂ' ਪੈ ਗਈਆਂ ਸਨ ਤੇ ਪ੍ਰਭੂ ਭਗਤੀ ਦੀ ਥਾਂ ਅਵਤਾਰ ਪੂਜਾ ਨੇ ਲੈ ਲਈ ਸੀ। ਫਿਰ ਪੰਜ ਯੱਗ ਕਰਨੇ ਤੇ ਕਰਾਉਣੇ ਜ਼ਰੂਰੀ ਬਣਾ ਦਿੱਤੇ ਗਏ ਸਨ। ਬ੍ਰਹਮ ਯੱਗ, ਪਿਤ੍ਰੀ ਯੱਗ, ਦੇਵ ਯੱਗ, ਭੂਤ ਯੱਗ ਤੇ ਅਤਿਥੀ ਯੱਗ ਤੋਂ ਬਗ਼ੈਰ ਜੀਵਨ ਅਧੂਰਾ ਤੇ ਵਿਅਰਥ ਗਿਣਿਆ ਜਾਂਦਾ ਸੀ।

ਇਨ੍ਹਾਂ ਨਿਤ ਕਰਮਾਂ ਤੋਂ ਇਲਾਵਾ ਵੱਖ ਵੱਖ ਸਮੇਂ ਜੀਵ ਨੂੰ ਨੈਮਿਤਕ ਕਰਮ (ਓਕੈਅਨਲ) ਕਰਨ ਦਾ ਹੁਕਮ ਸੀ। ਇਹ ਕਰਮ ਇਸ ਕੋਲੋਂ ਸੰਸਕਾਰ, ਸ਼ਾਂਤੀ ਵ੍ਰਤ ਤੇ ਪ੍ਰਸਾਚਿਤ ਦੀ ਮੰਗ ਕਰਦੇ ਸਨ। ਤਕਰੀਬਨ ਛੱਤਾਲੀ ਕਿਸਮ ਦੇ ਸੰਸਕਾਰ ਸਨ ਜੋ ਇਸ ਭੋਲੇ ਭਾਲੇ ਜੀਵ ਨੂੰ ਕਰਨੇ ਪੈਂਦੇ ਸਨ। ਗਰਭਾਦਾਨ, ਜਾਤ, ਨਾਮ, ਧੇਯ, ਅਨਪਰਸਨ, ਕਰਨਛੇਦ, ਉਪਨੈਨ, ਵਿਵਾਹ, ਸ਼ਰਾਧ, ਉਨ੍ਹਾਂ ਵਿਚੋਂ ਕੁਝ ਬਹੁਤ ਜ਼ਰੂਰੀ ਸਨ। ਸ਼ਾਂਤੀ ਲਈ ਜੀਵ ਨੂੰ ਨੌਂ ਗ੍ਰਹਿਾਂ ਤੇ ਗਣੇਸ਼ ਦੀ ਪੂਜਾ ਲਾਜ਼ਮੀ ਸੀ। ਇਸ ਉਪ੍ਰੰਤ ੧੫ ਵਰਤਾਂ ਦਾ ਭਾਰ ਇਸ ਗਰੀਬ ਜੀਵ ਨੂੰ ਚੁਕਾਇਆ ਹੋਇਆ ਸੀ। ਰਾਮਾ-ਇਣ, ਮਹਾਂਭਾਰਤ ਤੇ ਪੁਰਾਨ ਦੀ ਕਥਾ ਉਸ ਸਮੇਂ ਜ਼ਰੂਰੀ ਸੀ। ਪ੍ਰਾਸਚਿਤ ਲਈ ਕਰਮ ਕਰਨੇ ਜ਼ਰੂਰੀ ਸਨ। ਅਧਯਨ (ਵੇਦ ਪੜ੍ਹਨੇ), ਅਧਿਆਪਨ (ਵੇਦ ਪੜ੍ਹਾਉਣੇ), ਯੱਗ, ਯਾਜਨ (ਯੱਗ ਕਰਾਉਣੇ), ਦਾਨ, ਪ੍ਰਤਿਗ੍ਰਹਿ (ਦਾਨ ਲੈਣਾ), ਸਨਾਨ, ਜਪ, ਹਵਨ, ਦੇਵ ਪੂਜਨ, ਤੀਰਥ ਯਾਤਰਾ, ਤਪ ਦੇ ੧੨ ਕਰਮ ਪ੍ਰਾਸਚਿਤ ਕਰਾਉਣ ਵਿਚ ਸਹਾਇਕ ਹੁੰਦੇ ਸਨ। ਇਸ ਦਸ਼ਾ ਵਿਚ ਜੀਵ ਕਈ ਦੇਵਤਿਆਂ ਤੋਂ ਡਰਨ ਲੱਗ ਪਿਆ ਸੀ ਤੇ ਕਈਆਂ ਨੂੰ ਰੀਝਾਉਣ ਵਿਚ ਲੱਗਾ ਰਹਿੰਦਾ ਸੀ। ਇਸ ਮੰਤਵ ਲਈ ਉਸ ਨੇ ਮੰਤਰ, ਤੰਤਰ ਤੇ ਰੱਖਾਂ ਦੀ ਓਟ ਲੈ ਲਈ ਸੀ। ਧਰਮ ਦੀ ਥਾਂ ਇਨ੍ਹਾਂ ਦੀ ਹੀ ਪ੍ਰਧਾਨਗੀ ਸੀ। ਗੁਰੂ ਨਾਨਕ ਜੀ ਫ਼ਰਮਾਉਂਦੇ ਹਨ 'ਜਾਦੂ ਟੂਣਿਆਂ ਦਾ ਪ੍ਰਚਾਰਕ ਚੌਥਾ ਵੇਦ ਅਥਰਬਣ ਹੈ। ਉਸਨੂੰ ਬ੍ਰਹਮਾ ਦੀ ਬਾਣੀ ਆਖ ਕੇ ਪ੍ਰਧਾਨ ਕੀਤਾ ਜਾ ਰਿਹਾ ਹੈ। ਸੁਚਾ ਤੇ ਉੱਚਾ ਆਚਰਣ, ਪ੍ਰਭੂ ਦਾ ਸਿਮਰਨ ਤੇ ਸਿਫ਼ਤ ਸਾਲਾਹ ਲੋਕਾਂ ਦੇ ਮਨਾਂ ਵਿਚੋਂ ਨਿਕਲ ਗਏ ਹਨ, ਬਿਲਕੁਲ ਹੀ ਨਹੀਂ ਰਹੇ। 'ਬਾਣੀ ਬ੍ਰਹਮਾ ਬੇਦ ਅਥਰਬਣੁ, ਕਰਣੀ ਕੀਰਤਿ ਰਿਹਾ।' ਇਸ ਉਤੇ ਹੋਰ ਮਾੜ ਕਿ ਦੇਵੀ, ਦੇਵਤਿਆਂ ਨੂੰ ਪੱਥਰਾਂ ਵਿਚ ਢਾਲਣ ਪੂਜਣ ਲੱਗ ਪਏ ਸਨ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਐਸਾ ਕਰਨ ਨਾਲ ਤਾਂ ਉਹ ਉੱਕਾ ਹੀ ਭੁਲ ਗਏ ਤੇ ਖੁੰਝ ਕੇ ਕੁਰਾਹੇ ਪੈ ਗਏ। ਜੋ ਨਾਰਦ ਨੇਂ ਕਿਹਾ, ਬਗ਼ੈਰ ਵਿਚਾਰੇ ਹੀ ਬੁੱਤ ਪੂਜਾ ਆਰੰਭ ਕਰ ਦਿੱਤੀ। 'ਇਨ੍ਹਾਂ ਅੰਨ੍ਹਿਆਂ ਗੂੰਗਿਆਂ ਲਈ ਤਾਂ ਘੁੱਪ ਹਨ੍ਹੇਰਾ ਹੀ ਬਣਿਆ ਪਿਆ ਹੈ। ਨਾ ਉਹ ਰਸਤਾ ਦੇਖ ਸਕਦੇ ਹਨ, ਨਾ ਹੀ ਪ੍ਰਮਾਤਮਾ ਦੇ ਗੁਣ ਗਾਉਂਦੇ ਹਨ। ਪੱਥਰ ਪੂਜਣਾ ਮੂਰਖਪਣਾ ਹੀ ਹੈ। ਜੋ ਪੱਥਰ

ਆਪ ਡੁਬ ਜਾਂਦੇ ਹਨ ਉਹਨਾਂ ਕਿਸੇ ਨੂੰ ਪਾਰ ਕੀ ਕਰਨਾ ਹੈ ਪਰ ਉਹ ਅੰਨ੍ਹੇ ਹੋਣ ਕਾਰਨ ਦੇਖ ਨਹੀਂ ਸਕਦੇ !'

'ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ।
ਨਾਰਦਿ ਕਹਿਆ ਸਿ ਪੂਜ ਕਰਾਂਹੀ ।
ਅੰਧੇ ਗੁੰਗੇ ਅੰਧ ਅੰਧਾਰ ।
ਪਾਥਰ ਲੇ ਪੂਜਹਿ ਮੁਗਧ ਗਵਾਰ ।
ਓਹਿ ਜਾ ਆਪਿ ਡੁਬੇ
ਤੁਮ ਕਹਾ ਤਰਣਹਾਰ ।੨।'

(ਸਲੋਕ ਮ: ੧, ਬਿਹਾਗੜਾ ਕੀ ਵਾਰ, ਪੰਨਾ ੫੫੬)

ਇਸੇ ਕਰਮ ਕਾਂਡ ਤੇ ਦੂਜ ਦੀ ਉੱਚਤਾ ਨੇ ਸ਼ੂਦਰ ਦੀ ਨਫ਼ਰਤ ਨੂੰ ਜਨਮ ਦਿੱਤਾ। ਇਹਨਾਂ ਕਰਮਾਂ ਦੇ ਚੱਕਰ ਨੇ ਹੀ ਸਾਰੀ ਜ਼ਿੰਦਗੀ ਵਹਿਮੀ ਬਣਾ ਦਿੱਤੀ। ਡਰ ਜੀਵ ਦੀਆਂ ਹੱਡੀਆਂ ਵਿਚ ਵੜ ਗਿਆ। ਉਹ ਸਦਾ ਸਹਮਿਆ-ਸਹਮਿਆ ਰਹਿਣ ਲੱਗਾ। ਜਿਸ ਧਰਮ ਨੇ ਜੀਵਨ ਜੁਗਤ ਸਿਖਲਾਉਣੀ ਸੀ, ਮੌਤ ਦਾ ਡਰ ਦੂਰ ਕਰਨਾ ਸੀ, ਪ੍ਰਭੂ ਦਾ ਅਦਬ ਸਿਖਾਣਾ ਸੀ, ਮਮਤਾ ਹਟਾਉਣੀ ਸੀ, ਉਹ ਧਰਮ ਹੀ ਉਸ ਦੀ ਜਾਨ ਦਾ ਲਾਗੂ ਹੋ ਬੈਠਾ। ਇਸ ਲਈ ਗੁਰੂ ਨਾਨਕ ਜੀ ਨੇ ਗੱਲ ਮੁਕਾਉਂਦੇ ਹੋਏ ਲਿਖਿਆ :—

'ਬ੍ਰਹਮਣ ਨਾਵੈ ਜੀਆ ਘਾਇ ।'

ਇਸਲਾਮ ਦੀ ਵਾਗ-ਡੋਰ ਕਾਜ਼ੀਆਂ ਦੇ ਹੱਥ ਵਿਚ ਸੀ। ਉਸ ਦਾ ਵੱਡਾ ਕੰਮ ਸੀ ਕੁਰਾਨ ਦੇ ਅਰਥ ਕਰ ਕੇ ਦਸਣੇ ਤੇ ਇਨਸਾਫ਼ ਦੀ ਕੁਰਸੀ ਉਤੇ ਬੈਠ ਕੇ ਸ਼ਰਹ ਮੁਤਾਬਕ ਫ਼ੈਸਲੇ ਸੁਣਾਉਣੇ। ਉਸ ਨੇ ਵੀ ਬ੍ਰਾਹਮਣ ਵਾਂਗੂ ਆਪਣੀ ਹੋਂਦ ਪੱਕੀ ਰੱਖਣ ਲਈ ਕੁਰਾਨ ਨੂੰ ਆਪਣੇ ਲਈ ਵਰਤਣਾ ਆਰੰਭ ਕਰ ਦਿੱਤਾ ਸੀ। ਰੱਬ-ਉਲ-ਆਲਮੀਨ ਨੂੰ ਪੱਛਮ ਵਿਚ ਲੁਕਿਆ ਬੈਠਾ ਦੱਸ ਕੇ ਲੋਕਾਂ ਨੂੰ ਭਰਮਾ ਰਹਿਆ ਸੀ। ਧਰਮ ਵਿਆ-ਖਿਆ ਤੋਂ ਇਲਾਵਾ ਇਨਸਾਫ਼ ਦੀ ਤੱਕੜੀ ਵਿਚ ਵੀ ਉਲਾਰ ਰੱਖ ਰਿਹਾ ਸੀ। ਵੱਢੀ ਖਾ ਕੇ ਇਨਸਾਫ਼ ਨੂੰ ਹੱਥੋਂ ਛੱਡ ਦੇਂਦਾ ਸੀ। ਗੁਰੂ ਨਾਨਕ ਜੀ ਫ਼ਰਮਾਂਦੇ ਹਨ, 'ਇਸ ਸਮੇਂ ਧੱਕੇ ਜ਼ੋਰ ਨਾਲ, ਝਗੜੇ ਵਧਾਣ ਵਾਲਾ ਇਸਲਾਮੀ ਕਾਨੂੰਨ ਹੀ ਫ਼ੈਸਲੇ ਕਰਨ ਵਾਲ਼ਾ ਬਣਿਆ ਹੋਇਆ ਹੈ ਅਤੇ ਇਨਸਾਫ਼ ਕਰਨ ਵਾਲਾ ਕਾਜ਼ੀ ਕਾਲਾ (ਕ੍ਰਿਸ਼ਨਾ) ਧਨ ਲੈਣ ਵਾਲਾ ਵੱਢੀ ਖ਼ੋਰ ਹੋ ਗਿਆ ਹੈ। ਜਿਸ ਦਾ ਕੰਮ ਝਗੜੇ ਨਿਬੇੜਨਾ ਹੈ ਉਹ ਹੀ ਝਗੜੇ ਪਾ ਰਿਹਾ ਹੈ ।'

'ਕਲਿ ਕਲਵਾਲੀ ਸਰਾ ਨਿਬੇੜੀ,
ਕਾਜੀ ਕ੍ਰਿਸਨਾ ਹੋਆ ।'

(ਰਾਮਕਲੀ ਮਹਲਾ ੧, ਅਸ਼ਟਪਦੀਆਂ ਪੰਨਾ ੯੦੩)

ਜੇਤੂ ਹੋਣ ਦੇ ਨਾਤੇ ਗਵਾਂਢੀ ਧਰਮਾਂ ਤੇ ਅਤਿਆਚਾਰ ਕਰਨੇ ਉਸ ਦਾ ਸੁਭਾਅ

ਹੀ ਬਣ ਗਿਆ ਸੀ। ਫ਼ਤਵੇ ਦੇ ਕੇ, ਗ਼ਲਤ ਅਰਥ ਕੱਢ ਕੇ ਜ਼ੁਲਮ ਦਾ ਚੱਕਰ ਕਾਜ਼ੀ ਚਲਾ ਰਿਹਾ ਸੀ। ਫ਼ੈਰੋਜ਼ ਤੁਗ਼ਲਕ ਦਾ ਭਗਤ ਨਾਮਦੇਵ ਜੀ ਨੂੰ ਹਾਥੀ ਥੱਲੇ ਲਿਤਾੜਨ ਦਾ ਹੁਕਮ, ਸਕੰਦਰ ਲੋਧੀ ਦਾ ਭਗਤ ਕਬੀਰ ਜੀ ਦਾ ਗੰਗਾ ਵਿਚ ਜੀਉਂਦਿਆਂ ਸੁੱਟਣ ਦਾ ਫ਼ਰਮਾਨ, ਉਸੇ ਲੜੀ ਦੀਆਂ ਕੜੀਆਂ ਸਨ। ਮੰਦਰ ਗਿਰਾਣ, ਜਬਰ ਨਾਲ ਇਸ-ਲਾਮ ਦੇ ਦਾਇਰੇ ਵਿਚ ਲਿਆਉਣਾ ਤਾਂ ਨਿਤ ਦੇ ਕਰਮ ਸਨ। ਸਕੰਦਰ ਲੋਧੀ ਤਾਂ ਆਪਣੇ ਆਪ ਨੂੰ ਕਹਿਲਾਉਂਦਾ ਹੀ 'ਬੁੱਤ ਸ਼ਿਕਨ' ਸੀ। ਗੁਰੂ ਨਾਨਕ ਜੀ ਰਾਮਕਲੀ ਰਾਗ ਵਿਚ ਫ਼ਰਮਾਂਦੇ ਹਨ :—

'ਕਲਿ ਪ੍ਰਵਾਣੁ ਕਤੇਬ ਕੁਰਾਣੁ।
ਪੋਥੀ ਪੰਡਿਤ ਰਹੇ ਪੁਰਾਣ।
ਨਾਨਕ ਨਾਉਂ ਭਇਆ ਰਹਮਾਣੁ।'

(ਰਾਮਕਲੀ ਮ: ੧, ਅਸ਼ਟ: ਪੰਨਾ ੯੦੩)

'ਬਾਦਸ਼ਾਹ ਹਕੂਮਤ ਦੇ ਨਸ਼ੇ ਵਿਚ ਸ਼ਾਮੀ ਕਿਤਾਬਾਂ ਤੇ ਕੁਰਾਨ ਦਾ ਜ਼ਬਰਦਸਤੀ ਪ੍ਰਚਾਰ ਕਰ ਰਿਹਾ ਹੈ। ਪੰਡਿਤ ਅਤੇ ਪੰਡਿਤਾਂ ਦੀਆਂ ਪੁਰਾਣ ਆਦਿਕ ਧਾਰਮਿਕ ਪੁਸਤਕਾਂ ਦੀ ਥਾਂ-ਥਾਂ ਬੇਇੱਜ਼ਤੀ ਹੋ ਰਹੀ ਹੈ। ਸਭ ਤੋਂ ਸਖ਼ਤੀ ਤੇ ਜਬਰ ਦੀ ਗੱਲ ਇਹ ਕਿ ਪ੍ਰਮਾਤਮਾ ਦਾ ਨਾਮ ਵੀ ਜਬਰੀਂ ਬਦਲਾ ਕੇ ਰਹਿਮਾਨ ਰੱਖ ਦਿੱਤਾ ਗਿਆ ਹੈ। ਪ੍ਰਮਾਤਮਾ ਕਹਿਣ ਵਾਲੇ ਨੂੰ ਸਖ਼ਤ ਦੰਡ ਦਿੱਤੇ ਜਾ ਰਹੇ ਹਨ।'

ਦੂਜੀਆਂ ਕੌਮਾਂ ਦੇ ਧਾਰਮਕ ਵਿਸ਼ਵਾਸ, ਜਜ਼ਬੇ, ਰਹੁ-ਰੀਤੀਆਂ ਧੱਕੇ ਨਾਲ, ਜ਼ੋਰ ਨਾਲ, ਧਿਙਾਣੇ ਨਾਲ ਦਬਾਣਾ ਹੀ ਵਕਤ ਦੀ ਆਵਾਜ਼ ਬਣ ਗਿਆ ਹੈ :

'ਹੋਵਹਿ ਪਰਵਾਣਾ,
ਕਰਹਿ ਧਿਙਾਣਾ,
ਕਲਿ ਲਖਣ ਵੀਚਾਰੁ।'

ਇਸਲਾਮ ਦੇ ਮੁੱਖ ਅੰਗਾਂ--ਯਾਦ, ਭਰੋਸਾ, ਪਵਿੱਤਰਤਾ, ਬੰਦਗੀ, ਸ਼ਰੀਅਤ, ਤਰੀਕਤ, ਮਾਰਫ਼ਤ, ਹਕੀਕਤ ਦੀ ਸੂਝ ਕਿਸੇ ਨੂੰ ਨਹੀਂ ਸੀ ਰਹੀ। ਯਾਦ ਦੀ ਕਮਾਈ ਤਾਂ ਉੱਕਾ ਹੀ ਖ਼ਤਮ ਹੋ ਗਈ ਸੀ। ਮਜ਼ਹਬ, ਜੀਵਨ-ਜੁਗਤ, ਜ਼ੱਬਤ, ਸਿਦਕ, ਖ਼ੈਰ ਤੇ ਸਾਬੂਰੀ ਤਾਂ ਕਿਧਰੇ ਦਿੱਸਦੀ ਹੀ ਨਹੀਂ ਸੀ। ਤਰਸ, ਹਲੀਮੀ, ਦਇਆ, ਜ਼ਹੂਰ ਦੇ ਜਲਵੇ ਦਾ ਪਤਾ ਹੀ ਨਹੀਂ ਸੀ। ਹਾਜੀ ਤੇ ਕਾਜ਼ੀ ਤਾਂ ਸਨ ਪਰ ਦਿਲ ਦੇ ਕੋਰੇ ਤੇ ਈਮਾਨ ਦੇ ਨੀਵੇਂ। ਤੱਸਬੀ ਫਿਰਦੀ ਤਾਂ ਦੇਖੀ ਜਾ ਸਕਦੀ ਸੀ ਪਰ ਯਾਦ ਵਿਚ ਕੋਈ ਨਹੀਂ ਸੀ ਦਿੱਸਦਾ। ਸੁੰਨਤ ਤਾਂ ਸੀ ਪਰ ਬਦੀਆਂ ਵਲੋਂ ਪਰਹੇਜ਼ ਕੋਈ ਨਹੀਂ ਸੀ ਕਰਦਾ। ਨਿਮਾਜ਼ ਤਾਂ ਪੰਜ ਵਕਤ ਗੁਜ਼ਾਰੀ ਜਾ ਰਹੀ ਸੀ ਪਰ ਰੱਬ ਦੀ ਸਿਫ਼ਤ ਸਾਲਾਹ, ਸਬਰ, ਹਲੀਮੀ, ਖ਼ੈਰ ਤੇ ਕਾਮਾਦਿਕ ਨੂੰ ਰੋਕਣ ਦਾ ਕੋਈ ਚਾਰਾ ਨਹੀਂ ਸੀ। ਵਜ਼ੀਫ਼ਾ ਤਾਂ ਅਦਾ ਕੀਤਾ ਜਾ ਰਿਹਾ ਸੀ ਪਰ ਖ਼ੁਦਾ ਨੂੰ ਹਾਜ਼ਰ ਨਾਜ਼ਰ ਕੋਈ ਨਹੀਂ ਸੀ ਜਾਣਦਾ,

ਨਿਰੋਲ ਸਰੀਰਕ ਸਵੱਛਤਾ ਵੱਲ ਹੀ ਧਿਆਨ ਸੀ। ਬਾਂਗ ਰੋਜ਼-ਬਰੋਜ਼ ਉੱਚੀ ਹੋਈ ਜਾ ਰਹੀ ਸੀ ਪਰ ਮੱਤ ਉੱਚੀ ਨਹੀਂ ਸੀ ਹੋ ਰਹੀ ਕਿਉਂਕਿ ਉਸ ਦਾ ਯਕੀਨ ਹੀ ਨਹੀਂ ਸੀ ਕਿ ਸਾਰੀ ਖ਼ਲਕਤ ਦਾ ਇਕ ਖ਼ਾਲਕ ਖ਼ੁੱਦਾ ਹੈ। ਹੱਕ ਦੀ ਕਮਾਈ ਦੀ ਤਾਂ ਗੱਲ ਹੀ ਛੱਡੋ। ਤੰਗ-ਦਿਲ ਸੀ, ਦਿਲ-ਦਰਿਆ ਨਹੀਂ ਸਨ। ਹਦੀਸਾਂ ਦੇ ਪਾਠ ਤਾਂ ਸਨ ਪਰ ਰੱਬੀ ਮਿਲਾਪ ਲਈ ਕੋਈ ਜਤਨ ਨਹੀਂ ਸੀ। ਗੱਲ ਕੀ, ਮੁਸਲਮਾਨ ਨਾਮ ਦਾ ਹੀ ਮੁਸਲਮਾਨ ਸੀ, ਕਰਨੀ ਦੂਰ ਸੀ।

ਤੀਸਰੇ, ਜੋਗ ਦੇ ਰਾਖੇ ਜੋਗੀ ਕਹਿਲਾਂਦੇ ਸਨ। ਜੋਗੀ ਨੂੰ ਕੁਝ ਸਮਝ ਆ ਗਈ ਸੀ ਕਿ ਸੰਸਾਰ ਨਾਸਵੰਤ ਹੈ ਪਰ ਉਹ ਇਹ ਭੇਦ ਜਗਤ ਨੂੰ ਸਮਝਾਣ ਦੀ ਬਜਾਇ ਕੰਦਰਾਂ, ਜੰਗਲਾਂ, ਪਹਾੜਾਂ ਤੇ ਤੀਰਥਾਂ ਉੱਤੇ ਜਾ ਬੈਠਾ ਸੀ। ਜੀਵਨ-ਜੁਗਤ ਹੀ ਭੁਲਾ ਬੈਠਾ ਸੀ। ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਦੇ ਆਗੂਆਂ ਸਿੱਧਾਂ ਨਾਲ ਗਿਲਾ ਹੀ ਇਹ ਕੀਤਾ ਸੀ : 'ਸਿੱਧ ਛਪ ਬੈਠੇ ਪਰਬਤੀ, ਕਉਨ ਜਗਤ ਕੋ ਪਾਰ ਉਤਾਰਾ।' 'ਤੁਸੀਂ ਧਾਰਮਕ ਆਗੂ ਕਾਹਦੇ ਹੋਏ ਜੇ ਛੁੱਪ ਕੇ ਵਕਤ ਕੱਟਣਾ ਹੈ। ਪੱਥਰ ਚਿੱਤ, ਕੋਰੇ ਦਿਲ, ਹਠੀ ਹੋ ਰਹਿਣਾ ਚੰਗਾ ਨਹੀਂ।' ਆਗੂ ਰਹਿਤ ਹੋਏ ਸੰਨਿਆਸੀਆਂ ਦੇ ਦਸ ਤੇ ਜੋਗੀਆਂ ਦੇ ਬਾਰਾਂ ਰਸਤੇ ਬਣ ਗਏ ਸਨ। ਗੁਰੂ ਨਾਨਕ ਜੀ ਨੇ ਇਸੇ ਖਿੱਚੋਤਾਣ ਦਾ ਜ਼ਿਕਰ ਰਾਮਕਲੀ ਰਾਗ ਵਿਚ ਕੀਤਾ ਹੈ। 'ਬਾਰਹ ਮਹਿ ਜੋਗੀ ਭਰਮਾਏ, ਸੰਨਿਆਸੀ ਛਿਅ ਚਾਰਿ।' ਜਿਹੜੇ ਹਿੰਦੁਸਤਾਨ ਵਿਚ ਫਿਰਦੇ ਵੀ ਸਨ, ਉਹ ਵਿਚਾਰੇ ਖਿੰਥਾ, ਝੋਲੀ, ਡੰਡਾ, ਫਾਹੁਰੀ, ਬਿਭੂਤ, ਧੂਣੀ, ਤਾੜੀ, ਮੁੰਦਰਾਂ ਦੇ ਭੇਖ ਵਿਚ ਹੀ ਫਾਥੇ ਹੋਏ ਸਨ। ਚਉਰਾਸੀ ਆਸਨਾਂ ਦੇ ਤਾਂ ਉਸਤਾਦ ਸਨ ਪਰ ਆਤਮਕ ਬਲ ਦੀ ਸੂਝ ਨਹੀਂ ਸੀ। ਇਕ ਲੰਗੋਟੀ ਦੇ ਧਾਰਨੀ, ਨਿਉਲੀ ਕਰਮ ਕਰਨ ਵਾਲੇ, ਮੋਨੀ, ਅਵਧੂਤ, ਭਗੌਤੀ, ਦੂਧਾਧਾਰੀ, ਜੰਗਮ, ਦਿਗੰਬਰ, ਕੰਨ-ਪਾਟੇ, ਸੁੰਨ-ਸਮਾਧ ਵਿਚ ਲੀਨ, ਵਣ-ਖੰਡ ਵਿਚ ਵਿਚਰਦੇ, ਕੰਦ ਮੂਲ ਚੁਣ ਗੁਜ਼ਾਰਾ ਕਰਦੇ, ਭਸਮ ਮਲ ਫਿਰਦੇ, ਅੱਗ ਵਿਚ ਸੜ ਮਰਨ ਵਾਲੇ, ਤਨ ਨੂੰ ਹਿਮਾਲਾ ਵਿਚ ਗਾਲਣ ਵਾਲੇ ਤਾਂ ਬਹੁਤੇਰੇ ਜੋਗੀ ਸਨ ਪਰ ਮਨ ਨੂੰ ਕਾਬੂ ਰੱਖ ਸੰਸਾਰ ਵਿਚ ਵਿਚਰਨ ਵਾਲਾ ਤਾਂ ਇਕ ਵੀ ਨਹੀਂ ਸੀ। ਗੁਰੂ ਜੀ ਦਾ ਫ਼ਰਮਾਨ ਸੀ ਕਿ ਉਹ ਜੋਗੀ ਤਾਂ ਗ੍ਰਿਹਸਤੀਆਂ ਤੋਂ ਕਿਤੇ ਮਾੜੇ ਸਨ, ਕਿਉਂਕਿ ਉਹਨਾਂ :—

'ਅੰਦਰ ਤਿਸਨਾ ਬਹੁਤ ਛਾਦਨ ਭੋਜਨ ਕੀ ਆਸਾ।
ਬਿਰਥਾ ਜਨਮ ਗਵਾਇਨ ਗਿਰਹੀ ਨ ਉਦਾਸਾ।'

(ਵਾਰ ਮਾਝ ਮ: ੧)

ਇਸ ਵਿਚ ਕੋਈ ਸ਼ੱਕ ਨਹੀਂ ਕਿ ਮੋਨੀ ਜ਼ਰੂਰ ਮਿਲ ਜਾਂਦਾ ਸੀ ਪਰ 'ਹਿਰਦੇ ਕਲਪਨਾ ਗਾਠਾ' (ਮਾਇਆ ਦੀ ਦੌੜ ਭੱਜ ਹੋ ਰਹੀ) ਸੀ। ਉਦਾਸੀ ਵੀ ਦਿਖਾਈ ਦੇ ਜਾਂਦੇ ਸਨ ਪਰ ਉਨ੍ਹਾਂ ਦੀ ਮਾਨਸਕ ਕਲਪਨਾ ਹੀ ਨਹੀਂ ਖ਼ਤਮ ਹੋਈ ਸੀ (ਛੂਟਕੈ ਨਾਹੀ ਨਾਠਾ)। ਤਪੱਸਵੀ ਸਨ ਅਖਵਾਉਣ ਵਾਲੇ ਪਰ ਉਨ੍ਹਾਂ ਦਾ ਮਨ ਦਸੀਂ ਪਾਸੀਂ ਨੱਠ ਰਿਹਾ ਸੀ (ਮਨੂਆਂ ਦਹਿ ਦਿਸ ਧਾਵੈ, ਮਾਇਆ ਨੋ ਫਿਰੈ ਤਪਾ ਸਦਾਵੈ)। ਬਹਮਚਾਰੀ

ਅਖਵਾਉਂਦਾ ਸੀ ਪਰ ਹੰਕਾਰ ਦੀ ਖੱਡ ਵਿਚ ਡਿੱਗਾ ਕੁਰਲਾ ਰਿਹਾ ਸੀ। ਤੀਰਥਾਂ ਉੱਤੇ ਸੰਨਿਆਸੀ ਵੀ ਮਿਲਦੇ ਸਨ ਪਰ ਮੂਰਖ ਬਣਾ ਦੇਣ ਵਾਲਾ ਕ੍ਰੋਧ ਨਾਲ ਹੀ ਪੈਦਾ ਕਰ ਬੈਠੇ ਸਨ (ਉਸ ਮਹਿ ਕ੍ਰੋਧ ਬਿਗਾਨਾ)। ਭਗਤ ਅਖਵਾਉਣ ਲਈ ਰਾਸਾਂ ਪਾਉਂਦੇ ਸਨ, ਰਾਸਧਾਰੀਏ ਬਣਦੇ ਸਨ ਪਰ ਇਹ ਸਭ ਰੋਟੀ ਲਈ ਹੋ ਰਿਹਾ ਸੀ। ਪੇਟ ਦੀ ਖ਼ਾਤਰ ਸੀ (ਘੂਘਰਿ ਬਾਧਿ ਭਏ ਰਾਮਦਾਸਾ, ਰੋਟੀਅਨ ਕੇ ਓਪਾਵਾ) ਸੱਚੀ ਗੱਲ ਕਿ ਜੋਗੀਆਂ ਵਿਚ ਵੀ ਬਾਹਰ ਭੇਖ ਦਿਖਾਵਾ ਸੀ, ਸੱਚ ਦਾ ਢੂੰਡਾਊ ਕੋਈ ਨਹੀਂ ਸੀ।

ਬੱਸ, ਕੋਈ ਵੀ ਜੀਵ ਧਰਮ ਸੇਤੀ ਵਪਾਰ ਨਹੀਂ ਸੀ ਕਰ ਰਿਹਾ, ਨਿਰੋਲ ਦਿਖਾਵੇ ਦੇ ਕਰਮ ਤੇ ਮਾਇਆ ਦੇ ਝੇੜੇ ਹੀ ਹੋ ਰਹੇ ਸਨ 'ਧਰਮ ਸੇਤੀ ਵਾਪਾਰ ਨਾ ਕੀਤੋ, ਕਰਮ ਨਾ ਕੀਤੋ ਮਿਤ' ਵਾਲੀ ਅਵੱਸਥਾ ਨਾ ਹੋਣ ਕਾਰਨ 'ਧੰਨ ਸਿਉ ਰਤਾ, ਜੋਬਨ ਮਤਾ' ਹੋ ਜਨਮ ਨੂੰ ਅਵਾਈਂ ਗਵਾ ਰਿਹਾ ਸੀ ਅਤੇ ਤਿੰਨੇ ਧਾਰਮਕ ਆਗੂ ਕਾਜ਼ੀ, ਬ੍ਰਾਹਮਣ ਤੇ ਜੋਗੀ ਤਾਂ 'ਉਜਾੜੈ ਕਾ ਬੰਧ' ਹੀ ਬਣ ਗਏ ਸਨ।

## ਰਾਜਨੀਤਕ ਅੰਨ੍ਹੇਰਾ

੨੪ ਜੁਲਾਈ, ੧੨੦੫ ਈ: ਨੂੰ ਹਿੰਦੁਸਤਾਨ ਗ਼ੁਲਾਮਾਂ ਦਾ ਗ਼ੁਲਾਮ ਹੋ ਗਿਆ। ਇਹਨਾਂ ਗ਼ੁਲਾਮ ਬਾਦਸ਼ਾਹਾਂ ਨੇ ਅਤਿਆਚਾਰਾਂ ਦੀ ਅੰਨ੍ਹੇਰੀ ਚਲਾਈ। ਵੇਖਦੇ ਹੀ ਵੇਖਦੇ ਤੁਰਕਾਂ ਦਾ ਉੱਠਦਾ ਰਾਜ ਇਕ ਵੱਡਾ ਸਾਮਰਾਜ ਬਣ ਗਿਆ। ਕਿਧਰੇ ਟਾਵੇਂ-ਟਾਵੇਂ ਮੁਕਾਬਲੇ ਹੋਏ ਸਨ ਪਰ ਹਿੰਦੁਸਤਾਨ ਦਾ ਘਰ ਗ਼ੌਰੀ (ਮੁਹੰਮਦ ਗ਼ੌਰੀ) ਨੇ ਘੱਤ ਲਿਆ ਤੇ ਰਾਜਪੂਤ ਆਗੂ ਪ੍ਰਿਥੀ ਚੰਦ ਗੋਰੀ (ਔਰਤ) ਨਾਲ ਹੀ ਰਤੇ ਰਹੇ। ਜਦ ਜਾਗ ਖੁੱਲ੍ਹੀ ਤਾਂ ਹਿੰਦੁਸਤਾਨ ਗ਼ੈਰਾਂ ਦੇ ਕਬਜ਼ੇ ਵਿਚ ਹੋ ਚੁੱਕਾ ਸੀ। ਕੁਤਬ-ਉੱਦ-ਦੀਨ ਐਬਕ ਪਿਛੋਂ ਅਲਤਮਸ਼ ਨੇ ਗ਼ੁਲਾਮ ਰਾਜ ਨੂੰ ਪੱਕਾ ਕੀਤਾ। ਅਲਾਉਦੀਨ ਖ਼ਿਲਜੀ ਨੇ ਤਾਂ ਭਰੇ ਦਰਬਾਰ ਵਿਚ ਹਿੰਦੂਆਂ ਦੀਆਂ ਖੱਲੜੀਆਂ ਉਤਾਰਨੀਆਂ ਅਰੰਭੀਆਂ। ਰਹਿੰਦੀ ਕਸਰ ਫ਼ਿਰੋਜ਼ ਤੁਗ਼ਲਕ ਨੇ ਜਜ਼ੀਆ ਲਗਾ ਕੇ ਪੂਰੀ ਕਰ ਦਿੱਤੀ। ਗ਼ੁਲਾਮੀ ਦੀ ਪੱਕੀ ਮੋਹਰ ਛਾਪ ਲਗਾ ਦਿੱਤੀ। ਉਸ ਨੇ ਇਥੇ ਹੀ ਬੱਸ ਨਾ ਕੀਤੀ ਸਗੋਂ ਹਿੰਦੂ ਪਰਜਾ ਉਤੇ ਯਾਤਰੂ ਟੈਕਸ ਦੇ ਨਾਲ ਦੇਵੀ ਦੇਵਤਿਆਂ ਉੱਤੇ ਟੈਕਸ ਲਗਾ ਦਿੱਤੇ। ਅਣਖ ਦਾ ਖ਼ਾਤਮਾ ਤੈਮੂਰ ਦੇ ਹਮਲੇ ਨੇ ਕਰ ਦਿੱਤਾ। ਸਦੀਆਂ ਗੁਜ਼ਰ ਜਾਣ ਬਾਅਦ ਵੀ :

ਅੱਜ ਤਾਈਂ ਹੁਕਮ ਤੈਮੂਰ ਦਾ, ਬਜਾ ਲਿਆਵਣ।
ਉਥੇ ਕੀ ਹੈ ਤਾਕਤ ਮਹਰੀਆਂ, ਨਕ ਨਥਾਂ ਪਾਵਣ।
ਉਥੇ ਮਰਦਾਂ ਕਬਜ਼ੇ ਕਾਨ ਦੇ, ਸਿਰ ਕੁਲਾ ਹੰਢਾਵਣ।
ਘੋੜਿਆਂ ਦੇ ਮੂੰਹ ਨਾਹਰੀਆਂ, ਨ ਸਾਖਤ ਪਾਵਣ।

ਇਕ ਇਸ਼ਾਰੇ ਨਾਲ ਇਕ ਲੱਖ ਕੈਦੀ ਉਸ ਕਤਲ ਕੀਤੇ। ਜਾਂਦੀ ਵਾਰ ਰਾਜ ਸੱਯਦ ਖਿਜ਼ਰ ਨੂੰ ਦੇ ਗਿਆ। ਲੋਧੀ ਖ਼ਾਨਦਾਨ ਦੇ ਬਹਿਲੋਲ ਖ਼ਾਨ ਨੇ ਸੱਯਦਾਂ ਨੂੰ ਹਾਰ ਦੇ ਕੇ ਦਿੱਲੀ ਉੱਤੇ ਕਬਜ਼ਾ ਕਰ ਲਿਆ। ੧੪੬੯ ਈ: ਵਿਚ ਉਸ ਦੀ ਮ੍ਰਿਤੂ ਹੋਈ ਤੇ ਉਸ ਦੇ

ਪੁੱਤਰ ਨਿਜ਼ਾਮ ਖ਼ਾਨ ਨੇ ਸਕੰਦਰ ਲੋਧੀ ਦਾ ਨਾਮ ਧਰ ਕੇ ੧੫੧੭ ਈ: ਤਕ ਰਾਜ ਕੀਤਾ। ਗੁਰੂ ਨਾਨਕ ਜੀ ਦਾ ਅਵਤਾਰ ਵੀ ੧੪੬੯ ਈ: ਨੂੰ ਹੋਇਆ ਸੀ। ਸਕੰਦਰ ਲੋਧੀ ਨੇ ਆਪਣਾ ਨਾਮ 'ਬੁੱਤ ਸ਼ਿਕਨ' ਰੱਖ ਕੇ ਮੰਦਰ, ਦੇਹੁਰੇ ਢਾਹਣੇ ਸ਼ੁਰੂ ਕੀਤੇ। ਜਿਤਨੇ ਮੰਦਰ, ਪੂਜਾ ਅਸਥਾਨ, ਬੁੱਤ ਉਸ ਨੇ ਤੋੜੇ ਤੇ ਗਿਰਾਏ ਉਸ ਦਾ ਅੰਦਾਜ਼ਾ ਤਾਂ ਇਤਿਹਾਸ ਵੀ ਨਹੀਂ ਲਗਾ ਸਕਿਆ। ਮਥਰਾ ਤੇ ਬਿੰਦਰਾਬਨ, ਜੋ ਮੰਦਰਾਂ ਦੇ ਸ਼ਹਿਰ ਕਰ ਕੇ ਪ੍ਰਸਿੱਧ ਸਨ, ਉਸ ਨੇ ਢਾਹ ਕੇ ਇੱਟਾਂ ਦਾ ਢੇਰ ਬਣਾ ਦਿੱਤਾ। ਉਸ ਪਿਛੋਂ ਇਬਰਾਹੀਮ ਲੋਧੀ ਸਮਰਾਟ ਬਣਿਆ। ਇਬ੍ਰਾਹੀਮ ਨੂੰ ਹੀ ਬਾਬਰ ਨੇ ਹਾਰ ਦਿੱਤੀ ਸੀ। ਨਿਰੇ ਹਿੰਦੂ ਹੀ ਅੱਤਿਆਚਾਰ ਦਾ ਸ਼ਿਕਾਰ ਨਹੀਂ ਸਨ ਹੋ ਰਹੇ, ਸਾਰੀ ਲੁਕਾਈ ਹੀ ਗ਼ਲਤ ਹੁਕਮਾਂ ਹੇਠਾਂ ਪਿੱਸ ਰਹੀ ਸੀ। ਜਨਤਾ ਵਲੋਂ ਮੂੰਹ ਮੋੜ ਵਿਚਰਨਾ ਸ਼ਾਹਾਂ ਨੇ ਕਰਮ ਹੀ ਬਣਾ ਲਿਆ ਸੀ। ਪੰਦਰ੍ਹਵੀਂ ਸਦੀ ਦੇ ਅਖ਼ੀਰ ਤੇ ਸੋਲ੍ਹਵੀਂ ਸਦੀ ਦੇ ਅਰੰਭ ਦੀ ਰਾਜਨੀਤਕ ਹਾਲਤ ਸਬੰਧੀ ਡਾਕਟਰ ਲਤੀਫ਼ ਨੇ ਲਿਖਿਆ ਹੈ ਕਿ ਉਸ ਵੇਲੇ ਸਾਰੇ ਹਿੰਦੁਸਤਾਨ ਵਿਚ ਠੱਗੀ, ਨੀਚ-ਪੁਣਾ, ਧੋਖਾ ਅਤੇ ਫ਼ਰੇਬ ਦਾ ਹੀ ਦੌਰ-ਦੌਰਾ ਸੀ। ਹਿੰਦੁਸਤਾਨ ਦੀ ਹਰ ਨੁੱਕਰੇ ਬੇਚੈਨੀ ਤੇ ਘਬਰਾਹਟ ਸੀ। ਸਮੁੱਚੇ ਹਿੰਦੁਸਤਾਨ ਵਿਚ ਕੇਵਲ ਪਾਪ, ਜ਼ੁਲਮ ਤੇ ਐਸ਼-ਇਸ਼ਰਤ ਹੀ ਮਿਲ ਸਕਦੇ ਸਨ। ਗੁਰੂ ਨਾਨਕ ਜੀ ਨੇ ਉਸ ਸਮੇਂ ਨੂੰ 'ਕਲ ਕਾਤੀ ਰਾਜੇ ਕਾਸਾਈ' ਕਿਹਾ ਹੈ। ਪਠਾਣਾਂ ਦੇ ਅਵੇਸਲੇਪਣ ਤੇ ਅਣ-ਗਹਿਲੀ ਕਾਰਨ ਹੀ ਜਨਤਾ ਰੂਪੀ ਰਤਨ ਬਾਬਰ ਦੇ ਪੈਰਾਂ ਹੇਠ ਰੁਲਿਆ। ਇੱਜ਼ਤ-ਆਬਰੂ ਲੁੱਟੀ ਗਈ। ਬਾਦਸ਼ਾਹਾਂ ਦਾ ਪਹਿਲਾ ਕੰਮ ਰਾਜ ਦੀ ਰੱਖਿਆ ਸੀ ਤੇ ਰੱਖਿਆ ਲਈ ਪਹਿਲਾ ਲੁੜੀਂਦਾ ਕੰਮ 'ਜਾਗਦੇ ਰਹਿਣਾ' ਸੁਚੇਤ ਹੋਣਾ ਤੇ ਚੋਕੰਨੇ ਹੋਣਾ ਸੀ ਪਰ 'ਸ਼ਾਹਾਂ ਸੁਰਤਿ ਗਵਾਈਆ ਰੰਗ ਤਮਾਸੈ ਚਾਇ' ਤੇ ਇਸੇ ਦਾ ਸਿੱਟਾ ਨਿਕਲਿਆ ਕਿ ਜਦ ਬਾਬਰ ਦੀ ਦੁਹਾਈ ਫਿਰੀ, ਉਸ ਸਮੇਂ ਹੋਰ ਪਰਜਾ ਤਾਂ ਕਿਤੇ ਰਹੀ, ਕਿਸੇ ਪਠਾਣ ਸ਼ਹਿਜ਼ਾਦੇ ਨੂੰ ਵੀ ਕਿਤੋਂ ਮੰਗ ਪਿੰਨ ਰੋਟੀ ਦਾ ਟੁਕੜਾ ਨਾ ਮਿਲਿਆ। 'ਐਸਾ ਹੀ ਹੁੰਦਾ ਹੈ', ਗੁਰੂ ਨਾਨਕ ਸਾਹਿਬ ਆਖਦੇ ਹਨ, 'ਜਦ ਪਹਿਲਾਂ ਤਿਆਰੀ ਨਾ ਹੋਵੇ ਤੇ ਮੌਕਾ ਨਾ ਸੰਭਾਲਿਆ ਜਾਏ।'

'ਅਗੋਂ ਦੇ ਚੇਤੀਐ ਤਾ ਕਾਇਤ ਮਿਲੈ ਸਜਾਇ।
ਸ਼ਾਹਾਂ ਸੁਰਤਿ ਗਵਾਈਆ ਰੰਗ ਤਮਾਸੈ ਚਾਇ।
ਬਾਬਰਵਾਣੀ ਫਿਰਿ ਗਈ,
ਕੁਇਰੁ (ਸ਼ਹਿਜ਼ਾਦਾ) ਨ ਰੋਟੀ ਖਾਇ।' (ਆਸਾ ਮਹਲਾ ੧)

ਇਸ ਉੱਤੇ ਹੋਰ ਮਾੜ ਇਹ ਕਿ ਹਕੂਮਤ ਨੇ ਜੰਗੀ ਸਾਮਾਨ ਦਾ ਸਹਾਰਾ ਲੈਣ ਦੀ ਬਜਾਇ ਤਵੀਤਾਂ, ਤੰਤਰਾਂ, ਮੰਤਰਾਂ ਤੇ ਫੋਕੀਆਂ ਗੱਲਾਂ ਦਾ ਸਹਾਰਾ ਲਿਆ ਹੋਇਆ ਸੀ। ਹਕੂਮਤ ਜੋਤਸ਼ੀਆਂ ਤੇ ਪੀਰਾਂ ਹੱਥ ਸੀ। ਹਥਿਆਰਾਂ ਦੀ ਦੌੜ ਵਿਚ ਪਿੱਛੇ ਰਹਿ ਜਾਣ ਕਾਰਨ ਤੇ ਸਮੇਂ ਅਨੁਕੂਲ ਜੰਗੀ ਨੀਤੀ ਨਾ ਅਪਨਾਉਣ ਕਰ ਕੇ ਤਗੜੀ ਮਾਰ ਖਾਧੀ। ਹਿੰਦੁਸਤਾਨ ਹੀ ਗਵਾ ਬੈਠੇ। ਉਹ ਹੀ ਪੁਰਾਤਨ ਹਾਥੀਆਂ ਦੀ ਜੰਗ, ਉਹ ਹੀ ਤੀਰ-

ਕਮਾਨਾਂ ਦਾ ਸਹਾਰਾ। ਜਦ ਸਾਹਮਣਿਓਂ ਬਾਬਰ ਦੇ ਤੇਜ਼ ਘੋੜਿਆਂ, ਤੋਪਾਂ ਤੇ ਬੰਦੂਕਾਂ ਵਿੱਚੋਂ ਬਾਰੂਦ ਦੇ ਗੋਲੇ ਨਿਕਲੇ ਤਾਂ ਅਫ਼ਗਾਨਾਂ ਨੂੰ ਭੱਜਦਿਆਂ ਵੀ ਵਾਰ ਨਾ ਮਿਲੀ। ਇਹ ਸਭ ਗ਼ਲਤ ਤੇ ਕਮਜ਼ੋਰ ਨੀਤੀ ਦਾ ਫਲ ਹੀ ਸੀ :—

'ਮੁਗਲ ਪਠਾਣਾਂ ਭਈ ਲੜਾਈ,
ਰਣ ਮਹਿ ਤੇਗ ਵਗਾਈ।
ਓਨ੍ਹੀ ਤੁਪਕ ਤਾਣਿ ਚਲਾਈ,
ਓਨ੍ਹੀ ਹਸਤਿ ਚਿੜਾਈ।
ਜਿਨ ਕੀ ਚੀਰੀ ਦਰਗਹ ਪਾਟੀ,
ਤਿਨ੍ਹਾਂ ਮਰਣਾ ਭਾਈ।'

ਗੁਰੂ ਨਾਨਕ ਜੀ ਪੁੱਛਦੇ ਹਨ ਕਿ ਉਹ ਅਨੇਕਾਂ ਪੀਰ ਕਿੱਥੇ ਗਏ ਜਿਨ੍ਹਾਂ ਨੂੰ ਜਾਦੂ-ਟੂਣਿਆਂ ਲਈ ਰੋਕਿਆ ਗਿਆ ਸੀ। ਉਨ੍ਹਾਂ ਦੇ ਤਸਬੀਆਂ ਫੇਰਨ ਤੇ ਤਵੀਤ ਸੁੱਟਣ ਦੇ ਬਾਵਜੂਦ ਸਭ ਕੁਝ ਜਲ ਸੜ ਸੁਆਹ ਹੋ ਗਿਆ। ਪਠਾਣ ਸ਼ਹਿਜ਼ਾਦਿਆਂ ਦੇ ਟੋਟੇ-ਟੋਟੇ ਕਰ ਕੇ ਮਿੱਟੀ ਵਿਚ ਰੋਲ ਦਿੱਤੇ ਗਏ :

'ਕੋਟੀ ਹੂ ਪੀਰ ਵਰਜਿ ਰਹਾਇ,
ਜਾ ਮੀਰ ਸੁਣਿਆ ਧਾਇਆ।
ਥਾਨ ਮੁਕਾਮ ਜਲੇ ਬਿਜ ਮੰਦਰ,
ਮੁਛਿ ਮੁਛਿ ਕੁਇਰ ਰੁਲਾਇਆ।
ਕੋਈ ਮੁਗਲ ਨ ਹੋਆ ਅੰਧਾ,
ਕਿਨੈ ਨਾ ਪਰਚਾ ਲਾਇਆ।'

ਐਸਾ ਇਸ ਲਈ ਹੋਇਆ ਕਿਉਂਜੋ ਰਾਜੇ ਨਿਰਦਈ ਹੋ ਰਹੇ ਸਨ। ਉਨ੍ਹਾਂ ਦੇ ਚਾਕਰ ਮੁਕੱਦਮ ਕੁੱਤਿਆਂ ਵਾਂਙੂ ਲੋਕਾਂ ਦੀ ਰਤ ਮਿੱਝ ਪੀਣ ਚੱਟਣ ਲਈ ਫਿਰਦੇ ਰਹਿੰਦੇ ਸਨ ਅਤੇ ਜਿਨ੍ਹਾਂ ਹੱਥ ਇਨਸਾਫ ਸੀ ਉਹ ਰਹਿਮ-ਦਿਲ ਨਹੀਂ ਸਨ। ਅਲਾਹ ਦਾ ਵਾਸਤਾ ਨਹੀਂ ਸਨ ਸੁਣਦੇ ਸਗੋਂ ਸਿਰਫ ਪੈਸੇ ਦੀ ਆਵਾਜ਼ ਸੁਣਦੇ ਸਨ। ਕਿਸੇ ਦੀ ਦਸ਼ਾ ਦੇਖ ਦਇਆ ਨਹੀਂ ਸੀ ਉਪਜਦੀ, ਕੰਮ ਉਸੇ ਸਮੇਂ ਕੱਢਿਆ ਜਾਂਦਾ ਸੀ ਜਦੋਂ ਹੱਥ ਉੱਪਰ ਕੁਝ ਰਖਿਆ ਜਾਂਦਾ ਸੀ :

'ਦਰਸਨਿ ਦੇਖਿਐ ਦਇਆ ਨ ਹੋਇ।
ਲਏ ਦਿਤੇ ਵਿਣੁ ਰਹੈ ਨ ਕੋਇ।
ਰਾਜਾ ਨਿਆਉ ਕਰੇ ਹਥਿ ਹੋਇ।
ਕਹੈ ਖ਼ੁਦਾ ਨਾ ਮਾਨੈ ਕੋਇ। (ਆਸਾ ਮਹਲਾ ੧)

ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਸਿਰਫ ਸ਼ਕਲ ਹੀ ਮਨੁੱਖਾਂ ਵਾਲੀ ਰਹਿ ਗਈ ਸੀ, ਕੰਮ ਪੂਰਨ ਕੁੱਤਿਆਂ ਵਾਲੇ ਸਨ। ਜਿਵੇਂ ਕੁੱਤਾ ਰੋਟੀ ਦੇ ਟੁਕੜੇ ਲਈ ਕਿਸੇ

ਦੇ ਦਰ ਪੂਛ ਹਿਲਾਂਦਾ ਰਹਿੰਦਾ ਹੈ, ਇਸੇ ਤਰ੍ਹਾਂ ਰੋਟੀ ਲਈ ਹਲਕਾਇਆ ਕੰਮ ਕਰ ਰਿਹਾ ਸੀ :

'ਮਾਣਸ ਮੂਰਤਿ ਨਾਨਕੁ ਨਾਮੁ।
ਕਰਣੀ ਕੁਤਾ ਦਰਿ ਫੁਰਮਾਨੁ।' (ਆਸਾ ਮਹਲਾ ੧)

ਸ਼ਾਹਾਂ ਦਾ ਰਾਜ-ਮਦ ਵਿਚ ਮਤੇ ਹੋਣ ਕਾਰਨ ਕਾਰਿੰਦੇ ਵੀ ਰੰਗ-ਰਲੀਆਂ ਮਨਾਣ, ਐਸ਼ਾਂ ਕਰਨ ਅਤੇ ਵਿਭਚਾਰ ਕਰਨ ਵਿਚ ਹੀ ਰੁਝੇ ਹੋਏ ਸਨ :

'ਪਾਵਤ ਰਲੀਆ, ਜੋਬਨ ਬਲੀਆ।
ਨਾਮ ਬਿਨਾ ਮਾਟੀ ਸੰਗਿ ਰਲੀਆ ॥੧॥
ਕਾਨ ਕੁੰਡਲੀਆ ਬਸਤ੍ਰ ਓਢਲੀਆ।
ਸੇਜ ਸੁਖਲੀਆ, ਮਨ ਗਰਬਲੀਆ ॥ ਰਹਾਉ।
ਤਲੈ ਕੁੰਚਰੀਆ, ਸਿਰਿ ਕਨਿਕ ਛਤਰੀਆ।
ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ।
ਰੂਪ ਸੁੰਦਰੀਆ, ਅਨਿਕ ਇਸਤ੍ਰੀਆ।
ਮਾਇਆ ਛਲੀਆ ਬਿਕਾਰ ਬਿਖਲੀਆ।' (ਆਸਾ ਮਹਲਾ ੧)

ਪਟਵਾਰੀ ਤਾਂ ਹਰ ਕਿਸੇ ਨੂੰ ਹਰ ਵੇਲੇ ਤੰਗ ਕਰਦਾ ਰਹਿੰਦਾ ਸੀ। 'ਮੋਹ ਕਉ ਨੀਤ ਡਸੈ ਪਟਵਾਰੀ' ਤਾਂ ਸਮੇਂ ਦਾ ਅਖਾਣ ਬਣ ਗਿਆ ਸੀ ਅਤੇ ਮਾਲੀਆ ਉਗਰਾਹਣ ਵਾਲੇ 'ਠਗ' ਦਾ ਰੂਪ ਹੀ ਸਨ। ਗੱਲ ਕੀ ਰੱਬ ਤੋਂ ਵਿਛੜੀ ਲੁਕਾਈ ਨੂੰ ਕੁੱਤੇ ਵਾਂਗ ਖਾਣ ਦਾ ਹਲਕ ਕੁਦਿਆ ਰਹਿੰਦਾ ਸੀ ਤੇ ਵੱਢੀ ਆਦਿਕ ਹਰਾਮ ਚੀਜ਼ਾਂ ਇਸ ਦੇ ਮਨ ਭਾਉਂਦੇ ਖਾਜੇ ਹੋ ਗਏ ਸਨ। ਧਰਮ ਦਾ ਅੰਸ਼ ਤੇ ਰੱਬ ਦੇ ਗੁਣਾਂ ਦੀ ਵੀਚਾਰ ਮੁੱਕ ਗਈ ਸੀ। ਹਾਕਮਾਂ ਦੀ ਜੀਉਂਦੇ ਕੋਈ ਇੱਜ਼ਤ ਨਹੀਂ ਸੀ ਤੇ ਮੋਇਆ ਵੀ ਪਿਛੋਂ ਸੱਭ ਭੈੜਿਓਂ ਹੀ ਯਾਦ ਕਰਦੇ ਸਨ :

'ਕਲਿ ਹੋਈ ਕੁੱਤੇ ਮੁਹੀ ਖਾਜ ਹੋਆ ਮੁਰਦਾਰੁ।
ਕੂੜ ਬੋਲਿ ਬੋਲਿ ਭਉਕਣਾ ਚੂਕਾ ਧਰਮ ਬੀਚਾਰੁ।
ਜਿਨ ਜੀਵੰਦਿਆ ਪਤਿ ਨਹੀਂ,
ਮੁਇਆ ਮੰਦੀ ਸੋਇ।'

ਦੂਜੇ ਪਾਸੇ ਜਿਨ੍ਹਾਂ ਧਰਮ ਦੀ ਰੱਖਿਆ ਕਰਨੀ ਸੀ ਉਹ ਆਪਣਾ ਅਸਲਾ ਹੀ ਭੁਲਾ ਬੈਠੇ ਸਨ ਅਤੇ ਦੂਜਿਆਂ ਦੇ ਗ਼ੁਲਾਮ ਹੋ ਹਾਕਮਾਂ ਦੀ ਬੋਲੀ ਬੋਲਦੇ ਸਨ। 'ਖਤਰੀਆਂ ਤਾ ਧਰਮ ਛੋਡਿਆ ਮਲੇਛ ਭਾਖਿਆ ਗਹੀ।' ਖਤਰੀ ਇਤਨਾ ਨਿਘਰ ਗਿਆ ਸੀ ਕਿ ਉਸ ਨੇ ਖਾਣ, ਪਾਣ, ਪੀਣ, ਬੋਲਣ ਤੇ ਆਦਾਬ ਤਕ ਇਸਲਾਮੀ ਸ਼ਰਹ ਵਾਲਾ ਅਪਣਾ ਲਿਆ ਸੀ। ਫਿਰ ਹੋਰ ਹੈਰਾਨੀ ਦੀ ਗੱਲ ਇਹ ਕਿ ਅੰਦਰ ਖਾਤੇ ਤਾਂ ਪੂਜਾ ਕਰਦਾ ਸੀ ਪਰ ਬਾਹਰ ਜ਼ਿੰਦਗੀ ਦਾ ਰਹਿਣ-ਸਹਿਣ ਢੰਗ (ਸੰਜਮ) ਤੁਰਕਾਂ ਦਾ ਅਪਣਾ ਲਿਆ ਸੀ।

'ਅੰਤਰ ਪੂਜਾ ਪੜਹਿ ਕਤੇਬਾਂ ਸੰਜਮ ਤੁਰਕਾਂ ਭਾਈ।' ਇਸ ਉੱਤੇ ਵੀ ਮਾੜੀ ਗੱਲ ਕਿ ਹਕੂਮਤ ਦਾ ਹੱਥ ਠੋਕਾ ਬਣ ਕੇ ਆਪਣੇ ਜਾਤਿ ਭਰਾਵਾਂ ਨੂੰ ਫਸਾਂਦਾ ਤੇ ਜ਼ੁਲਮ ਢਾਹੁੰਦਾ ਸੀ। ਸੰਸਾਰ ਵਿਚ ਅਣਖ-ਹੀਣੀ ਜ਼ਿੰਦਗੀ ਗੁਜ਼ਾਰ ਰਿਹਾ ਸੀ :

'ਹਰਣਾ ਬਾਜਾ ਤੇ ਸਿਕਦਾਰਾ,
ਇਨ੍ਹਾਂ ਪੜਿਆ ਨਾਉ।
ਫਾਹੀ ਲਗੀ ਜਾਤਿ ਫਾਹਨ,
ਅਗੈ ਨਾਹੀ ਥਾਉ।'

## ਸਮਾਜਕ ਗਿਰਾਵਟ

ਸਮਾਜ ਧਰਮ ਦੇ ਅਧਾਰ ਤੇ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਸੀ। ਅਗੋਂ ਉਹਨਾਂ ਦੇ ਕਈ ਫ਼ਿਰਕੇ ਹੋਏ ਹੋਏ ਸਨ। ਇਕ ਦੂਜੇ ਨੂੰ 'ਕਾਫ਼ਰ' ਕਹਿੰਦਾ ਸੀ ਤੇ ਦੂਜਾ 'ਮਲੇਛ'। ਆਪਸ ਵਿਚ ਖਹਿ-ਖਹਿ ਤੇ ਖਉ-ਖਉ ਪ੍ਰਧਾਨ ਸੀ :

'ਚਾਰ ਵਰਨ, ਚਾਰ ਮਜ਼ਬਾਂ,
ਜਗ ਵਿਚ ਹਿੰਦੂ ਮੁਸਲਮਾਣੇ।
ਖ਼ੁਦੀ ਬਖ਼ੀਲੀ ਤਕੱਬਰੀ,
ਖਿਚੋ ਤਾਣ ਕਰੇਨਿ ਧਿਙਾਣੇ॥'

ਜਾਗੀਰਦਾਰੀ ਨਜ਼ਾਮ ਹੋਣ ਕਾਰਨ ਅਮੀਰ ਗ਼ਰੀਬ ਦਾ ਫ਼ਰਕ ਬਹੁਤ ਜ਼ਿਆਦਾ ਸੀ। 'ਇਕਨਾ ਆਟਾ ਅਗਲਾ (ਬਹੁਤ) ਇਕਨਾ ਨਾਹੀ ਲੋਣ' (ਲੂਣ ਮਾਤਰ, ਥੋੜ੍ਹਾ) ਵਾਲੀ ਹੀ ਦਸ਼ਾ ਸੀ।

ਵਰਣ ਆਸ਼ਰਮਾਂ ਦੀ ਵੰਡ ਵਿਚ ਸ਼ੂਦਰ ਨੂੰ ਨੀਚੇ (ਢੇਢ) ਆਖ ਦੂਰੇ-ਦੁਰੇ ਕੀਤਾ ਜਾ ਰਿਹਾ ਸੀ। ਭਗਤ ਨਾਮਦੇਵ ਜੀ ਵਰਗੇ ਪ੍ਰਸਿੱਧ ਭਗਤਾਂ ਨੂੰ ਮੰਦਰਾਂ ਵਿੱਚੋਂ ਮਾਰ-ਮਾਰ ਬਾਹਰ ਕੱਢਣਾ ਸੁਭਾਵਕ ਕਰਮ ਸੀ। ਰਵਿਦਾਸ ਜੀ ਦੀ ਝੌਂਪੜੀ ਨੂੰ ਅੱਗ ਲਗਾਉਣ ਦੀਆਂ ਘਟਨਾਵਾਂ ਆਮ ਸਨ। ਕਬੀਰ ਜੀ ਨਾਲ ਮਾੜਾ ਵਤੀਰਾ ਤਾਂ ਨਿੱਤ ਦੀ ਖੇਡ ਸੀ। ਤੁਲਸੀ ਦਾਸ ਜੀ ਵਰਗੇ ਵਿਦਵਾਨ ਨੀਵੇਂ ਨੂੰ ਤਾੜਨ ਦਾ ਉਪਦੇਸ਼ ਦੇ ਰਹੇ ਸਨ। 'ਢੋਲ ਗੁਆਰ, ਸ਼ੂਦਰ ਪਸ਼ੂ ਨਾਰੀ। ਇਹ ਸਭ ਤਾੜਨ ਕੇ ਅਧਿਕਾਰੀ' ਤੁਲਸੀ ਦਾ ਹੀ ਕਹਿਣਾ ਸੀ। ਇਨ੍ਹਾਂ ਲਿਤਾੜਿਆਂ ਦੀ ਵਾਤ ਵੀ ਕੋਈ ਨਹੀਂ ਸੀ ਪੁੱਛਦਾ। ਇਨ੍ਹਾਂ ਦੀ ਛੋਤ (ਭਿਟ-ਸੁੱਚ) ਜਗਤ ਮੰਨਦਾ ਸੀ। ਥੂ-ਥੂ ਤੇ ਭਿਟ-ਸੁੱਚ ਤਾਂ ਆਮ ਪ੍ਰਚਲਤ ਸੀ। ਚੌਕੇ ਤੇ ਚੁੱਲ੍ਹੇ ਨੇ ਇਸ ਭਿਟ-ਸੁੱਚ ਤੋਂ ਹੀ ਜਨਮ ਲਿਆ ਸੀ। ਇਕ ਘਰ ਅਤੇ ਚੁੱਲ੍ਹੇ ਅੱਠ ਤਾਂ ਆਮ ਦੇਖੇ ਜਾ ਸਕਦੇ ਸਨ। ਇਸ ਸਾਰੀ ਦਸ਼ਾ ਨੂੰ ਗੁਰੂ ਨਾਨਕ ਜੀ ਨੇ ਕਲ-ਯੁਗ ਕਿਹਾ ਹੈ। ਉਹ ਸਮਾਂ ਜਿਸ ਵਿਚ ਨਿਰੋਲ ਮਾਦਾ ਪ੍ਰਸਤੀ ਹੋਵੇ। ਦੂਜੇ ਪਖੋਂ ਦੇਖਿਆਂ ਵੀ ਇਹ ਹੀ ਅਰਥ ਨਿਕਲਣਗੇ। ਕਲ ਦੇ ਅਰਥ ਮਸ਼ੀਨ ਤੇ ਯੁਗ ਦੇ ਏਜ। ਜੋ 'ਮਸ਼ੀਨ ਏਜ' ਹੋਵੇ। ਜਿਥੇ ਸਭ ਮਸ਼ੀਨਾਂ ਵੱਲ ਦੇਖਣ, ਆਤਮਾ ਦੀ ਨਿਵਾਣ ਉਚਾਣ ਵੱਲ ਕੋਈ ਧਿਆਨ ਨਾ

ਹੋਵੇ। ਜਿਸ ਵਿਚ ਧਰਮ ਦੀਆਂ ਕੀਮਤਾਂ ਨ ਜਾਚੀਆਂ ਜਾਣ। ਜਿਥੇ ਮਾਇਆ ਵਿਚ ਗ਼ਲਤਾਨ ਸੁੱਤੇ ਹੋਏ ਨੂੰ ਜਾਗਤ ਕਿਹਾ ਜਾਂਦਾ ਹੋਵੇ ਅਤੇ ਜਿਹੜਾ ਪ੍ਰਮਾਤਮਾ ਦੀ ਯਾਦ ਵਿਚ ਸ਼ੁਕਰ ਵਿਚ ਹੋਵੇ, ਉਸ ਨੂੰ ਸੁੱਤਾ ਪਿਆ ਆਖਿਆ ਜਾ ਰਿਹਾ ਹੋਵੇ। ਪ੍ਰਭੂ ਦੀ ਭਗਤੀ ਦੀ ਬਰਕਤ ਨਾਲ ਜੀਉਂਦੇ, ਆਤਮਕ ਜੀਵਨ ਵਾਲੇ ਨੂੰ ਜਗਤ ਕਹਿੰਦਾ ਸੀ ਕਿ ਉਹ ਸਾਡੇ ਭਾ ਦਾ ਮੋਇਆ ਹੈ ਪਰ ਆਤਮਕ ਮੌਤ ਮਰੇ ਨੂੰ ਵੇਖ ਕੇ ਕੋਈ ਅਫ਼ਸੋਸ ਨਹੀਂ ਸੀ ਕਰਦਾ।'

'ਸੂਤੇ ਕਉ ਜਾਗਤ ਕਹੈ, ਜਾਗਤ ਕਉ ਸੂਤਾ।
ਜੀਵਤ ਕਉ ਮੂਆ ਕਹੈ, ਮੂਏ ਨਹੀਂ ਰੋਤਾ ॥੪॥ (ਗਉੜੀ ਮ: ੧)

ਜੋ ਜੀਵਨ ਵਿਚ ਠੀਕ ਕਮਾਈ ਕਰਦਾ ਸੀ ਤੇ ਪਰਮਾਤਮਾ ਦੇ ਰਸਤੇ ਉਤੇ ਟੁਰ ਰਿਹਾ ਸੀ, ਉਸ ਨੂੰ ਲੋਕ ਗਿਆ ਗੁਜ਼ਰਿਆ ਕਹਿੰਦੇ ਸਨ। ਪਰ ਜੋ ਮਾਇਆ ਵਿਚ ਗ਼ਲਤਾਨ ਰਹਿੰਦਾ ਸੀ, ਉਸ ਦਾ ਆਇਆ ਸਫਲ ਕਿਹਾ ਜਾਂਦਾ ਸੀ। ਜਿਸ ਮਾਇਆ ਨੇ ਦੂਜੇ ਦਾ ਬਣ ਜਾਣਾ ਸੀ ਉਸ ਨੂੰ ਆਪਣੀ ਆਖਦਾ ਸੀ ਪਰ ਜਿਹੜਾ ਨਾਮ ਧਨ ਅਸਲ ਵਿਚ ਆਪਣਾ ਹੈ, ਉਹ ਇਸ ਨੂੰ ਚੰਗਾ ਨਹੀਂ ਸੀ ਲੱਗ ਰਿਹਾ :

'ਆਵਤ ਕਉ ਜਾਤਾ ਕਹੈ,
ਜਾਤੇ ਕਉ ਆਇਆ।
ਪਰ ਕੀ ਕਉ ਆਪੁਨੀ ਕਹੈ,
ਅਪੁਨੋ ਨਹੀਂ ਭਾਇਆ ॥ (ਗਉੜੀ ਮ: ੧)

ਸਮਾਜ ਦੀ ਉਚਤਾਈ ਪਰਖਣ ਦਾ ਪੈਮਾਨਾ ਔਰਤ ਦਾ ਸਮਾਜ ਵਿਚ ਸਨਮਾਨ ਹੀ ਗਿਣਿਆ ਜਾਂਦਾ ਹੈ। ਇਸ ਪਾਸਿਉਂ ਵੀ ਸਮਾਜ ਥੋਥਾ ਸੀ। ਆਮ ਔਰਤ ਦੀ ਦੁਰਦਸ਼ਾ ਸ਼ੂਦਰ ਵਾਲੀ ਹੀ ਸੀ। 'ਅਨਿਕ ਇਸਤ੍ਰੀਆਂ' ਰੱਖਣ ਦਾ ਰਵਾਜ ਮੁਸਲਮਾਨ ਬਾਦਸ਼ਾਹਾਂ ਤੇ ਅਮੀਰਾਂ ਨੇ ਪਾ ਦਿੱਤਾ ਸੀ। ਹਿੰਦੂ ਸਮਾਜ ਵਿਚ ਮਰਦ ਤਾਂ ਇਕ ਦੇ ਮਰਨ ਉੱਤੇ ਦੂਜੀ ਦੀ ਭਾਲ ਸ਼ੁਰੂ ਕਰ ਦਿੰਦੇ ਸਨ (ਭੰਡਿ ਮੁਆ, ਭੰਡਿ ਭਾਲੀਐ) ਪਰ ਵਿਧਵਾ ਨੂੰ ਇਜਾਜ਼ਤ ਨਹੀਂ ਸੀ ਫਿਰ ਵਿਆਹ ਕਰਨ ਦੀ। ਉਹ ਵਿਚਾਰੀ ਤੰਗ ਹੋ ਕੇ ਵੇਸਵਾ ਦਾ ਰੂਪ ਧਾਰ ਰਹੀ ਸੀ। 'ਵਿਧਵਾ ਆਪਣਾ ਤਨ ਪਰ ਕੋ ਦੇਈ'। ਜਿਹੜੀਆਂ ਐਸਾ ਕਰਨ ਤੋਂ ਬਚ ਜਾਂਦੀਆਂ ਸਨ, ਉਨ੍ਹਾਂ ਦੇ ਮੈਲੇ ਵੇਸ ਤੇ ਸਮਾਂ ਦੁਖਦਾਈ ਸੀ।

ਘਰੋਗੀ ਜੀਵਨ ਵੀ ਕੋਈ ਸੁਖਾਵਾਂ ਨਹੀਂ ਸੀ। ਇਸਤਰੀ ਵੀ ਐਸੇ ਵਾਤਾਵਰਨ ਵਿਚ ਆਪਣੇ ਮੌਲਕ ਗੁਣ ਹਲੀਮੀ, ਸਾਦਗੀ, ਪਵਿੱਤਰਤਾ ਛੱਡ ਬੈਠੀ ਸੀ; ਔਰਤ ਦਾ ਵੀ ਹਿਤ ਨਿਰੋਲ ਪੈਸੇ ਨਾਲ ਹੀ ਸੀ। ਘਰ ਵਾਲਾ ਜਿਥੋਂ ਮਰਜ਼ੀ ਲਿਆ ਕੇ ਦੇਵੇ। 'ਇਸਤਰੀ ਪੁਰਖੈ ਦਾਮ ਹਿਤ ਭਾਵੇਂ ਆਇ ਕਿਥਾਊਂ ਜਾਈ।' ਚੰਗੀ ਸਲਾਹ ਦੇਣ ਦੀ ਥਾਂ ਇਸਤ੍ਰੀ ਮਾੜੀ ਸਲਾਹ ਦਿੰਦੀ ਸੀ। ਇਸਤ੍ਰੀ ਪੂਰਨ ਮਾਦਾ ਪ੍ਰਸਤ ਹੋ ਗਈ ਸੀ, ਜਿਸ ਦਾ ਸਿੱਟਾ ਪੁਰਸ਼ ਕਸਾਈ ਹੋ ਗਏ ਸਨ ਤੇ ਵਢੂ-ਵਢੂ ਕਰਦੇ ਫਿਰਦੇ ਸਨ। 'ਜਿੱਠਾ ਸੁਭਾ,

ਜੁਗਤਿ ਵਿਚ ਰਹਿਣਾ, ਦਿਲ ਦੀ ਸਫ਼ਾਈ, ਇਹ ਸਭ ਗੱਲਾਂ ਜਿਨ੍ਹਾਂ ਦੇ ਸਹਾਰੇ ਜੀਵਨ ਟੁਰਦਾ ਹੈ, ਦੂਰ ਹੋ ਗਈਆਂ ਹਨ। ਵੱਢੀ ਆਦਿਕ ਹਰਾਮ ਮਾਲ ਲੋਕਾਂ ਦਾ ਮਨ ਭਾਉਂਦਾ ਖਾਣਾ ਹੋ ਗਿਆ ਸੀ। ਸ਼ਰਮ ਤੇ ਹਯਾ ਅਣਖ ਨਾਲ ਹੀ ਆਪਣੇ ਵਤਨ ਟੁਰ ਗਈ ਸੀ। ਇਹ ਸਮਾਜ ਵਿਚ ਨਹੀਂ ਮਿਲਦੀਆਂ ਸਨ।' ਗੁਰੂ ਨਾਨਕ ਦੇਵ ਜੀ ਦਾ ਕਹਿਣਾ ਹੈ :—

'ਰੰਨਾਂ ਹੋਈਆਂ ਬੋਧੀਆਂ,
ਪੁਰਸ ਹੋਏ ਸਈਆਦ।
ਸੀਲ ਸੰਜਮੁ ਸੁਚ ਭੰਨੀਂ,
ਖਾਣਾ ਖਾਜ ਅਹਾਜੁ।
ਸਰਮੁ ਗਇਆ ਘਰਿ ਆਪਣੇ,
ਪਤਿ ਉਠਿ ਚਲੀ ਨਾਲਿ।'

ਇਸ ਸਾਰੀ ਰਾਜਨੀਤਕ, ਭਾਈਚਾਰਕ, ਸਮਾਜਕ, ਆਤਮਕ, ਧਾਰਮਕ ਜੀਵਨ ਦੀ ਦੀਨ ਦਸ਼ਾ ਭਾਈ ਗੁਰਦਾਸ ਜੀ ਨੇ ਇਕੋ ਪਉੜੀ ਵਿਚ ਇੰਞ ਦਰਸਾਈ ਹੈ :—

'ਕਲ ਆਈ ਕੁਤੇ ਮੁਹੀ,
ਖਾਜ ਹੋਆ ਮੁਰਦਾਰ ਗੁਸਾਈ।
ਰਾਜੇ ਪਾਪ ਕਮਾਂਵਦੇ,
ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਯਾਨ ਬਿਨੁ,
ਕੂੜ ਕੁਸੱਤ ਮੁਖਹੁ ਆਲਾਈ।
ਚੇਲੇ ਸਾਜ ਵਜਾਇੰਦੇ,
ਨਚਣ ਗੁਰੂ ਬਹੁਤ ਬਿਧ ਭਾਈ।
ਸੇਵਕ ਬੈਠਣ ਘਰਾਂ ਵਿਚ,
ਗੁਰੂ ਉਠ ਘਰ ਤਿਨਾੜੇ ਜਾਈ।
ਕਾਜ਼ੀ ਹੋਏ ਰਿਸ਼ਵਤੀ,
ਵੱਢੀ ਲੈ ਕੇ ਹੱਕ ਗਵਾਈ।
ਇਸਤਰੀ ਪੁਰਖੈ ਦਾਮ ਹਿਤ,
ਭਾਵੇਂ ਆਇ ਕਿਥਾਊਂ ਜਾਈ।
ਵਰਤਿਆ ਪਾਪ ਸਭਸ ਜਗ ਮਾਹੀ।' ॥੩੦॥੧॥

## ਬਲਿਓ ਚਰਾਗ

ਗੁਰੂ ਅਰਜਨ ਸਾਹਿਬ ਨੇ ਰਹੱਸਮਈ ਢੰਗ ਨਾਲ ਉਸ ਚਰਾਗ ਦੀ ਲੋਅ ਦੀ ਸ਼ਕਤੀ ਦਾ ਜ਼ਿਕਰ ਕੀਤਾ ਹੈ। ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦਾ ਆਰੰਭ ਦਾ ਰਾਗ

ਸ੍ਰੀ ਰਾਗ ਤੇ ਆਖ਼ਰੀ ਪ੍ਰਭਾਤੀ ਹੈ। ਰਾਗ ਦੀ ਸੂਝ ਵਾਲਾ ਹਰ ਕੋਈ ਜਾਣਦਾ ਹੈ ਕਿ ਸ੍ਰੀ ਰਾਗ ਸ਼ਾਮ ਦਾ ਰਾਗ ਹੈ। ਅਨ੍ਹੇਰੇ ਦਾ ਪ੍ਰਤੀਕ ਹੈ, ਅਤਿ ਗਰਮੀ ਤੇ ਅਤਿ ਸਰਦੀ ਦਾ ਲਖਾਇਕ ਹੈ। ਜਦ ਗੁਰੂ ਨਾਨਕ ਜੀ ਪ੍ਰਗਟੇ ਤਾਂ ਉਸ ਵਕਤ ਐਸਾ ਹੀ ਵਾਤਾਵਰਨ ਸੀ। ਆਤਮਕ ਹਨੇਰਾ, ਗੁਣਾਂ ਦੀ ਸ਼ਾਮ, ਕ੍ਰੋਧ ਅਗਨ ਪ੍ਰਚੰਡ ਅਤੇ ਦਿਲ ਤੇ ਲਾਲਚ ਪ੍ਰਧਾਨ ਸੀ। ਗੁਰੂ ਨਾਨਕ ਜੀ ਨੇ ਹਨੇਰਾ ਦੂਰ ਕਰਨ ਲਈ, ਠੰਢ ਵਰਤਾਣ ਲਈ ਤੇ ਮਨੁੱਖ ਨੂੰ ਪਿਆਰ-ਮੂਰਤ ਬਣਾਉਣ ਲਈ ਧੁਨੀ ਲਗਾਈ :—

'ਹਰਿ ਬਿਨ ਜੀਉ ਜਲਿ ਬਲਿ ਜਾਉ।
ਮੈਂ ਆਪਣਾ ਗੁਰੂ ਪੂਛਿ ਦੇਖਿਆ,
ਅਵਰ ਨਾਹੀ ਥਾਉ ॥੧॥'

'ਮੈਂ ਆਪਣੇ ਪਾਤਸ਼ਾਹ ਨੂੰ ਪੁਛ ਦੇਖਿਆ ਹੈ। ਮੇਰਾਂ ਯਕੀਨ ਹੈ ਕਿ ਪ੍ਰਭੂ ਤੋਂ ਵਿਛੜ ਕੇ ਜਿੰਦ ਸੜ-ਬਲ ਜਾਂਦੀ ਹੈ, ਪ੍ਰਭੂ ਤੋਂ ਬਗ਼ੈਰ ਹੋਰ ਕੋਈ ਥਾਂ ਨਹੀਂ ਹੈ ਜਿਥੇ ਉਹ ਸਾੜ ਮੁੱਕ ਸਕੇ।' ਫਿਰ ਉਸੇ ਰਾਗ ਵਿਚ ਅਲਾਪਿਆ, 'ਮਨ ਰੇ, ਕਿਉ ਛੂਟਹਿ ਬਿਨ ਪਿਆਰ।' 'ਹੇ ਮਨ! ਵਾਹਿਗੁਰੂ ਨਾਲ ਪਿਆਰ ਪਾਉਣ ਤੋਂ ਬਗ਼ੈਰ ਤੂੰ ਮਾਇਆ ਦੇ ਹਲਿਆਂ ਤੋਂ ਬਚ ਨਹੀਂ ਸਕਦਾ'। ਫਿਰ ਉਸ ਪਿਆਰ ਦੀਆਂ ਮਿਸਾਲਾਂ ਦਿੱਤੀਆਂ। 'ਜਲ ਕਮਲੇਹਿ, ਮਛਲੀ ਨੀਰ, ਚਾਤ੍ਰਿਕ ਮੇਹ, ਜਲ ਦੁੱਧ ਤੇ ਚਕਵੀਸੂਰ' ਵਾਂਙੂ ਪਿਆਰ ਹੋਣ ਨਾਲ ਓਹ ਹਿਰਦੇ ਕਮਲ ਵਿਚ ਆ ਬੈਠਦਾ ਹੈ। ਮਾਝ ਰਾਗ ਵਿਚ ਪ੍ਰਗਟ ਕੀਤਾ ਕਿ ਸੰਸਾਰ ਵਿਚ ਨਿਰਸੰਦੇਹ ਦੋ ਹੀ ਰਸਤੇ ਹਨ। ਇਕ ਹੈ ਮਾਇਆ ਦਾ, ਭਰਮ ਦਾ, ਬੰਧਨ ਦਾ, ਦੂਜਾ ਹੈ ਸਿਫ਼ਤ ਸਲਾਹ ਦਾ, ਬਖ਼ਸ਼ਸ਼ ਦਾ, ਬੰਦਗੀ ਦਾ, ਛੁਟਕਾਰੇ ਦਾ। ਜੋ ਸਿਫ਼ਤ ਸਲਾਹ ਦੇ ਰਸਤੇ ਉਤੇ ਟੁਰੇਗਾ ਉਹੀ ਉਸ ਦੇ ਪਿਆਰ ਤੇ ਰਹਿਮਤ ਨੂੰ ਪਾ ਸਕੇਗਾ, ਨਹੀਂ ਤਾਂ ਝੂਠ ਬੋਲਣ ਵਾਲਾ ਤਾਂ ਝੂਠ ਵਿਚ ਹੀ ਗ਼ਲਤਾਨ ਰਹੇਗਾ :—

'ਰਾਹ ਦੋਵੈ, ਇਕ ਜਾਣੈ, ਸੋਈ ਸਿਝਸੀ।
ਕੁਫਰ ਗੋਅ, ਕੁਫਰਾਣੈ, ਪਇਆ ਦਝਸੀ।'

ਇਹ ਕਰਮ, ਧਰਮ, ਸੰਨਿਆਸ, ਨਿਮਾਜ਼ਾਂ ਮਾਇਆ ਦੇ ਹੀ ਗੁਣ ਹਨ। ਅਸਲ ਤਾਂ 'ਨ ਜਾਣਾ ਕਰਮ, ਕੇਵਡ ਤੇਰੀ ਦਾਤ' ਹੈ। 'ਹਿਰਦੈ ਸੱਚ ਮੁਖ ਕਰਨੀ ਸਾਰ' ਵਾਲਾ ਮਨੁੱਖ ਹੀ ਦਰ ਪ੍ਰਵਾਨ ਹੈ। ਸਿਫ਼ਤ ਸਲਾਹ ਦੀ ਬਰਕਤ ਨਾਲ ਹਰੀ ਨੂੰ ਨਿਕਟ ਜਾਨਣ ਵਾਲਾ ਪ੍ਰਾਣੀ ਸਹਜ ਅਵੱਸਥਾ ਵਿਚ ਪੁੱਜ ਜਾਂਦਾ ਹੈ। ਬੰਧਨ ਟੁੱਟ ਜਾਂਦੇ ਹਨ ਤੇ ਕਾਮਯਾਬੀ ਉਸ ਦੇ ਪੈਰ ਚੁੰਮਦੀ ਹੈ :

'ਧੂਪ ਛਾਵ ਜੋ ਸਮੁ ਕਰ ਜਾਣੈ।
ਬੰਧਨ ਕਾਟਿ ਮੁਕਤ ਘਰਿ ਆਣੈ।'

ਐਸੀ ਅਵਸਥਾ ਵਿਚ ਵਿਚਰ ਕੇ ਸਰੀਰ ਨੂੰ ਤੁਲਹਾ ਬਣਾਉਣ ਦੀ ਜਾਚ ਸਿਖਣੀ ਹੀ ਧਰਮ ਹੈ। ਧਿਆਨ ਨੂੰ ਪ੍ਰਭੂ ਚਰਨਾਂ ਵਿਚ ਜੋੜਨਾ ਹੀ ਲਾਜ਼ਮੀ ਹੈ। ਕਾਮ ਕ੍ਰੋਧ

ਅਗਨੀ ਨੂੰ ਅੰਦਰ ਰੱਖ ਕੇ ਬਸੋਲੇ ਬਣਾਉਣਾ ਹੀ ਸਿਖੀ ਦਾ ਮੁਖ ਆਸ਼ਾ ਹੈ। ਐਸਾ ਆਦਮੀ ਗ੍ਰਹਿਸਤੀ ਹੁੰਦਾ ਹੋਇਆ ਵੀ ਕਾਮਾਦਿਕ ਹਨੇਰੀਆਂ ਵਿਚ ਨਹੀਂ ਡੋਲ੍ਹੇਗਾ, ਉਸ ਦਾ ਦੀਵਾ ਬੁਝੇਗਾ ਨਹੀਂ। ਲੋਅ ਕਮਜ਼ੋਰ ਨਹੀਂ ਪਵੇਗੀ। ਐਸਾ ਮਨੁੱਖ ਸਰੀਰ ਰੂਪੀ ਬੇੜੀ ਨੂੰ ਸੰਸਾਰ ਸਮੁੰਦਰ ਵਿਚ ਚਲਾਈ ਜਾਵੇਗਾ ਪਰ ਇਸ ਇਹਤਿਆਤ ਨਾਲ ਕਿ ਉਸ ਦੀ ਬੇੜੀ ਵਿਚ ਤ੍ਰਿਸ਼ਨਾਵਾਂ ਦਾ ਜਲ ਨਾ ਪਏ। ਉਹ ਅਵੱਸ਼ ਕਿਨਾਰਾ ਪਾ ਲਵੇਗਾ :

'ਸੁਰਤੀ ਸੁਰਤਿ ਰਲਾਈਐ ਏਤੁ।
ਤਨ ਕਰਿ ਤੁਲਹਾ ਲੰਘਹਿ ਜੇਤੁ।
ਅੰਤਰਿ ਭਾਹਿ ਤਿਸਹਿ ਤੂ ਰਖੁ।
ਅਹਿਨਿਸਿ ਦੀਵਾ ਬਲੈ ਅਥਕੁ।' (ਰਾਮਕਲੀ ਮ: ੧)

ਇਸ ਤਰ੍ਹਾਂ ਸ਼ਬਦ ਦੀ ਟੇਕ ਰਖ ਜੀਵ ਟੁਰਦਾ ਟੁਰਦਾ ਸਭ ਸੋਝੀ ਪਾ ਲਵੇਗਾ। ਹਨੇਰਾ ਛੱਟ ਜਾਏਗਾ, ਪਾਪ ਬਿਨਸ ਜਾਣਗੇ ਤੇ ਪ੍ਰਭਾਤ ਹੋ ਜਾਏਗੀ, ਦਿਨ ਚੜ੍ਹ ਪਏਗਾ। ਇਸੇ ਲਈ ਮਾਲਕ ਗੁਰੂ ਅਰਜਨ ਨੇ ਪਹਿਲਾਂ ਸ੍ਰੀ ਰਾਗ ਤੇ ਆਖ਼ੀਰ ਪ੍ਰਭਾਤੀ ਰਖਿਆ। ਗੁਰੂ ਨਾਨਕ ਜੀ ਦੀ ਵਡਿਆਈ ਦਰਸਾਣ ਲਈ ਬ੍ਰਹਿਮਣ ਨੂੰ ਸਮਝਾਇਆ ਕਿ ਦਇਆ, ਸੰਤੋਖ, ਜਤ, ਸਤ ਦਾ ਧਾਰਨੀ ਹੋਣਾ ਹੀ ਅਸਲ ਦੂਜ ਜੀਵਨ (ਦੂਜ) ਹੈ। ਜੀਵਨ ਦਾ ਸਾਰ ਤੱਤ ਹੈ, ਜੰਞੂ ਪਾਉਣਾ ਦੂਜਾ ਜਨਮ ਲੈਣਾ ਨਹੀਂ ਹੈ। ਇਸ ਦਾ ਧਾਰਮਕ ਜੀਵਨ ਨਾਲ ਕੋਈ ਸਬੰਧ ਨਹੀਂ, ਇਹ ਤਾਂ ਬ੍ਰਾਹਮਣ ਨੇ ਇਕ ਖਾਣ ਦੀ ਖੇਡ ਰਚਾਈ ਹੈ। 'ਕਹੁ ਬਕਰਾ ਰਿਨ੍ਹ ਖਾਇਆ ਸਭ ਕੋ ਆਖੈ ਪਾਇ।' ਤੀਰਥਾਂ ਉਤੇ ਜਾ ਕੇ 'ਭੇਖੀ ਪ੍ਰਭੂ ਨ ਪਾਈਐ', ਦਾ ਹੋਕਾ ਦਿੱਤਾ। ਸਿਰਫ਼ 'ਮੰਨ ਮੰਦਰ ਤਨ ਵੇਸ ਕਲੰਦਰ ਘੱਟ ਹੀ ਤੀਰਥ ਨਾਵਾਂ' ਤੇ 'ਏਕ ਸਬਦਿ ਪ੍ਰਾਣ' ਵਸਾਉਣਾ ਹੀ ਜੀਵਨ ਹੈ, ਸਰੀਰ ਨੂੰ ਬਾਣੀ ਅਨੁਸਾਰ ਟੋਰਨਾ ਹੀ ਸਰੀਰ ਦਾ ਇਸ਼ਨਾਨ ਹੈ ਤੇ ਐਸਾ ਕਰਨ ਵਾਲਾ ਮਨੁੱਖ ਸੰਸਾਰ ਨੂੰ ਨਾਸਵੰਤ ਜਾਣ ਕੇ ਮਾਇਆ ਦੇ ਪ੍ਰਭਾਵ ਵਿਚ ਨਹੀਂ ਆਉਂਦਾ ਤੇ ਬੇਪਰਵਾਹ ਹੋ ਜੀਵਨ ਗੁਜ਼ਾਰ ਜਾਂਦਾ ਹੈ। 'ਕਹੁ ਨਾਨਕ ਬਾਹ ਲਡਾਈਐ' ਵਾਲੀ ਉਸ ਦੀ ਅਵਸਥਾ ਹੁੰਦੀ ਹੈ। ਉਹ ਮਾਇਆ ਦੀ ਖੇਡ ਖੇਡ ਕੇ ਫਿਰ ਪ੍ਰਭੂ ਤੋਂ ਦੂਰ ਨਹੀਂ ਹੁੰਦਾ ਸਗੋਂ ਪ੍ਰਭੂ ਦੀ ਖੇਡ ਖੇਡਦਾ ਪ੍ਰਮਾਤਮਾ ਕੋਲ ਢੁੱਕ ਬੈਠਦਾ ਹੈ। ਉਸ ਦੀਵੇ ਨੇ ਦੀਵਾ ਬਾਲਣ ਦੀ ਜਾਚ ਦਸੀ ਕਿ ਬਗ਼ੈਰ ਸਿਮਰਨ ਦੇ ਤੇਲ ਦੇ, ਜੀਵਨ ਵਿਚ ਚਮਕ ਨਹੀਂ ਆ ਸਕਦੀ :

'ਏਹੁ ਤੇਲ ਦੀਵਾ ਇਉ ਜਲੈ।
ਕਰ ਚਾਨਣੁ ਸਾਹਿਬ ਤਉ ਮਿਲੈ।'

ਕਰਮ ਕਾਂਡੀ ਨੂੰ ਕਹਿਆ ਕਿ ਪ੍ਰਭੂ ਦੀ ਸਿਫ਼ਤ ਸਲਾਹ ਨੇ ਹੀ ਤੈਨੂੰ ਉਚਿਆਣਾ ਤੇ ਵੱਡਾ ਕਰਨਾ ਹੈ ਤੇ ਅਸਲ ਕਰਮ ਹੀ ਇਹ ਹੈ। ਇਸ ਉੱਤੇ ਹੋਰ ਕੋਈ ਕਰਮ ਨਹੀਂ ਤੇ ਨਾ ਹੀ ਕੋਈ ਕਰਮ ਦੀ ਲੋੜ ਹੈ :

'ਨਾਨਕ ਨਾਮਿ ਮਿਲੈ ਵਡਿਆਈ,
ਏਦੂ ਉਪਰਿ ਕਰਮ ਨਹੀਂ ।
ਘਰਿ ਹੋਂਦੈ ਜਿ ਮੰਗਣੁ ਜਾਈਐ,
ਫਿਰ ਓਲਾਮਾ ਮਿਲੈ ਤਹੀ ॥'

ਸਗੋਂ ਸਿਫ਼ਤ ਸਲਾਹ ਦਾ ਕਰਮ ਛੱਡ ਕੇ ਹੋਰ ਕਰਮ ਕਰਨ ਨਾਲ ਦੋਸ਼ ਲੱਗਦਾ ਹੈ ਕਿਉਂਕਿ ਸਭ ਕੁਝ ਹਿਰਦੇ ਰੂਪ ਕਮਲ ਵਿਚ ਹੈ । ਉਸ ਨੂੰ ਬ੍ਰਹਮ ਵੀਚਾਰ ਨਾਲ ਉਲਟਾ ਦੇਣਾ ਹੈ ਅਤੇ ਇਹ ਸਮਝੇ ਕਿ ਸੰਸਾਰ ਨਾਸਵੰਤ ਹੈ, ਸਿਰਫ਼ ਬ੍ਰਹਮ ਵੀਚਾਰ ਨਾਲ ਹੀ ਆਉਂਦਾ ਹੈ :—

'ਉਲਟਿਓ ਕਮਲੁ—ਬ੍ਰਹਮ ਵੀਚਾਰਿ ॥'

ਮੁਸਲਮਾਨ ਨੂੰ 'ਕਾਹਬਾ, ਤਸਬੀ, ਕਲਮਾ, ਨਿਮਾਜ਼ ਰੋਜ਼ੇ' ਰੱਖਣ ਨਾਲੋਂ ਸਹੀ ਮੁਸਲਮਾਨ ਹੋਣ ਲਈ ਕਹਿਆ । ਦਾਨਾ ਉਹ ਹੀ ਹੈ ਜੋ ਦਿਲ ਦਾ ਖਰਾ ਹੈ ਤੇ ਮੁਸਲ-ਮਾਣ ਉਹੀ ਹੀ ਹੈ ਜਿਸਦੇ ਹਿਰਦੇ ਮੈਲ ਨਹੀਂ :—

'ਦਾਨਸ ਬੰਦ ਸੋਈ ਮਲ ਧੋਵੈ ।
ਮੁਸਲਮਾਨ ਸੋਈ ਮਲ ਖੋਵੈ ।'

ਮਜ਼ਹਬ ਉਸ ਨੂੰ ਪਿਆਰਾ ਲਗੇ । ਫਿਰ ਜਿਵੇਂ ਮਸਕਲੇ (ਰੋਗ ਮਾਰ) ਨਾਲ ਜ਼ੰਗ ਲ ਲਾਹੀਦੀ ਹੈ ਤਿਵੇਂ ਆਪਣੀ ਕਮਾਈ ਦਾ ਧਨ ਲੋੜਵੰਦਾਂ ਨਾਲ ਵੰਡ ਕੇ ਵਰਤੇ ਅਤੇ ਦੌਲਤ ਦਾ ਅਹੰਕਾਰ ਨਾ ਰਖੇ । ਮਜ਼ੁਬ ਦੀ ਅਗਵਾਈ ਵਿਚ ਤੁਰ ਕੇ ਮੁਸਲਮਾਨ ਬਣੇ ਤੇ ਸਾਰੀ ਉਮਰ ਦੀ ਭਟਕਣਾ ਮੁਕਾ ਦੇਵੇ । ਰੱਬ ਦੇ ਕੀਤੇ ਨੂੰ ਸਿਰ ਉਤੇ ਮੰਨੇ, ਕਾਦਰ ਨੂੰ ਸਭ ਕੁਝ ਕਰਨ ਵਾਲਾ ਮੰਨੇ ਤੇ ਖ਼ੁਦੀ ਮਿਟਾ ਦੇਵੇ । ਰੱਬ ਦੀ ਸਾਰੀ ਖ਼ਲਕਤ ਨਾਲ ਪਿਆਰ ਕਰੇ, ਕਾਫ਼ਰ ਨਾ ਕਹੇ । ਇਹੋ ਜਿਹਾ ਬਣੇ ਤਾਂ ਹੀ ਮੁਸਲਮਾਨ ਹੈ :

'ਅਵਲਿ ਅਉਲਿ ਦੀਨੁ ਕਰਿ ਮਿਠਾ,
ਮਸਕਲਮਾਨਾ ਮਾਲ ਮੁਸਾਵੈ ॥
ਹੋਇ ਮੁਸਲਿਮ ਦੀਨ ਮੁਹਾਣੈ ।
ਮਰਨ ਜੀਵਣ ਕਾ ਭਰਮ ਚੁਕਾਵੈ ॥
ਰਬ ਕੀ ਰਜਾਇ ਮੰਨੈ ਸਿਰ ਉਪਰਿ,
ਕਰਤਾ ਮੰਨੈ ਆਪ ਗਵਾਵੈ ॥
ਤਉ ਨਾਨਕ ਸਰਬ ਜੀਅ ਮਿਹਰੰਮਤਿ ਹੋਇ,
ਤਾ ਮੁਸਲਮਾਣੁ ਕਹਾਵੈ ॥'

ਕਾਜ਼ੀ ਉਹ ਹੈ ਜੋ ਆਪਣੀ ਰੁਚੀ ਨੂੰ ਹਰਾਮ, ਠੱਗੀ ਤੇ ਰਿਸ਼ਵਤ ਵਲੋਂ ਮੋੜਦਾ ਹੈ । ਜੋ ਦੁਨੀਆਂ ਵਿਚ ਰਹਿੰਦਾ ਦੁਨਿਆਵੀ ਖ਼ਾਹਿਸ਼ਾਂ ਵਲੋਂ ਪਰਤਦਾ ਹੈ :—

'ਕਾਜੀ ਸੋ ਜੋ ਉਲਟੀ ਕਰੈ,
ਗੁਰਪਰਸਾਦੀ ਜੀਵਤ ਮਰੈ ।'

ਜੋਗੀਆਂ ਦੇ ਆਗੂ ਨੂੰ ਕਿਹਾ ਕਿ ਅਸਲ ਵਿਰਕਤ ਸਾਧੂ ਉਹ ਹੀ ਹੈ ਜੋ ਕਾਮਾ-ਦਿਕ ਪੰਜੇ ਵਿਕਾਰਾਂ ਨੂੰ ਆਪਣੇ ਵਸ ਵਿਚ ਕਰੀ ਰੱਖਦਾ ਹੈ। ਉਹ ਕਦੇ ਇਨ੍ਹਾਂ ਦੇ ਸਾਹ-ਮਣੇ ਡੋਲਦਾ ਨਹੀਂ। ਜੀਵਨ ਜੁਗਤ ਨੂੰ ਸੰਭਾਲ ਰੱਖਦਾ ਹੈ। ਇਹੋ ਹੈ ਜੋਗ ਸਾਧਨਾ :—

'ਸੁਣਿ ਮਾਛਿੰਦਰਾ ਨਾਨਕ ਬੋਲੈ :
ਵਸਗਤਿ ਪੰਚ ਕਰੇ ਨਹ ਡੋਲੈ।
ਐਸੀ ਜੁਗਤਿ ਜੋਗ ਕਉ ਪਾਲੈ।' (ਰਾਮਕਲੀ ਮ: ੧)

ਆਪਣੇ ਸਰੀਰ ਅੰਦਰ ਮੰਦੀਆਂ ਵਾਸ਼ਨਾਵਾਂ ਨੂੰ ਰੋਕ, ਇਹ ਹਨ ਅਸਲ ਮੁੰਦਰਾਂ; ਸਰੀਰ ਨੂੰ ਨਾਸਵੰਤ ਸਮਝਣਾ, ਇਹ ਹੈ ਗੋਦੜੀ; ਚੇਲੇ ਬਣਾਉਣ ਦੀ ਥਾਂ ਪੰਜਾ ਕਾਮਾ-ਦਿਕ ਨੂੰ ਵਸ ਕਰਨਾ ਹੈ ਚੇਲੇ ਬਣਾਉਣਾ ; ਮਨ ਕਾਬੂ ਰੱਖਣਾ ਹੀ ਅਸਲ ਹੱਥ ਡੰਡਾ ਰੱਖਣਾ ਹੈ :—

'ਮੁੰਦਰਾ ਤੇ ਘਟ ਭੀਤਰਿ ਮੁੰਦਰਾ,
ਕਾਇਆ ਕੀਜੈ ਖਿੰਥਾਤਾ।
ਪੰਚ ਚੇਲੇ ਵਸਿ ਕੀਜਹਿ ਰਾਵਲ
ਇਹ ਮਨ ਕੀਜੈ ਡੰਡਾਤਾ ॥'

ਗਾਜਰ, ਮੂਲੀ ਖਾਣ ਵਿਚ ਮਨ ਜੋੜਨ ਦੀ ਥਾਂ ਜੇ ਗੁਰ-ਸ਼ਬਦ ਵਿਚ ਮਨ ਜੋੜੇਂ ਤਾਂ ਜੋਗ ਮਿਲ ਗਿਆ ਸਮਝ :

ਜੋਗ ਜੁਗਤ ਇਵ ਪਾਵਸਿਤਾ।
ਏਕ ਸਬਦ, ਦੂਜਾ ਹੋਰ ਨਾਸਤਿ,
ਕੰਦ ਮੂਲ ਮਨ ਲਾਵਸਿਤਾ।' (ਗਉੜੀ ਮ: ੧)

ਮੁੱਕਦੀ ਗੱਲ 'ਸੋ ਜੋਗੀ ਜੋ ਜੁਗਤ ਪਛਾਣੈ, ਗੁਰਪਰਸਾਦੀ ਏਕੋ ਜਾਣੈ।'

ਇਸ ਤਰ੍ਹਾਂ ਇਹ ਲੋਅ ਤ੍ਰੈ-ਲੋਕਾਂ ਵਿਚ ਹੋਈ। ਇਸ ਨੇ ਨਿਘ ਤੇ ਠੰਢ ਵਰਤਾਈ। ਇਸ ਲੋਅ ਨੇ ਠਗ ਨੂੰ ਆਪਣੀ ਠਗੀ ਦਰਸਾ ਦਿੱਤੀ। ਸ਼ੀਸ਼ੇ ਵਿਚ ਮੂੰਹ ਦੇਖਣ ਜੋਗ ਕਰ ਦਿੱਤਾ। ਉਹ ਸਹੀ ਅਰਥਾਂ ਵਿਚ ਸਜਨ ਬਣਿਆ। ਤੜਪਦੇ ਕੋਹੜੀ ਨੂੰ ਦਰਸਾ ਦਿੱਤਾ ਕਿ ਸਰੀਰ ਨਹੀਂ ਦੁਖੀ, ਆਤਮਾ ਹੀ ਦੁਖੀ ਹੈ। ਇਸੇ 'ਦੀਵੇ' ਨੇ ਨੂਰ-ਉੱਨਸਾ (ਨੂਰ ਸ਼ਾਹ) ਜਾਦੂਗਰਨੀ ਨੂੰ ਰਿਧੀਆਂ ਸਿਧੀਆਂ ਤੇ ਟੂਣੇ ਮੰਤਰਾਂ ਦਾ ਵਿਅਰਥਪੁਣਾ ਦਿਖਾਇਆ। ਇਸ਼ਨਾਨ ਕਰ ਕੇ, ਲਕੜਾਂ ਧੋ ਕੇ ਚੁੱਲ੍ਹਾ ਕਰੇਂਦਿਆਂ ਪਰ ਚੁਆਤੀ ਚੁਕ ਕੇ ਮਾਰਦਿਆਂ ਨੂੰ ਹਰਦੁਆਰ ਵਿਖੇ ਅੰਦਰ ਬੈਠੀ ਕੁਬਿਧ, ਕੁਦਇਆ, ਪਰਨਿੰਦਾ, ਕ੍ਰੋਧ ਜੈਸੀਆਂ, ਡੂਮਣੀਆਂ, ਕਸਾਇਣਾਂ ਤੇ ਚੂਹੜੇ ਤੇ ਛੂਤ ਦਿਖਾਏ। ਗੰਗ ਜਮੁਨ ਤੇ ਬੇਨੀ ਸੰਗਮ ਦੀ ਵੱਖਰੀ ਤ੍ਰਬੈਣੀ ਹਿਰਦੇ ਵਿਚ ਵਗਾ ਕੇ ਦਸੀ। ਓਪਰ ਤੇ ਬਾਹਰਲੇ ਕਰਮਾਂ ਦਾ ਨਿਤਾਣਪਣ ਇਸ ਰੌਸ਼ਨੀ ਨੇ ਕਰਮ ਨਾਸ਼ ਨਦੀ ਵਿਚ ਜਾਣ ਬੁਝ ਕੇ ਇਸ਼ਨਾਨ ਕਰ ਕੇ ਦਸਿਆ। ਰੱਬ ਤੋਂ ਭੁੱਲਿਆਂ ਨੂੰ ਗਯਾ ਵਿਚ ਰੱਬ ਪ੍ਰਗਟ ਕਰ ਦਿਖਾਇਆ। ਪਿੰਡ, ਪਤਲ, ਦੀਵਾ, ਕਿਰਿਆ ਦੇ ਝੰਮੇਲਿਆਂ ਵਿਚ ਫਸਿਆਂ ਨੂੰ 'ਪਿੰਡ ਪਤਲ ਮੇਰੀ ਕੇਸੋ,

ਕ੍ਰਿਆ ਸਚਿ ਨਮਿ ਆਧਾਰ' ਦਸ ਕੇ 'ਦੀਵਾ ਮੇਰਾ ਏਕ ਨਾਮ, ਦੁੱਖ ਵਿਚ ਪਾਇਆ ਤੇਲ' ਦਾ ਵਲ ਸਿੱਖਾ ਕੇ ਚਾਨਣੁ ਕਰਨ ਦਾ ਢੰਗ ਦਿਖਾਇਆ। ਸਾਲਸ ਰਾਇ ਜੌਹਰੀ ਤੇ ਉਸ ਦੇ ਚਾਕਰ ਭਾਈ ਅਧਰਕੇ ਨੂੰ ਜੀਵਨ-ਮੁੱਲ ਦੀ ਸੋਝੀ ਕਰਾਈ। ਸਾਰੀ ਲੋਕਾਈ ਲਕੜਹਾਰੇ ਵਾਂਗੂੰ ਜੀਵਨ ਵਿਅਰਥ ਕੱਟਣ ਵਿਚ ਲੱਗੀ ਹੋਈ ਦਸੀ ਜਾਂ ਖਾਣ ਪੀਣ ਵਿਚ ਰੁਝੀ ਦਿਖਾਈ। ਅਸਲ ਜੀਵਨ ਤਤੁ, ਜੀਵਨ ਵੰਡਣਾ ਹੀ ਦਸਿਆ। ਇਸੇ ਲੋਅ ਨੇ ਸਰਬ ਵਿਆਪੀ ਪ੍ਰਭੂ ਦੀ ਆਰਤੀ ਉਤਾਰਨ ਦਾ ਢੰਗ ਜਗਨ ਨਾਥ ਪੁਰੀ ਜਾ ਦਸਿਆ। ਰਾਜਾਂ ਪਾਂਦੇ, ਖੇਹ ਉਡਾਂਦੇ, ਰੋਟੀਆਂ ਕਾਰਨ ਸੁੰਦਰ-ਸਾਜ ਵਜਾਉਂਦਿਆਂ ਨੂੰ ਧ੍ਰਿਗ ਦਰਸਾਇਆ। ਇਹ ਹੀ ਲੋਅ ਜਦ ਸੁਮੇਰ ਉਤੇ ਜਾ ਚੜ੍ਹੀ ਤਾਂ ਉਸ ਦੀ ਰੋਸ਼ਨੀ ਦੀ ਤਾਬ ਜੋਗੀ ਨ ਸਹਾਰ ਸਕੇ, ਚੁੰਧਿਆ ਗਏ। ਇਸ ਲੋਅ ਨੇ ਜਦ ਉਹਨਾਂ ਨੂੰ ਘਰ ਛੱਡ ਜੋਗੀ ਬਣਨ ਦੀ ਥਾਂ ਹਿੰਦੁਸਤਾਨ ਦੇ ਲੋਕਾਂ ਦੀ ਬਾਤ ਪੁੱਛਣ ਅਤੇ ਲੋਕਾਂ ਦੇ ਦੁਖੜੇ ਹਰਨ ਦੀ ਗੱਲ ਆਖੀ ਤਾਂ ਪਹਾੜਾਂ ਵਿਚ ਰਹਿ ਪਥਰ-ਚਿਤ ਹੋਇਆਂ ਨੇ ਉਸ ਲੋਅ ਨੂੰ ਹੀ ਬੁਝਾਣਾ ਚਾਹਿਆ। ਪਰ ਉਹ ਰੋਸ਼ਨੀ ਉਹਨਾਂ ਨੂੰ ਧਰੀਕ ਥਲੇ ਬਟਾਲੇ ਲੈ ਹੀ ਆਈ। ਉਹਨਾਂ 'ਗੁਰ-ਜੁਗਤ' ਅਪਨਾਉਣ ਦਾ ਵਹਿਦਾ ਕੀਤਾ।

'ਸਿਧ ਆਸਣ ਸਭ ਜਗਤ ਦੇ,
ਨਾਨਕ ਆਦਿ ਮਤੇ ਜੇ ਕੋਆ।'

ਇਹ ਚਰਾਗ ਫਿਰ ਮੱਕੇ ਗਿਆ, ਹਨੇਰੀਆਂ ਤੇ ਤੁਫ਼ਾਨਾਂ ਨੂੰ ਚੀਰਦਾ। ਇਸ ਨੂੰ ਦੇਖ ਨਗਰੀ ਸੁੰਨ-ਮੁੰਨ ਹੋਈ। ਪੀਰ ਹੈਰਾਨ ਹੋਇਆ! ਜਦ ਦਸਤਗੀਰ ਨੇ 'ਖ਼ੁਦਾ ਦਾ ਘਰ' ਪੁਛਿਆ ਤਾਂ ਹਿਰਦੇ ਵਿਚ ਦਸ ਕੇ ਕਾਹਰਾ ਫੇਰਿਆ। ਉਸ ਰੋਸ਼ਨੀ ਨੇ ਰੱਬ ਨੂੰ ਆਲਮੀਨ ਦਿਖਾਇਆ। ਸਤ ਧਰਤੀਆਂ ਤੇ ਸਤ ਅਕਾਸ਼ ਮੰਨਣ ਵਾਲਿਆਂ ਨੂੰ 'ਪਾਤਾਲਾਂ ਪਾਤਾਲ ..ਤੇ ਲੱਖ ਅਗਾਸਾਂ ਅਗਾਸ' ਦਿਖਾਏ। ਇਤਨੀ ਰੌਸ਼ਨੀ ਦਾ ਮਾਲਿਕ ਹੋਣ ਦੇ ਬਾਵਜੂਦ ਉਸ ਦੀਵੇ ਨੇ ਆਪਣੇ ਆਪ ਨੂੰ 'ਗਰੀਬੀ' ਦਾ ਚਾਹਵਾਨ ਹੀ ਦਸਿਆ। ਮੁਲਤਾਨ ਵਿਖੇ ਰੁੱਖੇ, ਕੋਰੇ, ਖ਼ੁੱਦੀ ਵਿਚ ਗ਼ਲਤਾਨ ਪੀਰਾਂ ਨੂੰ ਮਿਠਾਸ, ਸੁਗੰਧੀ ਤੇ ਨਿਮ-ਰਤਾ ਵੰਡਣ ਲਈ ਪ੍ਰੇਰਿਆ। ਫਿਰ ਸਭ ਤੋਂ ਅਚੰਭੇ ਦੀ ਗੱਲ ਇਹ ਕਿ ਇਸ ਲੋਅ ਨੂੰ ਕਦੀ ਕਾਮ ਦੀ ਅਨ੍ਹੇਰੀ ਨੇ ਲੰਕਾ ਵਿਖੇ ਬੁਝਾਉਣਾ ਚਾਹਿਆ ਪਰ ਉਸ ਦੀ ਬ੍ਰਹਮ ਅਗਨ ਵਿਚ ਹੀ ਕਾਮਾਦਿਕ ਸੜ ਮਰੇ। ਕਦੇ ਨਿਰਦਈ ਬਾਦਸ਼ਾਹ ਨੇ ਖ਼ਤਮ ਕਰਨਾ ਚਾਹਿਆ। ਕਦੀ ਜੋਗੀਆਂ ਨੇ ਲੋਭ ਲਹਿਰ ਵਿਚ ਰੋੜ੍ਹਨਾ ਚਾਹਿਆ। ਕਦੀ ਕਿਸੇ ਨੇ ਪਹਾੜ ਸੁਟ ਦਬਾਣਾ ਚਾਹਿਆ ਪਰ ਉਹ ਦੀਵਾ ਨਾ ਡੋਲਿਆ, ਨਾ ਡਿਗਿਆ, ਨਾ ਬੁਝਿਆ, ਨਾ ਟੁੱਟਿਆ ਤੇ ਨਾ ਲੁਕਿਆ, ਨਾ ਝੁਕਿਆ, ਸਦਾ ਜੱਗਦਾ ਹੀ ਰਿਹਾ। ਸਭ ਤੋਂ ਨਿਰਾਲੀ ਗੱਲ, ਇਹ ਜੋਤ ਸਰੀਰਕ ਜਾਮਾ ਛੱਡ ਕੇ ਵੀ ਅਮਰ ਰਹੀ। ਅੰਗਦ ਦੇ ਹੀਏ ਵਿਚ ਆਈ ਤੇ ਫਿਰ ਨੌਂ ਜਾਮਿਆਂ ਵਿਚ 'ਗੁਰੂ ਪੰਥ ਗ੍ਰੰਥ' ਵਿਚ ਪਸਰ ਰਹੀ। ਸ਼ਬਦ ਰਾਹੀਂ ਅੱਜ ਵੀ ਜਾਣੀ ਜਾ ਸਕਦੀ ਹੈ ਤੇ ਇਸ ਵਿਚ ਅੰਧ੍ਹਾਰ ਨੂੰ ਦੂਰ ਕਰਨ ਦੀ ਉਹੀ ਹੀ ਸ਼ਕਤੀ ਹੈ ਜੋ ਸਦੀਆਂ ਪਹਿਲੇ ਸੀ।

○

# ੨ ਗੁਰੂ ਨਾਨਕ-ਇਕ ਸੰਪੂਰਣ ਜੀਵਨ

ਉਂਞ ਤਾਂ ਬਾਬੇ ਨੇ ਜਿਥੇ ਵੀ ਪੈਰ ਰਖਿਆ ਉਹ ਥਾਂ 'ਪੂਜਾ ਆਸਣ, ਥਾਪਣ' ਹੋ ਗਈ ਪਰ ਗੁਰੂ ਨਾਨਕ ਜੀ ਦੀ ਜ਼ਿੰਦਗੀ ਵਿਚ ਚਾਰ ਅਸਥਾਨ ਐਸੇ ਹਨ ਜਿਨ੍ਹਾਂ ਨੇ ਸੱਭ ਤੋਂ ਵੱਧ ਚਰਨ ਛੁਹ ਪ੍ਰਾਪਤ ਕੀਤੀ। **ਪਹਿਲਾ ਅਸਥਾਨ** ਤਾਂ ਉਹ ਸੁਭਾਗਾ ਪਿੰਡ ਹੈ ਜਿਥੇ ਬਾਬਾ ਨਾਨਕ ਜੀ ਨੇ ਮਾਤਾ ਤ੍ਰਿਪਤਾ ਦੀ ਕੁੱਖੋਂ, ਪਿਤਾ ਕਾਲੂ ਦੇ ਘਰ ਅਵਤਾਰ ਲਿਆ। ਉਸ ਰਾਇ ਭੋਇ ਦੀ ਤਲਵੰਡੀ ਵਿਚ ਇਕ ਅੰਦਾਜ਼ੇ ਮੁਤਾਬਕ ਪਿਤਾ ਨੇ ਬਚ-ਪਣ, ਚੜ੍ਹਦੀ ਜੁਆਨੀ ਦੇ ਤੜ ਕੀਮਤੀ ਸਾਲ ਗੁਜ਼ਾਰੇ। **ਦੂਸਰਾ ਅਸਥਾਨ ਸੁਲਤਾਨਪੁਰ ਲੋਧੀ** ਹੈ, ਜੋ ਨਾ ਸਿਰਫ ਜਲੰਧਰ ਸੂਬਾ ਦੀ ਰਾਜਧਾਨੀ ਸੀ, ਸਗੋਂ ਇਕ ਮੁਸਲਮ ਯੂਨੀਵਰਸਿਟੀ ਹੋਣ ਕਾਰਨ ਇਸਲਾਮ ਦਾ ਕੇਂਦਰ ਵੀ ਸੀ। ਔਰੰਗਜ਼ੇਬ ਤੇ ਦਾਰਾ ਸ਼ਿਕੋਹ ਨੇ ਇਥੇ ਹੀ ਵਿਦਿਆ ਪ੍ਰਾਪਤ ਕੀਤੀ ਸੀ। ਉਸ ਵੇਲੇ ਦੀ ਵੱਡੀ ਸੜਕ, (ਜੀ. ਟੀ. ਰੋਡ) ਉਤੇ ਇਹ ਸ਼ਹਿਰ ਹੋਣ ਕਾਰਨ ਇਕ ਤਗੜਾ ਪੜਾਅ ਵੀ ਸੀ ਅਤੇ ਫ਼ੌਜੀਆਂ ਦੀ ਛਾਉਣੀ ਵੀ। ਸਫ਼ੈਦ ਵਈਂ ਦੇ ਕਿਨਾਰੇ ਹੀ ਮੂਲ-ਮੰਤ੍ਰ ਦਾ ਪਰਕਾਸ਼ ਹੋਇਆ ਸੀ, ਜੋ 'ਜਪ' ਸਾਹਿਬ ਦਾ ਮੁੱਢ ਬਣਿਆ। 'ਨ ਹਮ ਹਿੰਦੂ, ਨ ਮੁਸਲਮਾਨ' ਦੀ ਧੁਨੀ ਵੀ ਉਥੋਂ ਹੀ ਨਿਕਲੀ ਸੀ। ਇਥੇ ਗੁਰੂ ਨਾਨਕ ਜੀ ਸਾਢੇ ਚਾਰ ਸਾਲ ਦੇ ਲਗ ਪਗ ਟਿਕੇ ਸਨ। ਇਥੇ ਹੀ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ ਜੀ ਦਾ ਜਨਮ ਹੋਇਆ ਸੀ। **ਤੀਜਾ ਸ਼ਹਿਰ** ਕਰਤਾਰਪੁਰ ਹੈ ਜਿਸ ਨੂੰ ਗੁਰੂ ਨਾਨਕ ਜੀ ਨੇ ਆਪ ਵਸਾਇਆ ਸੀ। ਭਾਈ ਦੋਦਾ ਜੀ ਤੇ ਭਾਈ ਦੁਨੀ ਚੰਦ ਜੀ ਨੇ ਸ਼ਹਿਰ ਉਸਾਰਨ ਵਿਚ ਚੋਖਾ ਉੱਦਮ ਤੇ ਘਾਲ ਘਾਲੀ ਸੀ। ਨਗਰ ਦਾ ਨਾਮ 'ਕਰਤਾਰਪੁਰ' ਰੱਖਣਾ ਹੀ ਗੁਰੂ ਨਾਨਕ ਜੀ ਦਾ ਵਾਹਿਗੁਰੂ ਦਾ ਹੋਣਾ ਪ੍ਰਗਟਾਉਂਦਾ ਹੈ। ਤਲਵੰਡੀ ਦਾ ਨਾਮ ਤਾਂ ਅਸਾਂ ਨੇ ਬਾਅਦ ਵਿਚ ਗੁਰੂ ਨਾਨਕ ਜੀ ਦੀ ਪਵਿੱਤ੍ਰ ਯਾਦ ਵਿਚ ਸਤਿਕਾਰ ਵਜੋਂ ਨਨਕਾਣਾ ਸਾਹਿਬ ਰਖਿਆ। ਜੋ ਸ਼ਹਿਰ ਗੁਰੂ ਜੀ ਨੇ ਨਮੂਨੇ ਵਜੋਂ ਵਸਾਇਆ, ਉਨ੍ਹਾਂ ਨੇ ਉਸ ਦਾ ਨਾਮ ਆਪਣੇ ਉਤੇ ਨਹੀਂ, ਕਰਤਾਰ ਉਤੇ, ਵਾਹਿਗੁਰੂ-ਪੁਰਾ (ਕਰਤਾਰਪੁਰ) ਹੀ ਰਖਿਆ। ਇਤਿਹਾਸਕਾਰ ਲਤੀਫ ਨੇ ਬਹੁਤ ਸੁੰਦਰ ਲਿਖਿਆ ਹੈ ਕਿ ਗੁਰੂ ਨਾਨਕ ਦੇ ਮੁੱਖ ਵਿਚ ਹਰ ਵੇਲੇ 'ਤੂੰ ਨਿਰੰਕਾਰ ਕਰਤਾਰ ਨਾਨਕ ਬੰਦਾ ਤੇਰਾ' ਦੇ ਸ਼ਬਦ ਹੀ ਰਹਿੰਦੇ ਹਨ। ਸੋ ਉਸ ਰੱਬੀ ਬੰਦੇ ਨੇ ਰੱਬੀ

ਸ਼ਹਿਰ ਹੀ ਵਸਾਇਆ। ਕਰਤਾਰਪੁਰ ਹੀ ਬਾਬੇ ਨੇ ਟਿਕ ਕੇ ਸੰਸਾਰ ਵਿਚ ਟਿਕਦੇ ਹੋਇਆਂ ਸੰਸਾਰ ਤੋਂ ਉੱਚਾ ਰਹਿਣ ਦੀ ਜਾਚ ਸਿਖਲਾਈ :

'ਬਾਬਾ ਆਇਆ ਕਰਤਾਰਪੁਰ,
ਭੇਖ ਉਦਾਸੀ ਸਕਲ ਉਤਾਰਾ ॥
ਪਹਿਰਿ ਸੰਸਾਰੀ ਕਪੜੇ,
ਮੰਜੀ ਬੈਠ ਕੀਆ ਵਰਤਾਰਾ ॥'

ਇਤਿਹਾਸਕ ਅੰਕੜਿਆਂ ਅਨੁਸਾਰ ਗੁਰੂ ਨਾਨਕ ਸਾਹਿਬ ਨੇ ਜ਼ਿੰਦਗੀ ਦੇ ਅੰਤਲੇ ੧੮ ਸਾਲ ਉਥੇ ਕਰਤਾਰਪੁਰ ਗੁਜ਼ਾਰੇ। ਜੀਵਨ ਕਿਵੇਂ ਜੀਊਣਾ ਹੈ ਮਾਲਕ ਨੇ ਪਹਿਲਾਂ ਜੀ ਕੇ ਦਸਿਆ। ਇਹ ਇਕ ਐਸਾ 'ਨਾਨਕ ਪ੍ਰਾਜੈਕਟ' ਹੈ ਜਿਥੋਂ ਰੋਸ਼ਨੀ ਲੈ ਸੰਸਾਰ ਆਪਣੀਆਂ ਜ਼ਿੰਦਗੀਆਂ ਢਾਲ ਸਕਦਾ ਹੈ। **ਚੌਥਾ ਸੀ, ਮੁਲਤਾਨ।** ਮੁਲਤਾਨ ਦਾ ਪੁਰਾਣਾ ਨਾਮ 'ਪ੍ਰਹਿਲਾਦ ਪੁਰੀ' ਸੀ। ਹਰਨਾਖਸ਼ ਤੇ ਹਰਨਿਕਸ਼ਪ ਦੇ ਮਾਣ ਇਥੇ ਹੀ ਟੁੱਟੇ ਸਨ। 'ਹਰਣਾਖਸ਼ ਦੁਸਟ ਹਰਿ ਮਾਰਿਆ, ਪ੍ਰਹਿਲਾਦ ਤਰਾਇਆ' ਉਸੇ ਹੀ ਯਾਦ ਵਿਚ ਅਸੀਂ ਰੋਜ਼ ਪੜ੍ਹਦੇ ਹਾਂ। ਫਿਰ ਬਾਅਦ ਵਿਚ ਮੁਲਤਾਨ ਦਾ ਨਾਮ 'ਭਗਤਪੁਰੀ' ਵੀ ਪਇਆ। ਇਸਲਾਮ ਦਾ ਸੂਰਜ ਚੜ੍ਹਨ ਨਾਲ ਇਹ 'ਪੀਰ ਪੁਰ' ਹੋ ਗਿਆ। ਪੀਰਾਂ, ਫ਼ਕੀਰਾਂ ਦਾ ਗੜ੍ਹ ਬਣ ਗਿਆ। ਵਿਦਿਆ ਦਾ ਕੇਂਦਰ ਹੋਣ ਕਾਰਨ ਇਸ ਦੀ ਪ੍ਰਸਿੱਧਤਾ ਹੋਰ ਵੀ ਵਧੀ। ਭਾਈ ਨੰਦ ਲਾਲ ਜੀ ਨੇ ਗ਼ਜ਼ਨੀ ਤੋਂ ਆ ਕੇ ਪਹਿਲੋਂ ਪਹਿਲ ਆਪਣੀ ਵਿਦਵਤਾ ਦੇ ਜੌਹਰ ਇਥੇ ਹੀ ਦਿਖਲਾਏ ਸਨ ਤੇ ਸ਼ਾਹ ਜਹਾਨ ਨੂੰ ਪ੍ਰਭਾਵਿਤ ਕੀਤਾ ਸੀ। ਗੁਰੂ ਨਾਨਕ ਜੀ ਇਥੇ ਤਿੰਨ ਮਹੀਨੇ ਰਹੇ ਸਨ। ਸੋ ਮੇਰਾ ਯਕੀਨ ਹੈ ਕਿ ਜੇ ਇਨ੍ਹਾਂ ਚਾਰ ਸ਼ਹਿਰਾਂ ਵਿਚ ਗੁਰੂ ਨਾਨਕ ਜੀ ਦੇ ਬਿਤਾਏ ਸਮੇਂ ਨੂੰ ਗਹੁ ਨਾਲ ਵਾਚਿਆ ਜਾਏ ਤਾਂ ਮਹਾਰਾਜ ਦੇ ਜੀਵਨ ਦੀ ਪੂਰੀ ਝਲਕ ਦਿੱਸ ਆਏਗੀ। ਇਕ ਸੰਪੂਰਨ ਜੀਵਨ ਦਾ ਪ੍ਰਭਾਵ ਪਏਗਾ। ਪਰਚਾਰ ਦੌਰਿਆਂ (ਉਦਾਸੀਆਂ) ਵਿਚ ਜਿਸ ਉਪਦੇਸ਼ ਨੂੰ ਗੁਰੂ ਜੀ ਨੇ ਥਾਂ-ਥਾਂ ਜਾ ਪਰਚਾਰਿਆ ਉਸ ਦਾ ਅਮਲੀ ਸਬੂਤ ਇਥੋਂ ਮਿਲੇਗਾ। 'ਕਥਨਾ ਕਰੜਾ ਸਾਰ' ਨਹੀਂ, ਅਸਲ ਅਮਲ ਦਿਖਾਈ ਦੇਵੇਗਾ।

**ਤਲਵੰਡੀ :** 'ਜਪੁ ਸਾਹਿਬ' ਨੂੰ ਛੱਡ ਕੇ ਗੁਰੂ ਨਾਨਕ ਜੀ ਨੇ ਆਪਣੀ ਸਾਰੀ ਬਾਣੀ ਰਾਗਾਂ ਵਿਚ ਲਿਖੀ ਹੈ। ਕੁਲ ੧੯ ਰਾਗ ਗੁਰੂ ਜੀ ਨੇ ਵਰਤੇ ਸਨ। ਜੇਕਰ ਉਨ੍ਹਾਂ ਰਾਗਾਂ ਨੂੰ ਉਨ੍ਹਾਂ ਦੇ ਗਾਏ ਜਾਣ ਵਾਲੇ ਸਮੇਂ ਅਨੁਸਾਰ ਨਿਖੇੜ ਦਿੱਤਾ ਜਾਏ ਤਾਂ ਗੁਰੂ ਜੀ ਦੇ ਜੀਵਨ ਦਾ ਉਹ ਪਾਸਾ ਦਿਖਾਈ ਦੇ ਜਾਏਗਾ ਜੋ ਉਨ੍ਹਾਂ ਤਲਵੰਡੀ ਵਿਚ ਰਹਿ ਗੁਜ਼ਾ-ਰਿਆ ਅਤੇ ਸਾਡੇ ਲਈ ਰਸਤੇ ਦੀ ਰੋਸ਼ਨੀ ਬਣਿਆ। ੧੯ ਰਾਗਾਂ ਵਿਚੋਂ ੮ ਰਾਗ 'ਆਸਾ, ਭੈਰਉ, ਗੂਜਰੀ, ਰਾਮਕਲੀ, ਪ੍ਰਭਾਤੀ, ਬਿਲਾਵਲ, ਸੂਹੀ ਤੇ ਰਾਮਕਲੀ' ਸਵੇਰ ਦੇ ਹਨ। ਪੰਜ ਰਾਗ, 'ਸਿਰੀ ਰਾਗ, ਗਉੜੀ, ਧਨਾਸਰੀ, ਮਾਰੂ ਅਤੇ ਤਿਲੰਗ ਸ਼ਾਮ ਦੇ ਹਨ।' 'ਵਡਹੰਸ, ਕਾਨੜਾ, ਸੋਰਠ, ਬਸੰਤ ਤੇ ਮਲ੍ਹਾਰ' ਰਾਤ ਦੇ ਹਨ ਅਤੇ ਦੁਪੈਹਰ ਦਾ ਇਕੋ ਇਕ 'ਸਾਰੰਗ' ਹੈ। ਇਸ ਵੰਡ ਤੋਂ ਬੜੀ ਅਸਾਨੀ ਨਾਲ ਨਤੀਜਾ ਕਢਿਆ

ਜਾ ਸਕਦਾ ਹੈ ਕਿ ਗੁਰੂ ਜੀ ਦਾ ਬਹੁਤਾ ਜ਼ੋਰ ਅੰਮ੍ਰਿਤ ਵੇਲੇ ਉਤੇ ਸੀ। ਸਿਫ਼ਤ ਸਲਾਹ ਲਈ ਅੰਮ੍ਰਿਤ ਵੇਲਾ ਹੀ ਫੱਬਦਾ ਹੈ। ਫਿਰ ਕੰਮ ਕਾਜ ਵਿਚ ਜੁਟ ਜਾਣਾ ਗੁਰੂ ਜੀ ਦਾ ਮੰਤਵ ਸੀ। ਦੁਪਹਿਰ ਨੂੰ ਗਾਏ ਜਾਣ ਵਾਲਾ ਸਿਰਫ਼ 'ਇਕੋ ਰਾਗ' ਹੋਣਾ ਇਸੇ ਗੱਲ ਦਾ ਸੂਚਕ ਸੀ। ਫੇਰ ਕੰਮ ਧੰਧੇ ਤੋਂ ਵਿਹਲਾ ਹੋ ਉਸ ਦੀਆਂ ਬਖ਼ਸ਼ਸ਼ਾਂ ਗਿਣਨੀਆਂ ਅਤੇ ਰਾਤ ਨੂੰ ਸ਼ੁਕਰਾਨਾ ਕਰ ਕੇ ਸੌਂ ਜਾਣਾ। ਸੋ ਗੁਰੂ ਨਾਨਕ ਜੀ ਨੇ ਕਿਰਤ ਤੇ ਕੀਰਤੀ ਨੂੰ ਜੋੜਿਆ। ਸਿੱਖ ਲਈ ਕਿਰਤ ਕਰਨੀ ਜ਼ਰੂਰੀ ਦੱਸੀ ਪਰ ਨਾਲ ਹੀ (ਸਿਫ਼ਤ ਸਲਾਹ ਸੱਚੇ ਪਾਤਸ਼ਾਹ ਦੀ) ਉਤੇ ਉਤਨਾ ਹੀ ਜ਼ੋਰ ਦਿੱਤਾ। ਸੰਸਾਰ ਦੋਵਾਂ ਦਾ ਅਜੋੜ ਮਿੱਥਦਾ ਸੀ, ਮਾਲਕ ਨੇ ਇਕ-ਮਿਕ ਕਰ ਦਿਖਲਾਇਆ। ਜੇ 'ਕਿਰਤ ਅਧਾਰ ਹੈ ਸਰੀਰ ਦਾ ਤਾਂ 'ਕੀਰਤਨ' ਆਧਾਰ ਹੈ ਆਤਮਾ ਦਾ। ਆਤਮਾ ਬਗ਼ੈਰ ਸਰੀਰ ਰਾਖ ਦੀ ਢੇਰੀ ਹੈ, ਪਰੇਤ ਹੈ। ਇਹ 'ਹਾਥ ਪਾਉ ਕਰਿ ਕਾਮ ਸਭ ਚੀਤ ਨਿਰੰਜਨ ਨਾਲ' ਦੀ ਵਿਆਖਿਆ ਹੀ ਸੀ। ਫਿਰ ਤਲਵੰਡੀ ਵਿਚ ਡੂਮ, ਮਰਦਾਨੇ ਰਬਾਬੀ ਨੂੰ ਸਾਥੀ ਬਣਾਉਣਾ ਇਕ ਜੁੱਗ ਪ੍ਰਵਰਤਕ ਕਰਮ ਸੀ, ਇਨਕਲਾਬੀ ਕਦਮ ਸੀ। ਭਗਤ ਕਬੀਰ ਜੀ, ਰਵਿਦਾਸ ਜੀ ਅਤੇ ਨਾਮ ਦੇਵ ਜੀ ਨੇ ਜਾਤ ਪਾਤ ਵਿਰੁੱਧ ਕਰੜੀ ਤੋਂ ਕਰੜੀ ਗੱਲ ਆਖੀ ਸੀ। ਉਨ੍ਹਾਂ ਮਹਾਂਪੁਰਸ਼ਾਂ ਦਾ ਆਪ ਨੀਵੀਆਂ ਜ਼ਾਤਾਂ ਵਿਚੋਂ ਹੋਣ ਕਾਰਨ, ਉੱਚ ਜਾਤ ਅਭਿਮਾਨੀਆਂ ਨੇ ਗੱਲ ਸੁਣਨੀ ਤਾਂ ਇਕ ਪਾਸੇ, ਕਈ ਊਜਾਂ ਲਾ ਕੇ ਲੋਕਾਂ ਵਿਚ ਉਨ੍ਹਾਂ ਮਹਾਂਪੁਰਸ਼ਾਂ, ਮਹਾਂਬਲੀਆਂ ਵਿਰੁੱਧ ਗ਼ਲਤ-ਫ਼ਹਿਮੀਆਂ ਫੈਲਾਈਆਂ। ਮਜ਼ਾਕ ਤਕ ਕੀਤੇ, 'ਢੇਢ' ਤਕ ਕਿਹਾ, ਧੱਕੇ ਮਾਰੇ ਤੇ ਜਬਰ ਵੀ ਢਾਹੇ। ਗੁਰੂ ਨਾਨਕ ਜੀ ਸੰਸਾਰੀ ਨਜ਼ਰ ਵਿਚ ਜਾਂ ਬ੍ਰਾਹ-ਮਣਾਂ ਦੀ ਬੱਧੀ ਮਰਯਾਦਾ ਅਨੁਸਾਰ ਉੱਚ ਜਾਤੀ ਦੇ ਸਨ। ਉਨ੍ਹਾਂ ਦਾ ਨੀਵੀਂ ਜਾਤ ਦੇ ਡੂਮ ਨੂੰ ਛਾਤੀ ਨਾਲ ਲਗਾਉਣਾ, ਉਸ ਨਾਲ ਰਲ ਕੇ ਕੀਰਤਨ ਕਰਨਾ, ਤਲਵੰਡੀ ਵਿਚ ਹੈਰਾਨੀ ਨਾਲ ਦੇਖਿਆ ਜਾਂਦਾ ਸੀ। ਸ਼ਾਇਦ ਇਸੇ ਲਈ ਸੱਚੇ ਪਾਤਸ਼ਾਹ ਨੂੰ 'ਕੁਰਾਹੀਆ' ਕਿਹਾ ਗਿਆ ਪਰ ਉਹ ਕੀ ਜਾਣਨ ਕਿ ਗੁਰੂ ਨਾਨਕ ਜੀ ਤਾਂ ਨਵੇਂ ਸਮਾਜ ਦੀ ਨੀਂਹ ਰੱਖ ਰਹੇ ਸਨ, ਲੀਹ ਪਾ ਰਹੇ ਸਨ। ਪੱਥ ਪ੍ਰਦਰਸ਼ਕ ਸਨ। ਸੰਸਾਰ ਵਿਚ ਚਾਰ ਹੀ ਵੱਡੇ ਧੰਧੇ ਵਾਹੀ, ਵਪਾਰ, ਹਟੀ ਤੇ ਨੌਕਰੀ ਗਿਣੇ ਗਏ ਹਨ। ਗੁਰੂ ਨਾਨਕ ਜੀ ਨੇ ਚਾਰੇ ਹੀ ਅਪਣਾਏ। ਜਗਤ ਨੂੰ ਦਰਸਾਉਣਾ ਸੀ ਕਿ ਧੰਧਾ ਕੋਈ ਵੀ ਨਿੰਦਨੀਯ ਨਹੀਂ, ਸਾਰੀਆਂ ਕਿਰਤਾਂ ਉਪਮਾ ਯੋਗ ਹਨ। ਸਿਰਫ ਧੰਧਾ ਸੁਥਰਾ ਹੋਣਾ ਚਾਹੀਦਾ ਹੈ। ਤਲਵੰਡੀ ਵਿਚ ਜਦ ਵਪਾਰ ਕਰਨ ਲਈ ਜਾਂ ਹਟੀ ਲਈ ਸੌਦਾ ਖ਼ਰੀ-ਦਣ ਲਈ ਚੂੜ੍ਹਕਾਣੇ ਜਾਂਦੇ ਤਾਂ ਉਨ੍ਹਾਂ ਦਾ ਬਹੁਤਾ ਜ਼ੋਰ 'ਸੱਚਾ ਸੌਦਾ' ਕਰਨ ਉਤੇ ਹੁੰਦਾ ਸੀ। ਕਈ ਵਾਰੀ ਲੋੜਵੰਦਾਂ ਨੂੰ ਮੂਲ ਦੀ ਰਕਮ ਵੀ ਵੰਡ ਆਉਂਦੇ, ਕੇਵਲ ਪ੍ਰਗਟਾਉਣ ਲਈ ਕਿ ਮਾਇਆ ਉਹੀ ਸਫਲ ਹੈ ਜੋ ਵੰਡ ਛਕੀ ਜਾਏ। 'ਗ਼ਰੀਬ ਦਾ ਮੂੰਹ ਸਿੱਖ ਲਈ ਗੁਰੂ ਦੀ ਗੋਲਕ ਹੈ।' ਤਲਵੰਡੀ ਹੀ 'ਨਾਮ ਜਪਣਾ, ਕਿਰਤ ਕਰਨ ਤੇ ਵੰਡ ਛਕਣ' ਦੀ ਆਧਾਰ ਸ਼ਿਲਾ ਰੱਖੀ ਗਈ ਜਿਸ ਉਤੇ ਸਮੇਂ ਨਾਲ ਸਿੱਖੀ ਮਹਲ ਉਸਰਿਆ।

**ਸੁਲਤਾਨਪੁਰ :** ਜਦ ਪਿਤਾ ਕਾਲੂ ਜੀ ਨੇ ਆਪਣੀ ਰੁੱਚੀ ਮੁਤਾਬਕ ਗੁਰੂ ਜੀ ਨੂੰ

ਧੰਧਿਆਂ ਵਿਚ ਖੱਚਤ ਹੁੰਦੇ ਨਾ ਵੇਖਿਆ ਤਾਂ ਭਾਈ ਜੈ ਰਾਮ ਜੀ ਨੂੰ ਆਪਣੇ ਨਾਲ ਸੁਲ-ਤਾਨਪੁਰ ਲੈ ਜਾਣ ਦੀ ਗੱਲ ਆਖੀ। ਗੁਰੂ ਨਾਨਕ ਜੀ ਨੇ ਵੀ ਖ਼ੁਸ਼ੀ ਨਾਲ ਸਵੀਕਾਰ ਕੀਤੀ। ਸੁਲਤਾਨਪੁਰ ਵਿਖੇ ਜਦ ਦੌਲਤ ਖ਼ਾਨ ਲੋਧੀ ਨਾਲ ਪਹਿਲੀ ਭੇਂਟ ਗੁਰੂ ਨਾਨਕ ਜੀ ਦੀ ਹੋਈ ਤਾਂ ਉਸ ਨੇ ਮੋਦੀ-ਖ਼ਾਨੇ ਦਾ ਇੰਚਾਰਜ ਬਣਾ ਦਿੱਤਾ। ਮੋਦੀ-ਖ਼ਾਨੇ ਵਿਚ ਦੋਹਰਾ ਕੰਮ ਹੁੰਦਾ ਸੀ। ਇਕ ਤਾਂ ਜਿਨਸ ਵਿਚ ਆਏ ਮਾਲੀਆ ਨੂੰ ਪ੍ਰਾਪਤ ਕਰਨਾ ਤੇ ਦੂਜਾ ਆਈ ਜਿਨਸ ਵੇਚ ਕੇ ਜ਼ਰ ਇਕੱਠਾ ਕਰ ਕੇ ਖ਼ਜ਼ਾਨੇ ਦਾਖ਼ਲ ਕਰਵਾਉਣਾ। ਦੋਹਰੀ ਲੈਣ-ਦੇਣ ਵਿਚ ਮੌਕਾ ਹੁੰਦਾ ਹੈ ਕੁਝ ਹਥਿਆਉਣ ਦਾ। ਪਰ ਇਤਿਹਾਸ ਗਵਾਹੀ ਦਿੰਦਾ ਹੈ ਕਿ 'ਨਾਨਕ ਜੀ ਕਿਸੀ ਕੀ ਦਮੜੀ ਨਾ ਰਾਖੇ, ਬੜੀ ਸ਼ੋਭਾ ਹੋਈ, ਸਭ ਰਈ-ਅਤ ਲੱਗੀ ਦੁਆਈਂ ਦੇਣ।' ਜਦ ਸ਼ੋਭਾ ਸੁਣ ਮਹਿਤਾ ਕਾਲੂ ਜੀ ਆਏ ਤਾਂ ਉਨ੍ਹਾਂ ਨੇ 'ਕਿਤਨਾ ਧਨ ਜੋੜਿਆ ਹੈ' ਦੀ ਗੱਲ ਪੁੱਛੀ। ਜੋ ਉੱਤਰ ਗੁਰੂ ਨਾਨਕ ਜੀ ਨੇ ਦਿੱਤਾ ਉਹ ਇਕ ਅਖਾਣ ਹੀ ਬਣ ਗਿਆ ਹੈ। ਗੁਰੂ ਜੀ ਨੇ ਫ਼ਰਮਾਇਆ :—

'ਨਹੀ ਹਾਥ ਕੋ ਆਥਿ ਕਰੇ ਥਿਰਤਾ,
ਇਤ ਆਵਤ ਹੈ ਉਤ ਹੂ ਚਲ ਜਾਈ।'

ਮਾਇਆ ਹੱਥ ਵਿਚ ਨਹੀਂ ਟਿੱਕਦੀ. ਇਕ ਪਾਸਿਓਂ ਮਾਇਆ ਆਉਂਦੀ ਹੈ ਤਾਂ ਦੂਜੇ ਪਾਸੇ ਚਲੀ ਜਾਂਦੀ ਹੈ। ਇਹ ਇਕ ਇਤਿਹਾਸਕ ਸਚਾਈ ਹੈ ਕਿ ਗੁਰੂ ਨਾਨਕ ਜੀ ਸੁਲਤਾਨਪੁਰ ਵਿਖੇ ਹਰ ਲੋੜ-ਵੰਦ ਦੀਆਂ ਲੋੜਾਂ ਪੂਰੀਆਂ ਕਰਨ ਵਿਚ ਤਤਪਰ ਰਹਿੰਦੇ ਸਨ। ਜੋ ਅਲੂਫ਼ਾ (ਮਿਥੀ ਹੋਈ ਅਲਾਊਂਸ ਦੀ ਰਕਮ) ਸਰਕਾਰ ਵਲੋਂ ਮਿਲਦੀ ਸੀ ਉਸ ਰਕਮ ਨੂੰ ਆਪ ਨਿਜ ਲਈ ਨਹੀਂ ਸਨ ਵਰਤਦੇ, ਸਗੋਂ ਉਥੇ ਹੀ ਲੋੜਵੰਦਾਂ ਵਿਚ ਵੰਡ ਦਿੰਦੇ ਸਨ ਅਤੇ ਨਿਜੀ ਗੁਜ਼ਾਰਾ ਨਿਯਤ ਕੀਤੀ ਤਨਖ਼ਾਹ ਵਿਚ ਕਰਦੇ ਸਨ। 'ਤੇਰਾ ਤੇਰਾ' ਦੀ ਧੁੰਨੀ ਲਗਾਉਣਾ ਉਨ੍ਹਾਂ ਦੇ ਮਨ ਦਾ ਪ੍ਰਕਾਸ਼ ਹੀ ਸੀ। ਰਿਸ਼ਵਤਾਂ ਤੇ ਠੱਗੀਆਂ ਨਾਲ ਘਰ ਭਰਨ ਵਾਲੇ ਹਾਕਮਾਂ ਲਈ ਗੁਰੂ ਨਾਨਕ ਜੀ ਤਗੜੀ ਰੋਕ ਸਨ। ਸ਼ਿਕਾਇਤੀ ਮੌਕੇ ਦੀ ਭਾਲ ਵਿਚ ਰਹਿੰਦੇ ਸਨ ਕਿ ਇਹ ਰੋਕ ਹਟਾਈ ਜਾਏ। ਉਨ੍ਹਾਂ ਗੁਰੂ ਨਾਨਕ ਜੀ ਉਤੇ 'ਮੋਦੀ ਖ਼ਾਨਾ' ਗ਼ਲਤ ਵਰਤਣ ਦਾ ਦੋਸ਼ ਲਗਾ ਦਿੱਤਾ। ਮੋਦੀ-ਖ਼ਾਨੇ ਦੀ ਪੜਤਾਲ ਹੋਈ। ਉਹ ਪੂਰਾ ਸੀ। ਕਾਜ਼ੀਆਂ ਨਾਲ ਰਲ ਕੇ ਫਿਰ ਇਹ ਸ਼ਿਕਾਇਤ ਬਣਾਈ ਗਈ ਕਿ ਉਹ ਇਸਲਾਮ ਦੇ ਅਸੂਲਾਂ ਤੇ ਹਮਲਾ ਕਰਦਾ ਹੈ। ਗੁਰੂ ਨਾਨਕ ਜੀ ਦੇ ਇਸ ਪ੍ਰਚਾਰ 'ਨ ਹਮ ਹਿੰਦੂ, ਨ ਮੁਸਲਮਾਨ' ਨੂੰ ਧਰਮ ਦੇ ਰਾਖੇ ਹਮਲਾ ਸਮਝਦੇ ਸਨ। ਅਦਾਲਤ ਵਿਚ ਗੁਰੂ ਨਾਨਕ ਜੀ ਪੇਸ਼ ਕੀਤੇ ਗਏ। ਪਹਿਲਾ ਸਵਾਲ ਸੀ 'ਹਿੰਦੂ ਹਸਤੀ ਯਾ ਮੁਸਲਮਾਨ ?' (ਤੂੰ ਹਿੰਦੂ ਹੈਂ ਜਾਂ ਮੁਸਲਮਾਨ) ਗੁਰੂ ਜੀ ਦਾ ਜੁਆਬ ਸੀ, 'ਅੱਜ਼ ਹਰ ਦੋ ਨੇਸਤਮ, ਬੰਦਹ ਖ਼ੁਦਾ ਹਸਤੰਦ ਵ ਹਮਹ ਮਜ਼ਹਬ ਅੱਜ਼ ਮਨ ਹਸਤੰਦ' ('ਦੋਹਾਂ ਵਿਚੋਂ ਮੈਂ ਕੁਝ ਨਹੀਂ, ਮੈਂ ਰੱਬ ਦਾ ਬੰਦਾ ਹਾਂ ਤੇ ਸਾਰੇ ਮਜ਼ਹਬ ਮੇਰੇ ਹਨ')। ਜਦ ਇਸ ਤਰ੍ਹਾਂ ਕਾਜ਼ੀਆਂ ਨੇ ਆਪਣੇ ਮੰਤਵ ਵਿਚ ਸਫਲਤਾ ਹੁੰਦੀ ਨਾ ਵੇਖੀ ਤਾਂ ਹੁਜਤ ਕੀਤੀ ਕਿ 'ਜੇ ਸਾਰੇ ਮਜ਼੍ਹਬ ਤੇਰੇ ਹਨ ਤਾਂ ਸਾਡੇ ਨਾਲ ਨਮਾਜ਼ ਪੜ੍ਹ।' ਮਸਜਦ

ਵਿਚ ਗੁਰੂ ਨਾਨਕ ਜੀ ਲੈ ਜਾਏ ਗਏ। ਅੱਗੋਂ ਉਥੇ ਦੋਲਤ ਖ਼ਾਨ ਵੀ ਪੁੱਜਾ ਹੋਇਆ ਸੀ। ਗੁਰੂ ਨਾਨਕ ਜੀ ਨੇ ਨਵਾਬ ਅੱਗੇ ਸਿਰ ਨ ਝੁਕਾਇਆ। ਅਡੋਲ ਖੜੇ ਰਹੇ। ਸਾਰਿਆਂ ਨੇ ਦੋਲਤ ਖ਼ਾਨ ਦੇ ਕੰਨ ਭਰੇ ਕਿ ਗੁਰੂ ਨਾਨਕ ਨੇ ਨਵਾਬ ਦੀ ਨਿਰਾਦਰੀ ਕੀਤੀ ਹੈ। ਗੁਰੂ ਨਾਨਕ ਜੀ ਨੇ ਪੁੱਛ ਦੇ ਉੱਤਰ ਵਿਚ ਕਹਿਆ 'ਆਂ ਤਮਾਂ ਬੂਦ ਕਿ ਸਲਾਮ ਮੀ ਕਰਦ, ਗਰਦਨ ਬੇ ਤਮਾਂ ਬੁਲੰਦ ਬਵਦ।' (ਜਿਸ ਨੂੰ ਲਾਲਚ ਹੈ ਉਸ ਦਾ ਹੀ ਸਿਰ ਝੁਕਦਾ ਹੈ। ਬਗ਼ੈਰ ਲਾਲਚ ਵਾਲੇ ਦਾ ਸਿਰ ਹਮੇਸ਼ਾਂ ਉੱਚਾ ਰਹਿੰਦਾ ਹੈ।) ਸਿੱਖ ਬੰਦੇ ਦਾ ਬੰਦਾ ਨਹੀਂ ਉਹ ਤਾਂ 'ਵਾਹਿਗੁਰੂ ਜੀ ਕਾ ਖਾਲਸਾ' ਹੈ। ਸਿੱਖ ਤਾਂ 'ਸਮਦਰਸੀ ਇਕ ਦ੍ਰਿਸਟੇਤਾ' ਹੈ। ਸਿੱਖ ਹੁਕਮੀ ਬੰਦਾ ਹੈ। ਚੜ੍ਹਦੀ ਕਲਾ ਵਿਚ ਟਿਕਣ ਵਾਲਾ ਹੈ। 'ਸਰਬੱਤ ਦੇ ਭਲੇ' ਨੂੰ ਮੁੱਖ ਰੱਖਦਾ ਹੈ। ਇਸੇ ਲਈ ਇਤਿਹਾਸਕਾਰ ਅਬਦੁਲ ਕਰੀਮ ਨੇ ਤਾਰੀਖ਼-ਇ-ਪੰਜਾਬ-ਵ-ਤਹੁਫ਼ਾਤੁਲ ਅਹਿਬਾਬ ਵਿਚ ਲਿਖਿਆ ਹੈ, 'ਨਜ਼ਦੇ ਨਾਨਕ ਸ਼ਾਹ ਹਿੰਦੂ-ਵ ਮੁਸਲਮਾਨ ਬਰਾਬਰ ਬੂ-ਦੰਦ। ਯਕੇ ਰਾ ਬ ਦੀਗਰੇ ਤਰਜੀਹ ਨਮੀ ਦਾਦ' (ਗੁਰੂ ਨਾਨਕ ਸਾਹਿਬ ਹਿੰਦੂਆਂ, ਮੁਸਲਮਾਨਾਂ ਨੂੰ ਇਕ ਸਮਾਨ ਸਮਝਦੇ ਸਨ। ਇਕ ਨੂੰ ਦੂਜੇ ਤੋਂ ਚੰਗੇਰਾ ਨਹੀਂ ਸਨ ਜਾਣਦੇ।) ਕਾਜ਼ੀ ਤੇ ਨਵਾਬ ਨੇ ਜਦ ਨਿਮਾਜ਼ ਗੁਜ਼ਾਰੀ ਤਾਂ ਆਪ ਜੀ ਸਿਜਦੇ ਵਿਚ ਨਾ ਹੋ ਚੁੱਪ ਖੜੇ ਰਹੇ। ਉਨ੍ਹਾਂ ਦੀਆਂ ਪੜ੍ਹੀਆਂ ਨਿਮਾਜ਼ਾਂ ਵੇਲੇ ਧਿਆਨ ਹੋਰ ਕਿਸੇ ਪਾਸੇ ਦੱਸ ਕੇ ਨਿਮਾਜ਼ ਦੀ ਸਫਲਤਾ ਦੱਸੀ। ਉਨ੍ਹਾਂ ਸਾਰਿਆਂ ਸਿਰ ਝੁਕਾਇਆ। ਸੁਲਤਾਨਪੁਰ ਹੀ ਬਾਬੇ ਨੇ ਧਿਆਨ ਧਰ ਦੇਖਿਆ ਤਾਂ 'ਜਲਦੀ ਸਭ ਪ੍ਰਿਥਮੀ ਦਿੱਸ ਆਈ।' ਉਥੋਂ ਹੀ ਨਾਨਕ ਜੀ ਜਗਤ ਉਧਾਰ ਲਈ ਪ੍ਰਚਾਰ ਦੌਰਿਆਂ ਉੱਤੇ ਚੜ੍ਹੇ ਸਨ। ਸਾਡੇ ਲਈ ਪੂਰਨੇ ਪਾ ਗਏ ਸਨ ਕਿ ਪ੍ਰਚਾਰ ਦਾ ਢੰਗ ਕੀ ਹੋਵੇ। ਲੇਕਚਰਾਂ ਰਾਹੀਂ ਪ੍ਰਚਾਰ ਨਹੀਂ ਹੁੰਦਾ। ਲੈਕਚਰਾਂ ਦਾ ਪ੍ਰਭਾਵ ਵਕਤੀ ਹੈ। ਬਾਣੀ ਨੂੰ ਸੰਗੀਤ ਨਾਲ ਰਲਾਇਆਂ ਹੀ ਸਦੀਵੀ ਅਸਰ ਹੋ ਸਕਦਾ ਹੈ। ਇਸੇ ਲਈ ਪ੍ਰਚਾਰ ਦੌਰਿਆਂ ਵੇਲੇ ਭਾਈ ਮਰਦਾਨਾ ਜੀ ਨੂੰ ਨਾਲ ਲਿਆ ਸੀ। ਸਦੀਆਂ ਗੁਜ਼ਰ ਜਾਣ ਦੇ ਬਾਅਦ ਵੀ ਪ੍ਰਚਾਰ ਕੀਰਤਨ ਰਾਹੀਂ ਹੀ ਕਰਨ ਦੀ ਲੋੜ ਹੈ। ਮਰਦਾਨਾ ਜੀ ਨੂੰ ਜਦ ਰਬਾਬ ਛੇੜਣ ਲਈ ਕਹਿੰਦੇ ਸਨ ਤਾਂ ਫ਼ਰਮਾਂਦੇ ਸਨ: '**ਛੇੜ ਮਰਦਾਨਿਆ ਰਬਾਬ! ਕਾਈ ਸਿਫ਼ਤ ਖ਼ੁਦਾ ਦੇ ਦੀਦਾਰ ਦੀ ਕਰੀਏ।**'

**ਕਰਤਾਰਪੁਰ :** ਪ੍ਰਚਾਰ ਦੌਰਿਆਂ ਉਪ੍ਰੰਤ ਗੁਰੂ ਨਾਨਕ ਜੀ ਨੇ ਆਪਣਾ ਪੱਕਾ ਟਿਕਾਣਾ ਕਰਤਾਰਪੁਰ ਕੀਤਾ। 'ਵਾਹੀ' ਨੂੰ ਗੁਜ਼ਰ ਦਾ ਵਸੀਲਾ ਬਣਾਇਆ। ਜੋ ਉਪਜ ਆਉਂਦੀ ਤਿੰਨ ਹਿੱਸਿਆਂ ਵਿਚ ਵੰਡ ਦੇਂਦੇ। ਇਕ ਨਿਜ ਗੁਜ਼ਾਰੇ ਲਈ ਵਰਤਦੇ। ਦੂਜਾ ਹਿੱਸਾ ਲੋੜਵੰਦਾਂ ਵਿਚ ਵਰਤਾ ਦੇਂਦੇ ਅਤੇ ਤੀਜਾ ਲੰਗਰ ਵਿਚ ਪਾਉਂਦੇ। ਸਾਡੇ ਲਈ ਪੂਰਨੇ ਸਨ ਕਿ ਮਲਾਂ ਨਹੀਂ ਮਾਰਨੀਆਂ। ਜਦ ਪਹਿਲੀ ਵਾਰ ਭਾਈ ਲਹਿਣਾ ਜੀ ਜੰਮੂ ਲਾਟਾਂ ਵਾਲੀ ਦੇਵੀ ਦੇ ਦਰਸ਼ਨਾਂ ਨੂੰ ਜਾਂਦੇ ਕਰਤਾਰਪੁਰ ਆਏ ਸਨ ਤਾਂ ਉਸ ਸਮੇਂ ਆਪ ਜੀ ਖੇਤਾਂ ਤੋਂ ਹੀ ਵਾਪਸ ਮੁੜ ਰਹੇ ਸਨ ਤੇ ਫਿਰ ਦੂਜੀ ਵਾਰ ਜਦ ਭਾਈ ਲਹਿਣਾ ਜੀ ਘਰੋਂ ਆਏ ਸਨ ਤਾਂ ਵੀ ਆਪ ਖੇਤਾਂ ਵਿਚ ਹੀ ਸਨ। ਕਰਤਾਰਪੁਰ ਹੀ ਮਨੁੱਖਾਂ ਵਿਚ ਪਈਆਂ ਵਿੱਥਾਂ ਮੇਲਣ ਦਾ ਅਸਥਾਨ ਬਣਿਆ। ਉਥੇ ਹੀ ਪਹਿਲੀ ਵਾਰ ਉਚ-ਨੀਚ,

ਭੇਦ-ਭਾਵ, ਧਰਮਾਂ ਦੇ ਵਿਤਕਰੇ ਖ਼ਤਮ ਹੋਏ। ਕਰਤਾਰਪੁਰ ਹੋਈ ਨਿੱਤ ਦੀ ਕਾਰ ਹੀ ਸਿੱਖੀ ਦਾ ਆਦਰਸ਼ ਬਣਿਆ। ਅੰਮ੍ਰਿਤ ਵੇਲੇ ਉਠਣਾ, ਜਪ ਕਰਨਾ, ਸੰਗਤਿ ਵਿਚ ਆ ਕੀਰਤਨ ਵਿਚ ਜੁੜਨਾ, ਵੀਚਾਰ ਕਰਨੀ, ਫਿਰ ਕਿਰਤ ਕਰਨੀ, ਪੰਗਤ ਵਿਚ ਬੈਠ ਸਾਂਝਾ ਲੰਗਰ ਛਕਣਾ, ਸ਼ਾਮ ਨੂੰ ਸੋਦਰ, ਆਰਤੀ ਤੇ ਫਿਰ ਸੋਹਿਲਾ ਹੀ ਨਿਤ ਨੇਮ ਦਾ ਮੁੱਢ ਸੀ। ਸਿੱਖ ਨੂੰ ਗੁਰੂ ਨਾਨਕ ਜੀ ਨੇ 'ਸੋ-ਦਰ' ਲੈ ਜਾਣ ਤੇ ਫਿਰ ਟਿਕਣ ਦੀ ਜਾਚ ਸਿਖਾਈ। 'ਨਿਰਭਉ ਕਾ ਸੋਹਿਲਾ' ਗਾਉਣ ਲਈ ਸਿੱਖਾਂ ਵਿਚ ਜੁਰਅਤਿ ਪੈਦਾ ਕੀਤੀ ਗਈ। ਕਰਤਾਰਪੁਰ ਵਿਖੇ ਗੁਰੂ ਨਾਨਕ ਜੀ ਨੇ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਬਣਾਉਣ ਵੇਲੇ ਜੋ ਪਰਚੇ ਪਾਏ ਸਨ ਉਹ ਇਹ ਹੀ ਦਰਸਾਉਣ ਲਈ ਸਨ ਕਿ ਉਚ ਜਾਤੀ ਵਾਲੇ ਭਾਈ ਲਹਿਣਾ ਜੀ ਨੇ ਆਪਣਾ ਜਾਤੀ ਅਭਿਮਾਨ ਗਵਾਇਆ ਹੈ ਜਾਂ ਨਹੀਂ। ਮੁਰਦਾ ਚੂਹੀ ਚੁੱਕਣ ਲਈ ਕਹਿਣਾ, ਗੰਦੇ ਟੋਏ ਵਿੱਚੋਂ ਕਟੋਰਾ ਕੱਢਣ ਲਈ ਹੁਕਮ ਕਰਨਾ, ਸਰਦੀਆਂ ਵਿਚ ਦਰਿਆ ਰਾਵੀ ਦੇ ਕੰਢੇ ਕਪੜੇ ਧੋਣ ਦੀ ਆਗਿਆ ਕਰਨੀ, ਘਾਹ ਦੀ ਪੰਡ ਚੁਕਣ ਦਾ ਹੁਕਮ ਦੇਣਾ ਤੇ ਆਖ਼ਿਰ ਮੁਰਦਾ ਸਰੀਰ ਖਾਣ ਲਈ ਇਸ਼ਾਰਾ ਕਰਨਾ, ਇਸੇ ਗੱਲ ਦੇ ਸੂਚਕ ਸਨ ਕਿ ਮਨੁੱਖਾਂ ਨਾਲ ਹਿੱਤ ਕਰਨ ਵਿਚ ਭਾਈ ਲਹਿਣਾ ਪਿੱਛੇ ਤਾਂ ਨਹੀਂ ਹੱਟਦੇ। ਭਾਈ ਲਹਿਣਾ ਜੀ ਵਿਚ ਉਸ ਸ਼ਕਤੀ ਦਾ ਪ੍ਰਕਾਸ਼ ਹੋਇਆ ਹੈ ਜਾਂ ਨਹੀਂ ਜਿਸ ਰਾਹੀਂ ਉਹਨਾਂ ਮੁਰਦਾ, ਨਿੱਸਲ ਪਏ ਹਿੰਦੁਸਤਾਨ ਨੂੰ ਜੀਵਨ-ਰੌ ਬਖ਼ਸ਼ਣੀ ਹੈ। ਹਿੰਦੁਸਤਾਨ ਦਾ ਇਕ ਮਹਾਂਪੁਰਸ਼ 'ਗੌਤਮ' ਮੁਰਦਾ ਦੇਖ ਹੀ ਘਰ ਛੱਡ ਬੈਠਾ ਸੀ। ਸੂਰਜ ਪ੍ਰਕਾਸ਼ ਦਾ ਕਥਨ ਹੈ ਕਿ ਜਦ ਮੁਰਦੇ ਤੋਂ ਕਪੜਾ ਹਟਾਇਆ ਗਿਆ ਤਾਂ ਉਥੇ ਮੁਰਦੇ ਦੀ ਥਾਂ ਕੜਾਹ ਪ੍ਰਸ਼ਾਦ ਦਿਖਾਈ ਦਿੱਤਾ :

'ਸੇਤ ਸੇ ਬਸਤਰ ਉਤਾਰਾ ਜਬ ਹੀ।
ਤਿਰਾਹੁਲ ਪਿਖ ਹੀ ਤਬ ਹੀ।'

ਭਾਈ ਲਹਿਣਾ ਜੀ ਇਮਤਿਹਾਨਾਂ ਵਿਚ ਪੂਰੇ ਨਿਕਲੇ। ਗੁਰੂ ਅੰਗਦ ਦੇਵ ਜੀ ਵਿਚ ਤਾਕਤ, ਮਿਠਾਸ, ਸੁਗੰਧੀ ਉਪਜਾਉਣ ਦੀ ਸ਼ਕਤੀ ਆ ਗਈ ਸੀ। 'ਕਿਸੇ ਨੂੰ ਧੰਧੇ ਕਰ ਕੇ ਨਫ਼ਰਤ ਨ ਕੀਤੀ ਜਾਏ' ਗੁਰੂ ਨਾਨਕ ਜੀ ਦਾ ਆਦਰਸ਼ ਸੀ। 'ਅਗੈ ਜਾਤਿ ਨ ਜੋਰ ਹੈ ਅਗੈ ਜੀਉ ਨਵੇ' ਗੁਰੂ ਨਾਨਕ ਜੀ ਦਾ ਸਲੋਕ ਸੀ। ਫਿਰ ਜਿਸ ਵਿਅਕਤੀ ਨੇ ਸੰਸਾਰ ਲਈ ਪੂਰਨੇ ਪਾਉਣੇ ਹਨ ਤੇ ਮਨੁੱਖਤਾ ਦੀ ਅਗਵਾਈ ਕਰਨੀ ਹੈ, ਉਸ ਨੂੰ ਤਾਂ ਵਰਨ ਆਸ਼ਰਮ ਦੇ ਝਗੜਿਆਂ, ਛੂਆ-ਛਾਹੀ ਤੋਂ ਬਹੁਤ ਹੀ ਉੱਚਾ ਹੋਣਾ ਚਾਹੀਦਾ ਹੈ। ਕਰਤਾਰਪੁਰ ਦਾ ਤਜਰਬਾ ਕਾਮਯਾਬ ਰਿਹਾ। ਉਥੇ ਹੀ ਇਕ ਐਸੇ ਸਮਾਜ ਨੇ ਜਨਮ ਲਿਆ ਜਿਸ ਦੀਆਂ ਨੀਹਾਂ ਉਤੇ ਖਾਲਸਾ ਪੰਥ ਉਸਾਰਿਆ।

ਇਕ ਦੂਜੇ ਲਈ ਮਰ ਮਿਟਣ ਵਾਲਾ ਕੈਸਾ ਸਮਾਜ ਉਸਰ ਰਿਹਾ ਸੀ, ਉਸ ਦੀ ਸਾਖੀ ਹੈ ਕਿ ਇਕ ਵਾਰੀ ਗੁਰੂ ਨਾਨਕ ਦੇਵ ਜੀ ਘਰੋਂ ਖੇਤਾਂ ਨੂੰ ਜਾ ਰਹੇ ਸਨ ਕਿ ਕੀ ਡਿਠੋ ਨੇ ਕਿ ਦੋ ਢੇਰਾਂ ਪਾਸ ਖੜਾ ਇਕ ਆਦਮੀ ਕਾਹਲੀ ਕਾਹਲੀ ਇਕ ਢੇਰ ਵਿੱਚੋਂ ਫ਼ਸਲ, ਦੂਜੀ ਢੇਰੀ ਵਿਚ ਸੁੱਟੀ ਜਾ ਰਿਹਾ ਹੈ। ਐਸਾ ਕਰਦੇ ਦੇਖ ਗੁਰੂ ਜੀ ਖੜੇ ਹੋ

ਗਏ ਤੇ ਕਹਿਣ ਲੱਗੇ : 'ਭਲੇ ਲੋਕਾ, ਇਹ ਤੂੰ ਕੀ ਕਰ ਰਹਿਆ ਹੈਂ ?' ਉਸ ਨੇ ਹੱਥ ਜੋੜ ਕਹਿਆ : 'ਮਹਾਰਾਜ ! ਅਸੀਂ ਦੋ ਭਰਾ ਹਾਂ । ਬਰਾਬਰ ਦੀ ਵੰਡੀ ਕਰ, ਛੋਟਾ ਭਰਾ ਘਰ ਗਿਆ ਹੈ । ਮੇਰੀ ਕੋਈ ਓਲਾਦ ਨਹੀਂ ਪਰ ਭਰਾ ਦਾ ਖ਼ਾਨਦਾਨ ਵੱਡਾ ਹੈ । ਸੂਹ ਤਕ ਨ ਹੋਵੇ ਉਸ ਨੂੰ, ਇਸ ਲਈ ਆਪਣੇ ਹਿੱਸੇ ਵਿੱਚੋਂ ਉਸ ਨੂੰ ਦੇ ਰਹਿਆ ਹਾਂ ।' ਗੁਰੂ ਨਾਨਕ ਦੇਵ ਜੀ ਅਸ਼ੀਰਵਾਦ ਦੇ ਕੇ ਖੇਤਾਂ ਵੱਲ ਚਲ ਪਏ । ਜਦ ਸ਼ਾਮ ਨੂੰ ਵਾਪਸ ਮੁੜੇ ਤਾਂ ਦੇਖਦੇ ਹਨ ਕਿ ਉਨ੍ਹਾਂ ਹੀ ਢੇਰੀਆਂ ਪਾਸ ਇਕ ਹੋਰ ਬੰਦਾ ਖੜਾ, ਉਸੇ ਤੇਜ਼ੀ ਨਾਲ ਇਕ ਢੇਰੀ ਵਿੱਚੋਂ ਦੂਜੀ ਢੇਰੀ ਵਿਚ ਪਾ ਰਹਿਆ ਹੈ । ਗੁਰੂ ਜੀ ਨੇ ਰੁਕ ਕੇ ਪੁੱਛਿਆ : 'ਭਲੇ ਪੁਰਸ਼ਾ, ਤੂੰ ਕੀ ਪਿਆ ਕਰਨਾ ਹੈਂ ?' ਉਸ ਨੇ ਕਿਹਾ : 'ਮਹਾਰਾਜ ! ਮੈਂ ਘਰ ਜਾਣ ਲਗਿਆਂ ਦੋਵੇਂ ਢੇਰੀਆਂ ਇਕੋ ਜਹੀਆਂ ਕਰ ਗਿਆ ਸਾਂ ਪਰ ਵੱਡੇ ਭਰਾ ਨੇ ਮੇਰਾ ਪ੍ਰਵਾਰ ਜ਼ਿਆਦਾ ਜਾਣ ਕੇ ਆਪਣੀ ਢੇਰੀ ਵਿੱਚੋਂ ਮੇਰੀ ਢੇਰੀ ਵਿਚ ਪਾ ਦਿੱਤਾ ਹੈ । ਇਹ ਸੱਚ ਹੈ ਕਿ ਮੇਰੇ ਵੱਡੇ ਭਰਾ ਦੀ ਕੋਈ ਸੰਤਾਨ ਨਹੀਂ ਪਰ ਉਸ ਦੇ ਘਰ ਆਇਆ ਗਿਆ ਬਹੁਤ ਹੈ । ਸਾਧੂ, ਸੰਤ, ਮਹਾਤਮਾ, ਅਭਿਆਗਤ ਬਹੁਤ ਆਉਂਦੇ ਹਨ । ਭਰਾ ਦੇ ਘਰ ਕੋਈ ਆਏ ਰਾਜ਼ੀ ਜਾਏ, ਇਸ ਲਈ ਆਪਣੀ ਢੇਰੀ ਵਿੱਚੋਂ ਉਨ੍ਹਾਂ ਦੀ ਢੇਰੀ ਵਿਚ ਪਾ ਰਹਿਆ ਹਾਂ । ਸਾਡਾ ਕੀ ਏ, ਅਸੀਂ ਜਿਉਂ ਤਿਉਂ ਗੁਜ਼ਾਰਾ ਕਰ ਲਵਾਂਗੇ ।' ਮਹਾਰਾਜ ਧੰਨ ਸਿੱਖੀ ਕਹਿ ਧਰਮਸਾਲ ਨੂੰ ਆ ਗਏ ।

ਗੋਕੁਲ ਚੰਦ ਨਾਰੰਗ ਦੇ ਸ਼ਬਦ ਭਾਵ ਪੂਰਤ ਹਨ ਕਿ 'ਜਿਸ ਬ੍ਰਿਛ ਨੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਫਲ ਦਿੱਤਾ, ਉਸ ਦੀ ਬੀਜਾਈ ਗੁਰੂ ਨਾਨਕ ਨੇ ਕੀਤੀ ਸੀ ਤੇ ਬਾਕੀ ਅੱਠਾਂ ਗੁਰੂ ਸਾਹਿਬਾਨ ਨੇ ਸਿੰਜਿਆ ਸੀ । ਜਿਸ ਤੇਗ਼ ਨੇ ਖ਼ਾਲਸੇ ਦੀ ਸ਼ਾਨ ਫੈਲਾਈ, ਇਹ ਠੀਕ ਹੈ ਕਿ ਉਸ ਨੂੰ ਤਿਆਰ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਪਰ ਫ਼ੌਲਾਦ ਗੁਰੂ ਨਾਨਕ ਦੇਵ ਜੀ ਕਮਾ ਕੇ ਦੇ ਗਏ ਸਨ ।' ਇਸ ਸਮ-ਦ੍ਰਿਸ਼ਟੀ ਤਜਰਬੇ ਦਾ ਅਮਲੀ ਵਿਖਾਵਾ ਰਾਬਰਟ ਐਨ. ਕਸਟ ਨੇ ਅੱਖੀਂ ਦੇਖਿਆ । ਉਸ ਨੇ ਲਿਖਿਆ ਕਿ ਇਹ ਕੇਵਲ ਕਰਤਾਰਪੁਰ ਹੀ ਐਸਾ ਅਸਥਾਨ ਹੈ ਜਿਥੇ 'ਸਮਾਧ' ਤੇ 'ਮਕਬਰਾ' ਦੀਆਂ ਦੀਵਾਰਾਂ ਸਾਂਝੀਆਂ ਹਨ । ਹਿੰਦੂਆਂ ਲਈ ਗੁਰੂ ਨਾਨਕ ਅਵਤਾਰ ਸਨ ਤੇ ਮੁਸਲਮਾਨਾਂ ਲਈ ਪੀਰ ਪੈਗੰਬਰ ।

ਸੰਸਾਰ ਦਾ ਪਹਿਲਾ ਸ਼ਾਨਦਾਰ ਇਨਕਲਾਬ ਵੀ ਉਥੇ ਹੀ ੧੫੩੯ ਨੂੰ ਹੋਇਆ । ਇੰਗਲੈਂਡ ਵਿਚ ਹੋਏ ਸ਼ਾਨਦਾਰ ਇਨਕਲਾਬ ੧੬੮੮ ਦੇ ਇਤਿਹਾਸ ਦਾ ਵਿਦਿਆਰਥੀਆਂ ਨੂੰ ਗਿਆਨ ਹੈ ਪਰ ਇਤਿਹਾਸ ਦੇ ਖੋਜੀ ਵੀ ਇਸ ਹੋਏ ਇਨਕਲਾਬ ਤੋਂ ਅਨਜਾਣ ਹਨ । ੧੬੮੮ ਈ: ਦੇ ਇਨਕਲਾਬ ਨੇ ਬੇਸ਼ੱਕ ਵਿਰਾਸਤ ਦੇ ਕਾਨੂੰਨ ਨੂੰ ਤੋੜ ਕੇ ਵਿਲੀਅਮ ਤੇ ਮੇਰੀ ਨੂੰ ਤੱਖਤ ਦਿਲਵਾਇਆ ਪਰ ਇਹ ਸੱਚ ਹੈ ਕਿ ਮੇਰੀ ਜੇਮਜ਼ ਪਹਿਲੇ ਦੀ ਧੀ ਸੀ । ਭਾਈ ਲਹਿਣਾ ਜੀ ਦੂਰ ਦੇ ਵੀ ਗੁਰੂ ਜੀ ਦੇ ਰਿਸ਼ਤੇ ਵਿੱਚੋਂ ਨਹੀਂ ਸਨ । ਕੇਵਲ ਇਕੋ 'ਭਾਉ ਭਗਤੀ' ਦਾ ਰਿਸ਼ਤਾ ਸੀ । ਗੁਰੂ ਨਾਨਕ ਜੀ ਨੇ ਗੁਣ ਦੇਖ, ਆਪਣੇ ਜਿਹਾ ਬਣਾ ਤੱਖਤ ਉਤੇ ਬੈਠਾ ਦਿੱਤਾ । ਜਦ ਗੁਰੂ ਨਾਨਕ ਜੀ ਨੇ ਧਾਣਕ ਰੂਪ

ਧਾਰਿਆ ਤਾਂ ਸਾਰੇ ਹੀ ਸਾਥ ਛੱਡ ਗਏ। ਕੋਈ ਪੈਸੇ, ਕੋਈ ਰੁਪਏ, ਕੋਈ ਮੋਤੀ, ਕੋਈ ਹੀਰੇ ਚੁਣਨ ਵਿਚ ਰੁਝ ਗਏ। ਕਈ ਕੁੱਤੇ ਦੇ ਪਿੱਛੇ ਪੈਣ ਉਤੇ ਭੱਜ ਉਠੇ। ਬਾਬਾ ਬੁੱਢਾ ਜੀ ਕੁਤਕ (ਡੰਡੇ) ਦੀ ਮਾਰ ਖਾ ਹੱਟ ਗਏ ਤੇ ਭਾਈ ਦੁਨੀ ਚੰਦ ਜੀ ਦਰਖ਼ਤ ਓਹਲੇ ਹੋ ਗਏ। ਇਕੋ 'ਲਹਿਣਾ' ਜੀ ਰਹਿ ਗਏ। ਗੁਰੂ ਨਾਨਕ ਜੀ ਨੇ ਪੁੱਛਿਆ, 'ਤੂੰ ਕਿਉਂ ਨਹੀਂ ਜਾਂਦਾ ?' ਤਾਂ ਭਾਈ ਲਹਿਣਾ ਜੀ ਨੇ ਫ਼ਰਮਾਇਆ : 'ਮਾਲਕ ! ਹਰ ਕਿਸੇ ਦਾ ਕੋਈ ਨ ਕੋਈ ਟਿਕਾਣਾ ਹੋਵੇਗਾ, ਮੇਰਾ ਤਾਂ ਤੇਰੇ ਸਿਵਾ ਕੋਈ ਨਹੀਂ।' ਗੁਰੂ ਨਾਨਕ ਜੀ ਉਸ ਸਮੇਂ ਬੋਲ ਉਠੇ : 'ਲਹਿਣਾ ਜੀ ! ਮੇਰਾ ਵੀ ਕੋਈ ਟਿਕਾਣਾ ਨਹੀਂ। ਮੈਂ ਵੀ ਆਪਣੀ ਜੋਤ ਨੂੰ ਟਿਕਾਣ ਦਾ ਟਿਕਾਣਾ ਪਿਆ ਲੱਭਦਾ ਸਾਂ। ਅੱਜ ਲਹਿਣੇ ਦੀ ਜੋਤ ਵਿਚ ਟਿਕਾਣ ਦਾ ਟਿਕਾਣਾ ਮਿਲਿਆ ਹੈ।' ਗੁਰੂ ਨਾਨਕ ਜੀ ਨੇ ਭਾਈ ਲਹਿਣਾ ਦੇ ਚਰਨਾਂ ਨੂੰ ਛੂਹ ਲਿਆ ਤੇ ਪਰਕਰਮਾਂ ਕੀਤੀਆਂ। ਵਾਰੀ ਗਏ। ਭਾਈ ਸਤਾ ਤੇ ਬਲਵੰਡ ਨੇ ਗਵਾਹੀ ਭਰੀ ਹੈ :

'ਗੁਰ ਚੇਲੇ ਰਹਿਰਾਸ ਕੀਇ,
ਨਾਨਕ ਸਲਾਮਤ ਥੀਵਦੈ।
ਸਹਿ ਟਿਕਾ ਦਿਤੋਸੁ ਜੀਵਦੈ।'

ਗੁਰੂ ਨਾਨਕ ਜੀ ਨੇ ਸੰਸਾਰ ਵਿਚ ਇਨਕਲਾਬ ਲਿਆ ਦਿੱਤਾ। 'ਸਿੱਖਾਂ ਪੁਤਾਂ ਘੋਖ' ਕੇ ਗੁਰ-ਗੱਦੀ ਲਹਿਣੇ ਨੂੰ ਦਿੱਤੀ। ਸਿਰ ਛਤਰ ਧਰ ਦਿੱਤਾ। ਵਿਰਾਸਤ ਦਾ ਕਾਨੂੰਨ ਤੋੜ ਦਿੱਤਾ।

ਮੈਥਲੀ ਸ਼ਰਨ ਗੁਪਤ ਨੇ ਇਸੇ ਲਈ ਲਿਖਿਆ ਸੀ :

ਪੁਤਰਵਾਨ ਹੋ ਕਰ ਭੀ
ਗੁਰੂ ਨੇ ਦਿਖਲਾ ਕਰ ਆਦਰਸ਼ ਉਦਾਰ।
ਕੁਲਗਤਿ ਨਹੀਂ, ਸਿਖ ਗੁਣ ਗਤਿ ਹੀ ਰਖਾ
ਗੱਦੀ ਕਾ ਅਧਿਕਾਰ।

**ਮੁਲਤਾਨ** : ਗੁਰੂ ਨਾਨਕ ਜੀ ਜੀਵਨ ਦੇ ਅੰਤਲੇ ਸਾਲ ਦੇ ਮੁੱਢ ਵਿਚ ਮੁਲਤਾਨ ਗਏ। ਉਥੇ ਡੇਰਾ 'ਜਾਤਿ ਅਭਿਮਾਨੀਆਂ' ਦਾ ਨਹੀਂ, ਕਰਾਮਾਤ ਅਭਿਮਾਨੀਆਂ' ਦਾ ਸੀ। ਪੀਰ ਰੱਬ ਦੇ ਸ਼ਰੀਕ ਬਣ ਬੈਠੇ ਸਨ। ਗੁਰੂ ਨਾਨਕ ਜੀ ਦਾ ਆਉਣਾ ਸੁਣ ਕੇ ਮੁਲਤਾਨ ਤੋਂ ਦੁਰਾਡੇ ਹੀ ਦੁੱਧ ਦਾ ਨੱਕਾ-ਨੱਕ ਭਰਿਆ ਕਟੋਰਾ ਭੇਜਿਆ। ਇਹ ਦੁੱਧ ਦਾ ਕਟੋਰਾ ਚਿੰਨ੍ਹ ਮਾਤਰ ਇਸ਼ਾਰਾ ਸੀ ਕਿ ਮੁਲਤਾਨ 'ਪੀਰੀ ਪੁਰ ਹੈ।' ਤੁਹਾਡੀ ਕੋਈ ਥਾਂ, ਲੋੜ ਨਹੀਂ। ਮੁਲਤਾਨ ਪੂਰਿਆ ਹੋਇਆ ਹੈ।

ਗੁਰੂ ਨਾਨਕ ਜੀ ਨੇ ਭਰੇ ਦੁੱਧ ਦੇ ਕਟੋਰੇ ਉਤੇ ਚੰਬੇਲੀ ਦਾ ਫੁੱਲ ਟਿਕਾ ਦਿੱਤਾ। ਇਕ ਕਥਨ ਅਨੁਸਾਰ : 'ਪਤਾਸਾ ਪਾ ਉਪਰ ਫੁੱਲ ਰੱਖ ਮੋੜ ਭੇਜਿਆ।' ਗੁਰੂ ਜੀ ਦਾ ਵੀ ਚਿੰਨ੍ਹ ਮਾਤਰ ਹੀ ਉੱਤਰ ਸੀ ਕਿ ਉਹ ਤਾਂ ਫੁੱਲ ਵਾਂਗ ਟਿਕਣ ਆਏ ਹਨ। ਦੁੱਧ ਨੂੰ

ਕੁਝ ਨਹੀਂ ਕਹਿਣ ਆਏ। ਦੁੱਧ ਆਪਣੀ ਥਾਂ ਟਿਕਿਆ ਰਹੇ। ਨਾਲ ਹੀ ਇਹ ਵਰਨਣ ਸੀ ਕਿ ਤੁਹਾਡੀਆਂ ਆਤਮਾਵਾਂ ਬੇਸ਼ਕ 'ਦੁੱਧ-ਚਿੱਟੀਆਂ, ਬੇ-ਦਾਗ਼' ਹਨ ਪਰ ਤਿੰਨ ਘਾਟਾਂ ਸਾਫ਼ ਦਿਖਾਈ ਦੇ ਰਹੀਆਂ ਹਨ। ਪਹਿਲੀ, ਤੁਹਾਡੇ ਵਿਚ ਸੁਗੰਧੀ ਨਹੀਂ। ਦੂਸਰੇ, ਮਿਠਾਸ ਦੀ ਘਾਟ ਹੈ ਅਤੇ ਤੀਸਰੇ, ਨਿਮ੍ਰਤਾ ਨਹੀਂ। ਇਹ ਫੁੱਲ ਪਤਾਸਾ ਤਿੰਨੇ ਥੋੜ੍ਹਾਂ ਪੂਰੇਗਾ।

ਪੀਰਾਂ ਨੇ ਆਓ ਭਗਤ ਨਾਲ ਮੁਲਤਾਨ ਲੈ ਆਂਦਾ। ਥੁੜਾਂ ਦੂਰ ਕਰਨ ਦਾ ਪ੍ਰਣ ਕੀਤਾ। ਗੁਰੂ ਜੀ ਨੇ ਅਹੰਕਾਰ ਛੱਡ ਪਰਉਪਕਾਰੀ ਜੀਵਨ ਗੁਜ਼ਰ ਕਰਨ ਦੀ ਗੱਲ ਵੀ ਆਖੀ। ਪ੍ਰਸੰਨ ਚਿਤ ਆਤਮਾ ਨੇ ਗੁਰੂ ਨਾਨਕ ਜੀ ਨੂੰ ਕੁਝ ਮੰਗਣ ਲਈ ਕਿਹਾ। ਗੁਰੂ ਜੀ ਨੇ ਫ਼ਰਮਾਇਆ : 'ਜੇ ਤੁਠੇ ਹੋ ਤਾਂ ਅਲਾਹ ਦੇ ਦਰ ਤੋਂ ਗ਼ਰੀਬੀ ਦਾਨ ਲੈ ਦਿਓ।'

ਪੀਰਾਂ ਦਾ ਆਗੂ ਜ਼ਦ ਅਲਾਹ ਦੇ ਦਰਬਾਰ ਪੁੱਜਾ ਤਾਂ ਉਸ ਗੁਰੂ ਨਾਨਕ ਜੀ ਨੂੰ ਗ਼ਰੀਬੀ ਦਾਨ ਦੇਣ ਦੀ ਮੰਗ ਰੱਖੀ। ਅਲਾਹ ਨੇ ਫ਼ਰਮਾਇਆ : 'ਮੇਰੇ ਘਰ ਜਿਤਨੀ ਗ਼ਰੀਬੀ ਸੀ ਉਹ ਤਾਂ ਅੱਗੇ ਹੀ (ਗੁਰੂ) ਨਾਨਕ ਲੈ ਗਿਆ ਹੈ। ਰਤੀ ਭਰ ਰਹਿ ਗਈ ਹੈ ਜੋ ਬਾਕੀ ਜੀਵਾਂ ਵਿਚ ਵੰਡਣੀ ਹੈ, ਇਹ ਵੀ ਲੈ ਜਾਉ।' ਉਸ ਸਾਖੀ ਦਾ ਭਾਵ ਸੀ ਕਿ ਗੁਰੂ ਨਾਨਕ 'ਗੁਰਾਂ ਗੁਰ' ਤੇ ਪਾਤਸ਼ਾਹੀ ਪਾਤਸ਼ਾਹ ਹੁੰਦੇ ਹੋਏ ਵੀ ਨਿਮ੍ਰਤਾ ਦੇ ਪੁੰਜ ਤੇ ਗ਼ਰੀਬੀ ਦਾ ਸਿਖਰ ਸਨ।

ਆਪ ਜੀ ਦਾ ਬਸੰਤ ਰਾਗ ਵਿਚ ਉਚਾਰਨ ਹੈ :

ਨਾਨਕੁ ਵੇਚਾਰਾ ਕਿਆ ਕਹੈ।
ਸਭੁ ਲੋਕੁ ਸਲਾਹੇ ਏਕ ਸੈ।
ਸਿਰੁ ਨਾਨਕ ਲੋਕਾ ਪਾਵ ਹੈ।
ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ।

ਸਾਧੂ ਟੀ. ਐਲ. ਵਾਸਵਾਨੀ ਨੇ ਠੀਕ ਲਿਖਿਆ ਹੈ : 'ਗੁਰੂ ਨਾਨਕ ਜੀ ਨਿੰਮ੍ਰਤਾ ਦੇ ਪੁੰਜ ਸਨ। ਕਈ ਅਨਜਾਣ ਪੁਰਸ਼ ਗੁਰੂ ਨਾਨਕ ਜੀ ਦੀ ਤੁਲਣਾ ਮਾਰਟਨ ਲੂਥਰ ਨਾਲ ਕਰ ਜਾਂਦੇ ਹਨ। ਉਹ ਭੋਲੇ ਪੁਰਸ਼ ਇਹ ਨਹੀਂ ਜਾਣਦੇ ਕਿ 'ਲੂਥਰ' ਇਕ ਜਾਗੀਰਦਾਰ ਤੇ ਅਭਿਮਾਨੀ ਪੁਰਸ ਸੀ। ਲੂਥਰ ਦੇ 'ਖੱਤ' ਤੇ ਉਸ ਦੀਆਂ 'ਮੂੰਹ ਦਰੂਹੀ ਗੱਲਾਂ' (Table talks) ਚੰਗੀ ਤਰ੍ਹਾਂ ਪ੍ਰਗਟ ਕਰਦੀਆਂ ਹਨ ਕਿ ਉਸ ਵਿਚ ਬਹੁਤ ਅਹੰਕਾਰ ਸੀ। ਗੁਰੂ ਨਾਨਕ ਦੀ ਗ਼ਰੀਬੀ ਤੋਂ ਸਾਰੇ ਪ੍ਰਭਾਵਿਤ ਸਨ।' ਗੁਰੂ ਨਾਨਕ ਜੀ ਆਪਣੇ ਆਪ ਨੂੰ 'ਵੀਚਾਰਾ, ਆਦਮੀ, ਨੀਵਾਂ, ਢਾਡੀ, ਸ਼ਾਇਰ, ਸਗਾਂ-ਰਾ, ਕੂਕਰ' ਕਹਿ ਕੇ ਅਨੰਦ ਪ੍ਰਾਪਤ ਕਰਦੇ ਸਨ।

ਬਸ, ਇਹ ਚਾਰ ਸ਼ਹਿਰਾਂ ਵਿਚ ਹੋਈਆਂ ਘਟਨਾਵਾਂ ਤੇ ਉਥੇ ਉਚਾਰੇ ਗੁਰੂ ਜੀ ਦੇ ਬਚਨ ਸਿੱਖ ਦੇ ਸਾਹਮਣੇ ਰਹਿਣੇ ਚਾਹੀਦੇ ਹਨ। ਸਿੱਖ ਦਾ ਨਿਸ਼ਾਨਾ ਹੈ ਉਹ ਕਿਰਤ

ਕਰੇ, ਕੀਰਤੀ ਨ ਛੱਡੇ, ਕਿਸੇ ਧੰਧੇ ਨੂੰ ਮਾੜਾ ਨ ਕਹੇ, ਕਿਸੇ ਨੂੰ ਉਸ ਦੇ ਧੰਧੇ ਕਰ ਕੇ ਨਫ਼ਰਤ ਨ ਕਰੇ, ਮਨੁੱਖ ਨੂੰ ਪਾਲਣਹਾਰਾ ਨ ਸਮਝੇ, ਹਾਕਮਾਂ ਦੇ ਡਰ ਤੋਂ ਆਦਰਸ਼ ਨਾ ਛੱਡੇ, ਸੱਚ ਵੇਲੇ ਸੱਚ ਸੁਣਾਏ, ਸੌਦਾ ਖਰਾ ਕਰੇ, ਤਕੜੀ ਤੋਲੇ ਪਰ ਪਾਸਕੂ ਨਾ ਰੱਖੇ, ਸ਼ਕਰ ਤੋਲਦਿਆਂ ਕੌੜਾ ਨਾ ਬੋਲੇ, ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰੇ, ਮੂਲ-ਮੰਤ੍ਰ ਹਿਰਦੇ ਵਸਾਏ, ਨਿਰਭਉ ਬਣੇ ਤੇ ਨਿਰਵੈਰ ਰਹੇ। ਝਾਲਾਗੈ ਉਠ, ਨਾਮ ਜਪੈ, ਨਿਸ ਬਾਸੁਰ ਅਰਾਧੈ, ਮਨੁੱਖ ਦੀਆਂ ਉਸਾਰੀਆਂ ਵਿਤਕਰੇ ਦੀਆਂ ਦੀਵਾਰਾਂ ਤੋੜੇ, ਆਸਰਾ ਗੁਰੂ ਦਾ ਰਖੇ, ਪਰਉਪਕਾਰੀ ਤੇ ਉਤਸ਼ਾਹੀ ਰਹੇ। ਮਿਠਤ-ਨੀਵੀਂ, ਦੁਨੀਆਂ ਦੇ ਸਾਰੇ ਗੁਣਾਂ ਦਾ ਤੱਤ ਕੋਲ ਰੱਖੇ, ਅੰਮ੍ਰਿਤ ਬਾਣੀ ਰੱਖੇ। ਨਿਮ੍ਰਤਾ ਦਾ ਪਲਾ ਨ ਛਡੇ, ਐਸਾ ਕਰਨ ਨਾਲ ਹੀ ਗੁਰੂ ਨਾਨਕ ਕੋਲ ਬੈਠਣ ਯੋਗ ਹੋ ਸਕੇਗਾ। ਐਸਾ ਸੰਪੂਰਨ ਜੀਵਨ ਬਣਾਏ, ਜੈਸਾ ਉਸ ਦੇ ਗੁਰੂ, ਗੁਰੂ ਨਾਨਕ ਦਾ ਸੀ। ○

# ੩ ਸਭ ਲੋਕ ਉਧਰਣ ਅਰਥਾ

(ਗੁਰੂ ਰਾਮਦਾਸ ਜੀ)

ਭਾਈ ਗੁਰਦਾਸ ਜੀ ਦਾ ਕਥਨ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਹਿਲੀ ਉਦਾਸੀ 'ਤੀਰਥ ਪੁਰਬ ਸਭੇ ਫਿਰ ਦੇਖੈ',

ਅਤੇ ਲੋਕਾਂ ਨੂੰ ਦਰਸਾਇਆ ਕਿ 'ਭੇਖੀ ਪ੍ਰਭੂ ਨ ਪਾਈਐ।'

ਨਾਲ ਹੀ ਆਪਣਾ ਆਦਰਸ਼ ਦ੍ਰਿੜ੍ਹ ਕਰਾਂਦੇ ਹੋਏ ਫ਼ੁਰਮਾਇਆ ਕਿ 'ਤਾਂ ਕਿਛੁ ਘਾਲਿ ਪਵੈ ਦਰ ਲੇਖੈ' ਜੋ ਦਿਲ ਦੀ ਸਫ਼ਾਈ ਤੇ ਆਚਰਨ ਦੀ ਉਚਾਈ ਹੈ।

ਬਾਬੇ ਨੇ ਜਿਥੇ-ਜਿਥੇ ਵੀ ਪੈਰ ਧਰਿਆ ਲੁਕਾਈ ਝੁਕੀ ਤੇ ਉਹ ਅਸਥਾਨ ਪੂਜਣ ਯੋਗ ਹੋ ਗਏ। ਗੁਰੂ ਨਾਨਕ ਜੀ ਸੁਲਤਾਨਪੁਰ ਤੋਂ ਟੁਰ, ਤਲਵੰਡੀ, ਐਮਨਾਬਾਦ, ਲਾਹੌਰ, ਤਰਨਤਾਰਨ, ਕੀਰਤਪੁਰ, ਅੰਬਾਲਾ, ਹਰਦੁਆਰ, ਬਰੇਲੀ, ਪੀਲੀਭੀਤ, ਨਾਨਕ ਮਤਾ, ਲਖਨਊ, ਅਯੁਧਿਆ, ਪਿਰਾਗ, (ਅਲਾਹਬਾਦ) ਬਨਾਰਸ, ਗੋਰਖਪੁਰ, ਗੁਯਾ, ਪਟਨਾ, ਮਾਲਵਾ, ਬਰਦਵਾਨ, ਬੰਗਾਲ, ਢਾਕਾ, ਧਨਪੁਰ, ਮਨੀਪੁਰ, ਕਲਕੱਤਾ, ਜਗਨ ਨਾਥ ਪੁਰੀ, ਸਮੁੰਦਰ ਦੇ ਕੰਢੇ, ਰਾਮੇਸ਼ਵਰਮ ਲੰਕਾ, ਦਖਣ, ਕੁਜਲਾ ਬਨ (ਕੌਡਾ ਰਾਕਸ਼) ਨਾਸਕ, ਪਾਧਰ ਪੁਰ, ਨਰਬਦਾ ਦੇ ਕਿਨਾਰੇ 'ਓਂਕਾਰ' ਮੰਦਰ, ਦੁਆਰਕਾ ਦਿਉਲੀ ਛਾਵਣੀ, ਭੂਪਾਲ, ਸ਼ਿਵਪੁਰ, ਆਗਰਾ, ਮਥਰਾ, ਬ੍ਰਿੰਦਾ ਬਨ, ਦਿੱਲੀ, ਪਾਨੀਪਤ, ਕੁਰੂ-ਕਸ਼ੇਤਰ, ਸੁਲਤਾਨਪੁਰ ਤੋਂ ਤਲਵੰਡੀ ਵਾਪਸ ਮੁੜੇ। ਪੂਰੇ ੮ ਸਾਲ ਆਪ ਜੀ ਨੇ ਉਦਾਸੀ ਕਰ ਜੀਵਨ ਜੁਗਤ ਦਰਸਾਈ। ਸੰਗਤਾਂ ਕਾਇਮ ਕੀਤੀਆਂ ਤੇ ਧਰਮਸਾਲਾਂ ਬੰਨ੍ਹੀਆਂ। ਭੇਖ ਉਦਾਸੀ ਸਗਲ ਉਤਾਰ ਆਪ ਜੀ ਨੇ ਕਰਤਾਰਪੁਰ ਟਿਕਾਣਾ ਕੀਤਾ। ਜੀਵਨ ਦੇ ਅੰਤਲੇ ਦਿਨਾਂ ਵਿਚ ਅਚੱਲ ਵਟਾਲੇ ਆਪ ਜੀ ਦੀ ਸਿਧਾਂ ਨਾਲ ਲੰਮੇਰੀ ਵਿਚਾਰ ਗੋਸ਼ਟੀ ਹੋਈ। ਸਿਧਾਂ ਨੇ ਕਈ ਪ੍ਰਕਾਰ ਦੇ ਸਵਾਲ ਕੀਤੇ। ਗੋਰਖ ਦੇ ਚੇਲੇ ਲੋਹਾਰੀਪਾ ਨੇ ਅਰੰਭ ਵਿਚ ਹੀ ਆਪਣਾ ਮਤ 'ਦੁਨੀਆਂ ਦੇ ਝੰਮੇਲਿਆਂ ਤੋਂ ਵਖਰੇ ਜੰਗਲ ਵਿਚ ਕਿਸੇ ਰੁੱਖ ਹੇਠਾਂ ਰਹਿਣਾ, ਗਾਜਰ ਮੂਲੀ ਖਾਣਾ, ਤੀਰਥ ਤੇ ਇਸ਼ਨਾਨ ਕਰਨਾ ਦੱਸਿਆ।' ਉਸਨੇ ਇਹ ਵੀ ਕਿਹਾ 'ਤੀਰਥ ਇਸ਼ਨਾਨ ਦਾ ਫਲ ਮਿਲਦਾ ਹੈ ਸੁੱਖ ਤੇ ਮਨ ਨੂੰ ਕੋਈ ਮੈਲ ਨਹੀਂ ਲੱਗਦੀ।'

'ਤੀਰਥਿ ਨਾਈਐ, ਸੁਖੁ ਫਲ ਪਾਈਐ,
ਮੈਲੁ ਨ ਲਾਗੈ ਕਾਈ ॥
ਗੋਰਖ ਪੂਤੁ ਲੋਹਾਰੀਪਾ ਬੋਲੈ,
ਜੋਗ ਜੁਗਤਿ ਬਿਧਿ ਸਾਈ' ॥੭॥

ਗੁਰੂ ਨਾਨਕ ਜੀ ਨੇ ਸਿੱਖ-ਮਤ ਦਰਸਾਂਦੇ ਹੋਏ ਫ਼ਰਮਾਇਆ : 'ਅਸਲ ਗਿਆਨ ਦੀ ਵੀਚਾਰ ਇਹ ਹੈ ਕਿ ਦੁਨੀਆਂ ਦੇ ਧੰਧਿਆਂ ਵਿਚ ਰਹਿੰਦਿਆਂ ਮਨੁੱਖ ਨੂੰ ਨੀਂਦ ਨਾ ਆਵੇ। ਧੰਧਿਆਂ ਵਿਚ ਗ਼ਰਕ ਨ ਹੋ ਜਾਏ. ਪਰਾਈ ਵਸਤੂ ਦੇਖ ਮਨ ਨ ਡੋਲਾਏ। ਪ੍ਰਭੂ ਦੇ ਨਾਮ ਦੀ ਟੇਕ ਰੱਖੇ ਤੇ ਨਾਮ ਪ੍ਰਾਪਤ ਕਰਨ ਦਾ ਹੀ ਉਪਰਾਲਾ ਕਰੇ। ਵੱਡਾ ਉਪਰਾਲਾ ਹੈ ਕਿ ਚਸਕਿਆਂ ਵਿਚ ਨਾ ਫਸਿਆ ਜਾਏ। ਇਹ ਹੀ ਹੈ ਤੀਰਥ ਇਸ਼ਨਾਨ ਤੇ ਜ਼ਿੰਦਗੀ ਦਾ ਮੰਤਵ।'

'ਹਾਟੀ ਬਾਟੀ ਨੀਂਦ ਨ ਆਵੈ,
ਪਰ ਘਰਿ ਚਿਤੁ ਨ ਡੋਲਾਈ॥
ਬਿਨੁ ਨਾਵੈ ਮਨੁ ਟੇਕ ਨ ਟਿਕਈ,
ਨਾਨਕ ਭੂਖ ਨ ਜਾਈ ॥
ਹਾਟ ਪਟਣੁ ਘਰੁ ਗੁਰੂ ਦਿਖਾਇਆ,
ਸਹਜੇ ਸਚੁ ਵਾਪਾਰੋ ।
ਖੰਡਿਤ ਨਿੰਦ੍ਰਾ ਅਲਪ ਅਹਾਰੰ ।
ਨਾਨਕ ਤਤੁ ਬੀਚਾਰੋ' ॥੮॥

ਸਿੱਧਾਂ ਦਾ ਅਗਲਾ ਪ੍ਰਸ਼ਨ ਸੀ ਕਿ 'ਜੇ ਹਾਟੀ ਬਾਟੀ' ਨੂੰ ਤਿਆਗਣਾ ਨਹੀਂ ਤਾਂ ਤੁਸਾਂ ਕਿਉਂ ਘਰ ਛਡਿਆ ਸੀ ਅਤੇ 'ਉਦਾਸੀ' ਬਣੇ ਸੀ ? ਕਿਉਂ ਇਹ ਉਦਾਸੀ ਭੇਖ ਧਾਰਿਆ ਸੀ ? ਤੁਸੀਂ ਕਿਹੜੇ ਵੱਖਰੇ ਸੌਦੇ ਦੇ ਵਪਾਰੀ ਹੋ ਤੇ ਸਿੱਖਾਂ ਨੂੰ ਪਾਰ ਲੰਘਣ ਲਈ ਕਿਹੜਾ ਰਾਹ ਦੱਸਿਆ ਹੈ ?

'ਕਿਸ ਕਾਰਣਿ, ਗ੍ਰਿਹਿ ਤਜਿਓ ਉਦਾਸੀ॥
ਕਿਸੁ ਕਾਰਣਿ, ਇਹੁ ਭੇਖੁ ਨਿਵਾਸੀ ।
ਕਿਸੁ ਵਖਰ ਕੇ ਤੁਮ ਵਣਜਾਰੇ ॥
ਕਿਉਂ ਕਰ ਸਾਥੁ ਲੰਘਾਵਹੁ ਪਾਰੇ' ॥੧੭॥

ਗੁਰੂ ਜੀ ਨੇ ਉੱਤਰ ਵਜੋਂ ਫ਼ਰਮਾਇਆ : 'ਗੁਰਮੁਖਾਂ ਨੂੰ ਲੱਭਣ ਲਈ ਉਦਾਸੀ ਬਣੇ ਸਾਂ, ਨਵਾਂ ਫ਼ਲਸਫ਼ਾ ਦਰਸਾਉਣ ਲਈ ਹੀ ਉਦਾਸੀ ਭੇਖ ਧਾਰਿਆ ਸੀ। ਸਚੇ ਪ੍ਰਭੂ ਦੇ ਨਾਮ ਸੌਦੇ ਦੇ ਵਾਪਾਰੀ ਹਾਂ ਤੇ ਸੰਸਾਰ ਤੋਂ ਪਾਰ ਉਤਰਣ ਦਾ ਇਕ ਹੀ ਰਾਹ ਹੈ ਗੁਰੂ ਦੇ ਦਸੇ ਰਾਹ ਉਤੇ ਤੁਰਿਆ ਜਾਏ।'

'ਗੁਰਮੁਖਿ ਖੋਜਤ ਭਏ ਉਦਾਸੀ ॥
ਦਰਸਨ ਕੈ ਤਾਈ ਭੇਖ ਨਿਵਾਸੀ॥

ਸਾਚ ਵਖਰ ਕੈ ਹਮ ਵਣਜਾਰੇ ॥
ਨਾਨਕ ਗੁਰਮੁਖਿ ਉਤਰਸਿ ਪਾਰੇ' ॥੧੯॥

ਸੋ ਇਸ ਉਪ੍ਰੋਕਤ ਨਵੇਂ ਰਾਹ ਉਤੇ ਹੀ ਸਭ ਟੁਰਦੇ ਰਹੇ ਅਤੇ ਗੁਰੂ ਅੰਗਦ ਦੇਵ ਜੀ ਨੇ ਜਫ਼ਰ ਘਾਲਿ ਪਹਿਰਾ ਦਿੱਤਾ। ਇਹਨਾਂ ਆਦਰਸ਼ਾਂ ਲਈ ਉਨ੍ਹਾਂ ਨੂੰ ਤਗੜਾ ਵਿਰੋਧ ਵੀ ਸਹਾਰਨਾ ਪਿਆ ਪਰ ਉਹ ਦ੍ਰਿੜ੍ਹ ਚਿਤ ਹੋ 'ਨਾਨਕ ਕੈ ਘਰ ਕੇਵਲ ਨਾਮ' ਦਾ ਹੋਕਾ ਦਿੰਦੇ ਰਹੇ। ਇਹ ਹੀ ਕਾਰਨ ਹੈ ਕਿ ਉਹਨਾਂ ਦਾ ਖਡੂਰ ਸਾਹਿਬ ਤੋਂ ਬਾਹਰ ਨਿਕਲਣ ਵੀ ਨਾ ਹੋਇਆ। ਗੁਰੂ ਅੰਗਦ ਦੇਵ ਜੀ ਨੀਂਹ ਨੂੰ ਪੱਕਿਆਂ ਤੇ ਕੇਂਦਰ ਨੂੰ ਤਗੜਿਆਂ ਕਰਨ ਵਿਚ ਹੀ ਜੁੱਟੇ ਰਹੇ। ਗੁਰੂ ਅੰਗਦ ਦੇਵ ਜੀ ਨੇ ਬਹੁਤਾ ਜ਼ੋਰ ਗੁਰ ਸ਼ਬਦ ਧਾਰਨ ਤੇ ਹੀ ਦਿੱਤਾ। ਉਹ ਜਾਣਦੇ ਸਨ ਕਿ ਕਿਵੇਂ ਗੁਰੂ ਸ਼ਬਦ ਤੋਂ ਬਿਨਾਂ ਉਹ ਭਟਕਦੇ ਰਹੇ। ਉਨ੍ਹਾਂ ਨੂੰ ਜਾਗ ਗੁਰੂ ਸ਼ਬਦ ਨੇ ਹੀ ਲਗਾਈ ਸੀ। ਉਹ ਜਾਣ ਗਏ ਸਨ ਕਿ ਮਨੁੱਖ ਤ੍ਰਿਸ਼ਨਾ ਅਧੀਨ, ਸੁਆਰਥ ਕਾਰਨ ਥੋੜ-ਦਿਲਾ ਹੋ ਜਾਂਦਾ ਹੈ, ਇਹ ਤੰਗ-ਦਿਲੀ ਸਿਰਫ਼ ਗੁਰੂ ਦੀ ਸ਼ਰਨ ਪਿਆਂ ਹੀ ਦੂਰ ਹੋ ਸਕਦੀ ਹੈ।

ਗੁਰੂ ਅਮਰਦਾਸ ਜੀ ਐਸੇ ਗੁਰ ਵਿਅਕਤੀ ਹਨ ਜਿਨ੍ਹਾਂ ਗੁਰੂ ਪਦਵੀ ਪ੍ਰਾਪਤ ਕਰਨ ਤੋਂ ਪਹਿਲਾਂ ਇੱਕੀ ਵਾਰੀ ਹਰਦੁਆਰ ਜਾ ਕੇ ਗੰਗਾ ਇਸ਼ਨਾਨ ਕੀਤਾ ਸੀ। ਉਸ ਸਮੇਂ ਜਦ ਸਫ਼ਰ ਦੀ ਭਾਰੀ ਔਖਿਆਈ ਕਰ ਕੇ ਸਫ਼ਰ ਦੀ ਕੋਈ ਵੀ ਸਹੂਲੀਅਤ ਨਹੀਂ ਸੀ, ਐਸੇ ਸਮੇਂ ਇਤਨੀ ਵਾਰੀ ਗੰਗਾ ਜਾਣਾ ਕਿਸੇ ਦਿਲੀ ਤੜਪ ਦਾ ਹੀ ਲਖਾਇਕ ਸੀ। ਪਰ ਜਦ ਆਪ ਜੀ ਨੂੰ ਗੁਰੂ ਅੰਗਦ ਦੇਵ ਜੀ ਦੇ ਦੀਦਾਰੇ ਹੋਏ, ਸ਼ਾਂਤੀ ਮਿਲੀ ਤੇ ਉਪਰੰਤ ਇਕ ਟਿਕ ਘਾਲਿ ਕਮਾਈ ਕਰ ਗੁਰ-ਪਦਵੀ ਨੂੰ ਪਾਇਆ ਤਾਂ ਲੋਕਾਂ ਨੂੰ ਤੀਰਥ ਯਾਤਰਾ ਦੇ ਅਰਥ ਸਮਝਾਉਣ ਲਈ ਫਿਰ ਹਰਦੁਆਰ ਗਏ। ਮਤਾਂ ਕੋਈ ਅਣਜਾਣ ਜੀਵ ਭੁਲੇਖਾ ਖਾ ਜਾਏ ਤੇ ਤੀਰਥ ਯਾਤਰਾ ਨੂੰ ਹੀ ਮੁੱਖ ਮੰਤਵ ਸਮਝ ਲਏ, ਗੁਰੂ ਰਾਮਦਾਸ ਜੀ ਨੇ ਇਸ ਲਈ, ਤੁਖਾਰੀ ਰਾਗ ਵਿਚ ਤੀਰਥ ਯਾਤਰਾ ਦਾ ਮੰਤਵ ਵਿਸਥਾਰ ਨਾਲ ਖੋਲ੍ਹ ਕੇ ਦਰਸਾਇਆ। ਗੋਇੰਦਵਾਲ ਤੋਂ ਹਰਦੁਆਰ ਤੱਕ ਦੀ ਪੂਰੀ ਯਾਤਰਾ ਦਾ ਵਰਨਣ ਕੀਤਾ। ਅਰੰਭ ਵਿਚ ਹੀ ਤੀਰਥ-ਯਾਤਰਾ ਦਾ ਆਦਰਸ਼ਕ ਪਹਿਲੂ ਦ੍ਰਿੜ ਕਰਾਂਦੇ ਹੋਏ ਫ਼ਰਮਾਇਆ :—

'ਨਾਵਣੁ ਪੁਰਬੁ ਅਭੀਚੁ,[1]
ਗੁਰ ਸਤਿਗੁਰ ਦਰਸੁ ਭਇਆ ॥'

'ਜਿਸ ਮਨੁੱਖ ਨੂੰ ਗੁਰੂ ਮਾਲਕ ਦਾ, ਸਤਿਗੁਰੂ ਦਾ ਦਰਸ਼ਨ ਪ੍ਰਾਪਤ ਹੋ ਗਿਆ, ਇਹ ਗੁਰੂ ਦਰਸ਼ਨ ਹੀ ਉਸ ਵਿਅਕਤੀ ਵਾਸਤੇ ਤੀਰਥ ਇਸ਼ਨਾਨ ਹੈ। ਉਸ ਮਨੁੱਖ ਵਾਸਤੇ ਸਤਿਗੁਰੂ ਦਾ ਦਰਸ਼ਨ ਹੀ ਅਭੀਚ ਨਛੱਤਰ ਦਾ ਪਵਿੱਤਰ ਦਿਹਾੜਾ ਹੈ।' ਪੁਰਬ ਅਭੀਚ ਦਾ ਅਰਥ ਹੈ, ਉਹ ਪਵਿੱਤਰ ਦਿਨ ਜਦੋਂ ਦਾ ਕੀਤਾ ਤੀਰਥ ਇਸ਼ਨਾਨ ਵੈਰੀਆਂ ਉਤੇ

1. ਪੁਰਬੁ ਅਭੀਚ ਦੀ ਵਿਆਖਿਆ ਲਈ ਪੁਸਤਕ 'ਪਰਖਤੁ ਮੇਰਾਣੁ' ਦਾ ਅਧਿਆਇ ਪੰਜਵਾਂ ਪੜ੍ਹੋ। ਪੁਰਬ ਅਭੀਚ ਜਨਵਰੀ ੧੪, ੧੫੫੩ ਨੂੰ ਲਗਾ ਸੀ।

ਜਿੱਤ ਦੇਣ ਵਾਲਾ ਮੰਨਿਆ ਜਾਂਦਾ ਹੈ। ਗੁਰੂ ਪਾਤਸ਼ਾਹ ਦਾ ਦੀਦਾਰ ਹੀ ਵੈਰੀਆਂ ਨੂੰ ਭਾਂਜ ਦੇਣ ਵਿਚ ਸਹਾਇਤਾ ਦੇਂਦਾ ਹੈ। ਗੁਰੂ ਦੇ ਦਰਸ਼ਨ ਦੀ ਬਰਕਤ ਨਾਲ ਉਸ ਮਨੁੱਖ ਦੀ ਖੋਟੀ ਮੱਤ ਦੀ ਮੈਲ ਕੱਟੀ ਜਾਂਦੀ ਹੈ ਤੇ ਆਤਮਕ ਜੀਵਨ ਵਲੋਂ ਬੇਸਮਝੀ ਦਾ ਅਨ੍ਹੇਰਾ ਦੂਰ ਹੋ ਜਾਂਦਾ ਹੈ।

ਗੁਰੂ ਅਮਰਦਾਸ ਜੀ ਸੰਗਤਾਂ ਸਮੇਤ ਗੋਇੰਦਵਾਲ ਤੋਂ ਬਿਆਸ ਪਾਰ ਕਰ ਕੇ ਦੁਆਬੇ ਵਿਚ 'ਨੂਰ ਮਹਲ' ਜਿਸ ਨੂੰ ਕੋਟ ਗਹਿਲੂਰ ਕਹਿੰਦੇ ਸਨ, ਆ ਟਿਕੇ। ਉਥੇ ਹੀ ਪਿਛੋਂ ਨੂਰ ਜਹਾਨ ਨੇ ਇਕ ਵੱਡੀ, ਸੋਹਣੀ ਸਰਾਂ ਬਣਾਈ ਜੋ 'ਨੂਰ ਮਹਲ ਦੀ ਸਰਾਂ' ਕਰ ਕੇ ਪ੍ਰਸਿੱਧ ਹੋਈ। ਅਨੇਕਾਂ ਸਿੱਖ ਗੁਰੂ ਅਮਰਦਾਸ ਜੀ ਨਾਲ ਉਸ ਲੰਮੇ ਪੈਂਡੇ ਵਿਚ ਜਾਣ ਲਈ ਸ਼ਾਮਲ ਹੋ ਗਏ। ਹਰ ਇਕ ਖਿਨ-ਖਿਨ, ਨਿਮਖ ਨਿਮਖ, ਕਦਮ ਕਦਮ ਤੇ ਹਰ ਰੋਜ਼ ਪ੍ਰਮਾਤਮਾ ਦੀ ਭਗਤੀ ਦਾ ਅਵਸਰ ਬਣਿਆ ਰਹਿੰਦਾ ਸੀ। ਸਾਰੇ ਪੈਂਡੇ ਭਗਤੀ ਦੀ ਜਲ-ਧਾਰਾ ਵਹਿੰਦੀ ਰਹੀ :

'ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ।
ਅਨਦਿਨ ਭਗਤਿ ਬਣੀ ਖਿਨ-ਖਿਨ ਨਿਖਮ ਵਿਖਾ।'

ਗੁਰੂ ਰਾਮਦਾਸ ਜੀ ਨੇ ਇਥੇ ਟੂਕ ਦਿੰਦੇ ਹੋਏ ਫ਼ਰਮਾਇਆ ਕਿ ਇਕ ਗੱਲ ਪੱਕੀ ਜਾਣ ਲੈਣੀ ਕਿ ਤੀਰਥਾਂ ਉੱਤੇ ਇਕੱਠੀ ਹੋਈ ਸਾਰੀ ਲੁਕਾਈ ਨੂੰ ਗ਼ਲਤ ਰਸਤੇ ਤੋਂ ਬਚਾਉਣ ਲਈ ਹੀ ਸਤਿਗੁਰਾਂ ਨੇ ਤੀਰਥਾਂ ਉਤੇ ਜਾਣ ਦਾ ਉੱਦਮ ਕੀਤਾ ਸੀ।

'ਤੀਰਥ ਉਦਮੁ ਸਤਿਗੁਰੂ ਕੀਆ,
ਸਭ ਲੋਕ ਉਧਰਣ ਅਰਥਾ॥'

ਇਸ ਤਰ੍ਹਾਂ ਨਾਮ ਦੇ ਛੱਟੇ ਮਾਰਦੇ ਆਪ ਜੀ ਦਾ ਜੱਥਾ ਕੁਰੂਕਸ਼ੇਤਰ ਪੁੱਜਾ। ਅੰਮ੍ਰਿਤ ਵੇਲੇ ਤੋਂ ਸੋਦਰ ਦੇ ਸਮੇਂ ਤਕ ਦੀਵਾਨ ਸਜਿਆ ਰਹਿੰਦਾ, ਕੀਰਤਨ ਹੁੰਦੇ ਰਹਿੰਦੇ, ਗੁਰੂ ਜੀ ਵੀ ਉਪਦੇਸ਼ ਦਿੰਦੇ, ਨਾਮ ਦਾਨ ਕਰਦੇ ਤੇ ਜਗਤ ਤੋਂ ਪਾਰ ਲੰਘਣ ਦਾ ਵਲ ਸਮਝਾਉਂਦੇ। ਪਰਮਨਾਥ ਦੇ ਢੁੰਢਾਊ ਆ ਕੇ ਵੀਚਾਰਾਂ ਕਰਦੇ ਅਤੇ ਆਪਣੇ ਸੰਸੇ ਨਵਿਰਤ ਕਰਦੇ ਤੇ ਭਰਮਾਂ ਨੂੰ ਤੋੜਦੇ। ਉਥੇ ਹੀ ਕਈ ਧਰਮਾਂ ਦੇ ਵਿਚਾਰਵਾਨ ਵੀ ਪੁੱਜੇ। ਜੋਗੀ, ਜੰਗਮ, ਤਪੇ, ਤਪੀਸਰ, ਮੁਨੀ, ਸੰਨਿਆਸੀ ਵੀ ਆਏ। ਜਿੱਥੇ-ਜਿੱਥੇ ਉਹ ਅਟਕੇ ਖਲੋਤੇ ਸਨ ਉਥੋਂ ਗੁਰੂ ਅਮਰ ਦਾਸ ਜੀ ਨੇ ਅਗਾਂਹ ਨਿਸ਼ਾਨੇ-ਮੰਜ਼ਲ ਵੱਲ ਟੋਰਿਆ। ਵੀਚਾਰਾਂ ਦਾ ਧੁਰਾ ਸੀ ਕਿ ਗੁਰੂ ਹੀ ਪਾਪ ਨਾਸਕ ਹੈ ਅਤੇ ਉਹ ਹੀ ਕਾਮਾਦਿਕ ਵੈਰੀਆਂ ਤੋਂ ਬਚਾ ਸਕਦਾ ਹੈ। ਸਾਧਨਾ ਦਾ ਸਿੱਧਾ ਰਾਹ ਗੁਰੂ ਜੀ ਨੇ ਦੱਸਿਆ। ਜੋ ਤਬਦੀਲੀ ਉਨ੍ਹਾਂ ਵਿਚ ਗੁਰੂ ਅੰਗਦ ਦੇਵ ਜੀ ਨੂੰ ਮਿਲ ਕੇ ਆਈ ਸੀ, ਉਸ ਦਾ ਵਰਨਣ ਗੁਰੂ ਰਾਮਦਾਸ ਜੀ ਨੇ ਇਸ ਛੰਤ ਵਿਚ ਕੀਤਾ। ਪੁਰਾਣੀ ਧਾਰਾ ਬਦਲ ਗਈ। ਵੈਸ਼ਨਵ ਰੁੱਚੀ ਮੁੱਕੀ। ਅਰਚਾ ਪੂਜਾ ਹਟ ਗਈ। ਬਾਹਰਲੀਆਂ ਵਿਧੀਆਂ ਦੀ ਅਰਾਧਨਾ ਮਿਟੀ। ਨਿਰਗੁਣ ਪਾਰ-ਬ੍ਰਹਮ ਦੀ ਉਪਾਸ਼ਨਾ ਜਾਗ ਉੱਠੀ। ਧਿਆਨ ਸਹਿਜੇ ਹੀ ਨਿਰੰਕਾਰ ਵਿਚ ਟਿਕ ਗਿਆ :

'ਸਹਿਜ ਅਦਿਸਟ ਪਛਾਣੀਐ ਨਿਰਭਉ ਜੋਤਿ ਨਿਰੰਕਾਰਾ।
ਸਭਨਾਂ ਜੀਆਂ ਕਾ ਇਕ ਦਾਤਾ ਜੋਤੀ ਜੋਤ ਮਿਲਾਵਣਹਾਰਾ।'

ਇਸ ਨੂੰ ਉਨ੍ਹਾਂ ਭਗਤਿ ਨਿਰਾਲੀ ਅਲਾਹ ਦੀ ਕਿਹਾ। ਇਸ ਵਿਚ ਬੁੱਤ ਪੂਜਾ ਜਾਂ ਬਾਹਰਲੇ ਕਰਮਾਂ ਨੂੰ ਕੋਈ ਥਾਂ ਨਹੀਂ :

'ਭਗਤਿ ਨਿਰਾਲੀ ਅਲਾਹ ਦੀ, ਜਾਪੈ ਗੁਰ ਵੀਚਾਰਿ।
ਨਾਨਕ ਨਾਮੁ ਹਿਰਦੈ ਵਸੈ, ਭੈ ਭਗਤੀ ਨਾਮ ਸਵਾਰਿ।'

ਉਨ੍ਹਾਂ ਇਹ ਵੀ ਸਮਝਾਇਆ ਕਿ ਜਗਤ ਸੰਬੰਧੀ ਜੋ ਖ਼ਿਆਲ ਬਣੇ ਹੋਏ ਸਨ, ਉਨ੍ਹਾਂ ਵਿਚ ਤਬਦੀਲੀ ਇਸ ਨਿਰਾਲੀ ਭਗਤੀ ਅਲਾਹ ਦੀ ਕਰ ਕੇ ਆਈ ਹੈ। ਉਸ ਖ਼ਿਆਲ ਨੂੰ ਖੰਡਨ ਕੀਤਾ ਕਿ ਸੁੱਖ ਵਿਸ਼ਨੂੰ ਦੇ ਧਰਮ ਧਾਮ ਵਿਚ ਹੈ। ਇਹ ਸਭ ਸੁਖ ਜਗਤ ਵਿਚ ਹੀ ਮਿਲ ਸਕਦੇ ਹਨ। ਨਿਰਾਲੀ ਭਗਤੀ ਨਾਲ ਸਭ ਪਾਸੇ ਖੇੜਾ ਹੀ ਲੱਗਦਾ ਹੈ। ਨਿੰਮੋਝੂਣ ਨਹੀਂ ਰਹਿੰਦੀ। ਮਾਯੂਸੀ ਨੇੜੇ ਨਹੀਂ ਆਉਂਦੀ। ਸਭ ਚੰਗਾ ਚੰਗਾ ਲੱਗਣ ਲੱਗ ਪੈਂਦਾ ਹੈ :

'ਆਪਿ ਬਸੰਤ ਜਗਤੁ ਸਭ ਵਾੜੀ।
ਨਾਨਕ ਪੂਰੈ ਭਾਗਿ ਭਗਤਿ ਨਿਰਾਲੀ।'

ਇਕ ਪੰਡਿਤ ਮੋਹਨ ਲਾਲ ਨੇ ਆ ਪੁੱਛਿਆ ਕਿ ਤੁਸਾਂ ਸੰਸਕ੍ਰਿਤ ਕਿਉਂ ਛੱਡ ਦਿੱਤੀ ਹੈ ? ਗੁਰੂ ਜੀ ਨੇ ਠੋਕਵਾਂ ਉੱਤਰ ਦਿੱਤਾ : ਸੰਸਕ੍ਰਿਤ ਖਹ ਦੇ ਪਾਣੀ ਵਾਂਗ ਹੈ ਜੋ ਆਪਣੀ ਹੀ ਪੈਲੀ ਸਿੰਚਦੀ ਹੈ ਅਤੇ ਬਾਣੀ ਧੁਰ ਦੇ ਮੇਘ ਸਮਾਨ ਹੈ ਜੋ ਸਭ ਤੇ ਇਕ ਸਮਾਨ ਵਰ੍ਹਦੀ ਹੈ ਅਤੇ ਤ੍ਰਿਸ਼ਨਾ ਮੁਕਾਂਦੀ ਹੈ :

'ਬੇਦ ਪੁਰਾਨ ਕੂਪ ਜਲ ਜੈਸੇ।
ਬਰੋਸਾਇ ਕੋਇ ਨ ਕਿਓ ਕੈਸੇ।
ਸਤਿਗੁਰ ਬਾਣੀ ਮੇਘ ਸਮਾਨ।
ਬਰਸੈ ਚਹੁ ਦਿਸਿ ਬਿਖੈ ਮਹਾਨ।'

ਕਿਸੇ ਹੋਰ ਨੇ ਪੁੱਛਿਆ ਕਿ ਤੀਰਥਾਂ ਤੇ ਜਾਣ ਦਾ ਕੋਈ ਨ ਕੋਈ ਲਾਭ ਤਾਂ ਹੁੰਦਾ ਹੀ ਹੈ ਤਾਂ ਮਹਾਰਾਜ ਦਾ ਫ਼ਰਮਾਨ ਸੀ :

ਬਿਲਕੁਲ ਨਹੀਂ ! ਤੀਰਥ ਸਗੋਂ ਅਰਦਾਸ ਕਰਦੇ ਹਨ ਕਿ ਉਨ੍ਹਾਂ ਵਿਚ ਜੋ ਮੈਲ ਭਰੀ ਗਈ ਹੈ, ਉਹ ਸਾਧੂ ਕ੍ਰਿਪਾ ਕਰ ਕੇ ਆਉਣ ਤੇ ਮੈਲ ਗਵਾਉਣ :

'ਕਿਲ ਵਿਖ ਮੈਲ ਭਰੇ ਪਰੇ ਹਮਰੈ ਵਿਚ,
ਹਮਰੀ ਮੈਲ ਸਾਧੂ ਕੀ ਧੂਰਿ ਗੁਆਈ।'

ਕਵੀ ਸੋਂਧਾ ਨੇ ਠੀਕ ਲਿਖਿਆ ਹੈ ਕਿ ਕਹਿੰਦੇ ਹਨ ਗੰਗਾ ਜੱਗ ਨੂੰ ਤਾਰਦੀ ਸੀ, ਹੁਣ ਗੰਗਾ ਨੂੰ ਤਾਰਨ ਲਈ ਗੁਰੂ ਇਸ ਜੁਗ ਵਿਚ ਆਇਆ ਹੈ :

'ਗੰਗ ਤਰਾਵਤ ਹੈ ਜਗ ਕੋ,
ਗੁਰ ਗੰਗ ਕੋ ਤਾਰਨ ਕੋ ਜੁਗ ਆਇਆ।'

ਗੁਰੂ ਰਾਮਦਾਸ ਜੀ ਨੇ ਇਸ ਸਾਰੀ ਘਟਨਾ ਬਾਰੇ ਲਿਖਿਆ :

'ਪ੍ਰਥਮੈ ਆਏ ਕੁਲਖੇਤਿ,
ਗੁਰ ਸਤਿਗੁਰ ਪੁਰਬੁ ਹੋਆ ॥
ਖਬਰਿ ਭਈ ਸੰਸਾਰਿ,
ਆਏ ਤ੍ਰੈ ਲੋਆ ॥
ਦੇਖਣਿ ਆਏ ਤੀਨਿ ਲੋਕ,
ਸੁਰਿ ਨਰ ਮੁਨਿ ਜਨ ਸਭਿ ਆਇਆ ॥
ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ,
ਤਿਨ ਕੇ ਕਿਲਵਿਖ ਨਾਸ ਗਵਾਇਆ ॥
ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ,
ਕਰਿ ਗਏ ਗੋਸਟਿ ਢੋਆ ॥
ਪ੍ਰਥਮ ਆਏ ਕੁਲਖੇਤਿ,
ਗੁਰ ਸਤਿਗੁਰੁ ਪੁਰਬ ਹੋਆ ॥੩॥'

ਗੁਰੂ ਰਾਮਦਾਸ ਜੀ ਦੇ ਸ਼ਬਦ 'ਗੋਸ਼ਟਿ ਢੋਆ' ਬਹੁਤ ਭਾਵ-ਪੂਰਤ ਹਨ। ਸਭ ਆਪਣੀਆਂ ਬਣੀਆਂ ਵਿਚਾਰਾਂ ਤੇ ਧਾਰਾਵਾਂ ਗੁਰੂ ਦੇ ਚਰਨਾਂ ਨੂੰ ਭੇਟ ਕਰ ਕੇ ਗਏ। ਨਵੇਂ ਵੀਚਾਰਾਂ ਨਾਲ ਭਰਪੂਰ ਹੋ ਕੇ ਪਰਤੇ। ਨਵੀਂ ਜੀਵਨ ਰੌ ਉਨ੍ਹਾਂ ਵਿਚ ਦੌੜੀ। ਨਰੋਏ ਵਿਚਾਰ ਉਨ੍ਹਾਂ ਅਪਣਾਏ। ਬੰਧਨ ਟੁੱਟੇ।

ਕੁਰੁਖੇਤਰ ਤੋਂ ਥਾਨੇਸਰ ਦੇ ਲਾਗੇ ਪੁੱਜੇ। ਉਥੇ ਕੁਝ ਚਿਰ ਟਿਕ ਕੇ ਕਰਨਾਲ ਤੇ ਪਾਨੀਪਤ ਹੋ ਕੇ ਜਮਨਾ ਕਿਨਾਰੇ ਡੇਰਾ ਲਗਾ ਦਿੱਤਾ। ਦਰਿਆ ਉੱਤੇ ਬੇੜੀਆਂ ਦਾ ਪੁਲ ਸੀ। ਮਸੂਲੀਆਂ ਨੇ ਮਸੂਲ ਕੀ ਮੰਗਣਾ ਸੀ, ਸਗੋਂ ਸਾਰੀ ਭੇਟਾ ਲਿਆ ਕੇ ਪੇਸ਼ ਕਰ ਦਿੱਤੀ। ਜਦ ਸਾਰੀ ਸੰਗਤ ਪੁਲ ਪਾਰ ਕਰਨ ਲੱਗੀ ਤਾਂ ਜਿਸ ਜਿਸ ਨੇ ਗੁਰੂ ਅਮਰਦਾਸ ਜੀ ਦਾ ਨਾਮ ਲਿਆ ਉਸ ਕੋਲੋਂ ਕਿਸੇ ਨੇ ਮਸੂਲ ਨਾ ਪੁੱਛਿਆ। ਸਾਰੀ ਲੁਕਾਈ ਹੀ ਧੰਨ ਗੁਰੂ ਅਮਰਦਾਸ ਕਹਿੰਦੇ ਹੋਏ ਲੰਘਦੀ ਚਲੀ ਗਈ। ਅਸਲ ਵਿਚ ਇਹ ਹੀ ਮਹਿਮਾ ਹੈ ਗੁਰੂ ਦੇ ਨਾਮ ਦੀ। ਜੋ ਉਸ ਨੂੰ ਧਿਆਉਂਦਾ ਹੈ ਉਸ ਕੋਲੋਂ ਸੰਸਾਰੀ ਮਸੂ-ਲੀਏ ਤਾਂ ਕੀ ਜਮ ਜਾਗਾਤੀ ਵੀ ਮਸੂਲ ਨਹੀਂ ਪੁੱਛਣਗੇ। ਇਸ ਦੀ ਗਵਾਹੀ ਗੁਰੂ ਰਾਮਦਾਸ ਜੀ ਨੇ ਭਰਦੇ ਹੋਏ ਉਸੇ ਸ਼ਬਦ ਦੇ ਅਗਲੇ ਹਿੱਸੇ ਵਿਚ ਲਿਖਿਆ :

ਦੁਤੀਆ ਜਮੁਨ ਗਏ,
ਗੁਰ ਹਰਿ ਜਪਨੁ ਕੀਆ ॥
ਜਾਗਾਤੀ ਮਿਲੇ ਦੇ ਭੇਟ,
ਗੁਰ ਪਿਛੈ ਲੰਘਾਇ ਦੀਆ ॥
ਸਭ ਛੁਟੀ ਸਤਿਗੁਰ ਪਿਛੈ,
ਜਿਨਿ ਹਰਿ ਹਰਿ ਨਾਮ ਧਿਆਇਆ ॥

ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ,
ਤਿਨ
ਜਮ ਜਾਗਾਤੀ ਨੇੜਿ ਨ ਆਇਆ ॥
ਸਭ ਗੁਰੂ ਗੁਰੂ ਜਗਤੁ ਬੋਲੈ,
ਗੁਰ ਕੈ ਨਾਇ ਲਇਐ,
ਸਭ ਛੁਟਕਿ ਗਇਆ ॥
ਦੂਤੀਆ ਜਮਨੁ ਗਏ,
ਗੁਰਿ ਹਰਿ ਹਰਿ ਜਪਨੁ ਕੀਆ' ॥੪॥

ਜਮਨਾ ਪਾਰ ਕਰ ਕੇ ਗੁਰੂ ਜੀ ਗੰਗਾ ਕਿਨਾਰੇ (ਹਰਦੁਆਰ) ਪੁੱਜੇ ਤਾਂ ਇਕ ਕਉਤਕ ਹੋਇਆ। ਮਸੂਲੀਆਂ ਨੇ ਯਾਤਰੂ ਟੈਕਸ ਦੀ ਮੰਗ ਕੀਤੀ। ਫ਼ੈਰੋਜ਼ ਤੁਗ਼ਲਕ ਦੇ ਸਮੇਂ ਤੋਂ ਹਿੰਦੂਆਂ ਉੱਤੇ ਯਾਤਰੂ ਟੈਕਸ ਲੱਗਾ ਹੋਇਆ ਸੀ। ਗੁਰੂ ਜੀ ਨ ਇਸ ਟੈਕਸ ਨੂੰ ਕਿਸੇ ਦੇ ਧਰਮ ਵਿਚ ਦਖ਼ਲ ਆਖ ਮਸੂਲ ਦੇਣ ਤੋਂ ਇਨਕਾਰ ਕੀਤਾ। ਮਸੂ-ਲੀਆਂ ਦੀ ਗੋਲਕ ਵਿਚ ਅੱਧੀ ਕੌਡੀ ਵੀ ਮਸੂਲ ਨਾ ਪਿਆ। ਮਸੂਲੀਏ ਹੈਰਾਨ ਹੋ ਗਏ ਤੇ ਬੋਲਣ ਜੋਗੇ ਵੀ ਨਾ ਰਹੇ। ਸਗੋਂ ਇਹ ਕਹਿਣ ਲੱਗੇ ਕਿ ਅਸੀਂ ਹੁਣ ਕੀ ਕਰੀਏ ? ਕਿਸ ਨੂੰ ਆਖੀਏ ? ਸਾਰੀ ਹੀ ਲੁਕਾਈ ਭੱਜ ਗੁਰੂ ਜੀ ਦੀ ਸ਼ਰਨ ਜਾ ਪਈ ਹੈ। ਜਿਹੜੇ ਆਪਣੇ ਆਪ ਨੂੰ ਗੁਰੂ ਦਾ ਸਿੱਖ ਦੱਸ ਰਹੇ ਹਨ, ਉਹਨਾਂ ਪਾਸੋਂ ਮਸੂਲ ਕਿਵੇਂ ਉਗਰਾਹਿਆ ਜਾਏ। ਯਾਤਰੂ ਟੈਕਸ ਤਾਂ 'ਹਿੰਦੂਆਂ' ਕੋਲੋਂ ਲੈਣਾ ਹੈ :

'ਆਢੁ ਦਾਮੁ ਕਿਛੁ ਪਇਆ ਨ ਬੋਲਕ,
ਜਾਗਾਤੀਆਂ ਮੋਹਣ ਮੁੰਦਣਿ ਪਈ ॥
ਭਾਈ, ਹਮ ਕਰਹ ਕਿਆ, ਕਿਸੁ ਪਾਸਿ ਮਾਂਗਹ,
ਸਭ ਭਾਗਿ ਸਤਿਗੁਰ ਪਿਛੈ ਪਈ ॥'

ਮਸੂਲੀਆਂ ਨੇ ਕਈ ਹੀਲੇ ਸੋਚੇ, ਕਈ ਉਪਾਵ ਵੀ ਕੀਤੇ। ਆਖ਼ਿਰ ਉਹਨਾਂ ਵੀਚਾਰ ਕਰ ਕੇ ਵੇਖ ਲਿਆ ਕਿ ਮਸੂਲ ਉਗਰਾਹੁਣ ਵਿਚ ਪੇਸ਼ ਨਹੀਂ ਜਾ ਸਕਦੀ ਅਤੇ ਉਹ ਗੋਲਕਾਂ ਬੰਦ ਕਰ ਕੇ ਉੱਠ ਕੇ ਚਲੇ ਗਏ :

'ਜਾਗਾਤੀਆਂ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ,
ਭੰਨਿ ਬੋਲਕਾ ਸਭਿ ਉਠਿ ਗਇਆ ॥'

ਉਹਨਾਂ ਮਸੂਲੀਆਂ ਨੇ ਜਾ ਕੇ ਦਿੱਲੀ ਸ਼ਕਾਇਤ ਕੀਤੀ ਕਿ ਕੋਈ ਟੈਕਸ ਨਹੀਂ ਦੇਂਦਾ। ਜਦ ਪਿਛੋਂ ਅਕਬਰ ਨੇ ਗਹੁ ਨਾਲ ਸਾਰੀ ਘਟਨਾ ਦੇ ਕਰਮਾਂ ਤੇ ਪ੍ਰਤੀਕਰਮਾਂ ਉੱਤੇ ਵੀਚਾਰ ਕੀਤੀ ਤਾਂ ਇਸ ਸਿੱਟੇ ਉੱਤੇ ਪੁੱਜਾ ਕਿ 'ਸੁਲਹ ਕੁਲ' ਕਹਿਲਾਣ ਵਾਲੇ ਲਈ ਇਹ ਯਾਤਰੂ ਟੈਕਸ, ਜਜ਼ੀਆ ਆਦਿ ਨਹੀਂ ਸੋਭਦੇ। ਉਸ ਨੇ ਫ਼ਰਮਾਨ ਰਾਹੀਂ ਯਾਤਰੂ ਟੈਕਸ ਤੇ ਜਜ਼ੀਆ ਹਟਾ ਦਿੱਤਾ ਤੇ ਗੁਰੂ ਅਮਰਦਾਸ ਸਦਕਾ ਪਹਿਲੀ ਵਾਰ ਧਾਰਮਿਕ ਸੁਤੰਤਰਤਾ ਦੀ ਧੁਨੀ ਉੱਠੀ। ਇਹ ਸੀ ਕਉਤਕ ਜਿਸ ਨੂੰ ਗੁਰੂ ਰਾਮਦਾਸ ਜੀ

ਨੇ ਯਾਦ ਵਜੋਂ ਲਿਖਿਆ ਕਿ :—

'ਤ੍ਰਿਤਆ ਆਏ ਸੁਰਸਰੀ,
ਤਹ ਕਉਤੁਕ ਚਲਤੁ ਭਇਆ ॥'

ਹਰਦੁਆਰ ਪੁੱਜ ਕੇ ਗੁਰੂ ਜੀ ਨੇ 'ਕਨਖਲ' ਦੇ ਲਾਗੇ ਡੇਰਾ ਕੀਤਾ। ਉਥੇ ਵੀ ਅੰਮ੍ਰਿਤ ਵੇਲੇ ਦਾ ਦੀਵਾਨ ਲੱਗ ਜਾਣਾ ਤੇ ਕੀਰਤਨ ਦਾ ਅਨੰਦ ਲੁਕਾਈ ਨੇ ਮਾਣਨਾ। ਫਿਰ ਲੋਕਾਂ ਨਾਲ ਮੇਲ ਜੋਲ, ਲੰਗਰ, ਦੁਪਹਿਰ ਢਲੇ ਆਰਾਮ ਤੇ ਬਾਅਦ ਵਿਚ ਗੋਸ਼ਟੀ, ਫਿਰ ਸੋਦਰ ਦੇ ਦੀਵਾਨ ਸਜਣੇ। ਉਪਮਾ ਸੁਣ ਤੇ ਕਉਤਕ ਦੇਖ ਨਗਰ ਦੇ ਤੁਰਨੇ ਸਿਰ ਸਜਨ ਗੁਰੂ ਜੀ ਕੋਲ ਆਏ। ਉਹਨਾਂ ਗੁਰੂ ਦੀ ਓਟ ਲਈ, ਸਤਿਗੁਰੂ ਦਾ ਪੱਲਾ ਫੜਿਆ। ਉਹਨਾਂ ਨੂੰ ਇਹ ਯਕੀਨ ਹੋ ਗਿਆ ਕਿ ਗੁਰ ਸਤਿਗੁਰੂ ਤੇ ਗੁਰੂ ਗੋਬਿੰਦ ਨੂੰ ਹਿਰਦੇ ਵਸਾਉਣਾ ਹੀ ਅਸਲ ਸਿਮ੍ਰਤੀ ਹੈ, ਸ਼ਾਸਤ੍ਰਾਥ ਹਨ :

'ਮਿਲਿ ਆਏ ਨਗਰ ਮਹਾ ਜਨਾ,
ਗੁਰ ਸਤਿਗੁਰ ਓਟ ਗਹੀ ॥
ਗੁਰੁ ਸਤਿਗੁਰੁ, ਗੁਰੁ ਗੋਬਿੰਦ ਪੁਛਿ;
ਸਿਮ੍ਰਿਤ ਕੀਤਾ ਸਹੀ।'

ਉਹਨਾਂ ਸਾਰੇ ਵੱਡੇ ਪਤਵੰਤੇ ਸੱਜਣਾਂ ਨੇ ਇਹ ਨਿਰਨਾ ਵੀ ਕਰ ਲਿਆ ਕਿ ਸੁਕਦੇਵ, ਪ੍ਰਹਿਲਾਦ, ਸ੍ਰੀ ਰਾਮ ਚੰਦਰ ਨੇ ਗੋਵਿੰਦ ਗੋਵਿੰਦ ਆਖ ਕੇ ਹੀ ਪਰਮ ਪਦਵੀ ਪਾਈ ਸੀ ਤੇ ਉਹ 'ਨਾਮ' ਹੀ ਸਿਮ੍ਰਤੀਆਂ ਤੇ ਸ਼ਾਸਤਰ ਹਨ। ਉਹਨਾਂ ਸਭਨਾਂ ਨੇ ਸਰੀਰਕ ਕਿਲ੍ਹੇ ਵਿਚ ਵੱਸਣ ਵਾਲੇ ਕਾਮਾਦਿਕ ਪੰਜਾਂ ਚੋਰਾਂ, ਪੰਜਾਂ ਡਾਕੂਆਂ ਦਾ ਖੁਰਾ ਖੋਜ ਹੀ ਮਿਟਾ ਦਿੱਤਾ :

'ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ,
ਤਿਨ ਕਾ ਥਾਉ ਥੇਹੁ ਗਵਾਇਆ ॥'

ਇਸ ਤਰ੍ਹਾਂ ਉਹਨਾਂ ਸਾਰਿਆਂ ਪੁਰਸ਼ਾਂ ਨੇ ਗੁਰੂ ਦੇ ਦਰਸ਼ਨਾਂ ਤੋਂ, ਗੁਰੂ ਨਾਨਕ ਦੇ ਉਪਦੇਸ਼ ਰਾਹੀਂ ਪਰਮਾਤਮਾ ਦਾ ਭਗਤੀ ਦੀ ਦਾਤ ਹਾਸਿਲ ਕਰ ਲਈ। ਨਗਰ ਵਿਚ ਸਦਾ ਕੀਰਤਨ ਹੋਣ ਲੱਗੇ ਤੇ ਉਹ ਕੀਰਤਨ ਹੀ ਉਹਨਾਂ ਲਈ ਪੁਰਾਨਾਂ ਦੇ ਪਾਠ ਤੇ ਪੁੰਨ ਦਾਨ ਹੋ ਗਏ :

'ਕੀਰਤਨ ਪੁਰਾਣ ਨਿਤ ਪੁੰਨ ਹੋਵਹਿ,
ਗੁਰ ਬਚਨਿ ਹਰਿ ਭਗਤਿ ਲਹੀ।'

ਇਸ ਤਰ੍ਹਾਂ ਸਭ ਲੁਕਾਈ ਨੂੰ 'ਤੀਰਥ ਯਾਤਰਾ' ਦਾ ਅਰਥ ਸਮਝਾ ਗੁਰੂ ਜੀ ਵਾਪਸ ਮੁੜੇ। ਆਪ ਜੀ ਮੋਹੜੇ ਪਿੰਡ, ਜਿਸ ਨੂੰ ਮਹਿਮਾ ਪ੍ਰਕਾਸ਼ ਵਿਚ ਮਿੱਠੜਾ ਵੀ ਲਿਖਿਆ ਹੈ, ਆ ਉਤਰੇ। ਪੰਡਤ ਦੁਰਗੋ ਸਾਰਸੁਤ ਭੰਭੀ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਪਛਾਣ

ਲਿਆ। ਇਹ ਦੁਰਗੋ ਪੰਡਿਤ ਉਹ ਹੀ ਸੀ ਜਿਸ ਨੇ ਗੁਰ-ਮਿਲਾਪ ਤੋਂ ਪਹਿਲਾਂ ਪੈਰਾਂ ਵਿਚ ਪਦਮ ਦੇਖ ਕਿਹਾ ਸੀ 'ਤੁਸੀਂ ਚਕ੍ਰਵਰਤੀ ਰਾਜਾ ਜਾਂ ਅਧਿਆਤਮ ਵਰਤੀ' ਹੋਵੋਗੇ : ਗੁਰੂ ਜੀ ਐਸਾ ਸੁਣ ਕੇ ਮੁਸਕਰਾਏ ਸਨ ਤੇ ਕੁਝ ਦੇਣ ਲਈ ਪੋਟਲੀ ਹੱਥ ਪਾਇਆ ਸੀ ਤਾਂ ਦੁਰਗੋ ਪੰਡਿਤ ਨੇ 'ਫੇਰ, ਜਦ ਪਦਮ ਰੇਖਾ ਫਲੇਗੀ' ਆਖ ਕੇ ਚੁੱਪ ਕਰ ਗਿਆ ਸੀ। ਉਸ ਨੇ ਹੁਣ ਪਿਛਲੀ ਗੱਲ ਯਾਦ ਕਰਵਾ ਦਾਨ ਦੀ ਮੰਗ ਕੀਤੀ। ਗੁਰੂ ਜੀ ਮੁਸਕਰਾਏ ਤੇ ਫ਼ਰਮਾਇਆ : 'ਜੇ ਪਰਮਾਰਥਕ ਧਨ ਦੀ ਲੋੜ ਹੈ ਤਾਂ ਦੱਸੋ, ਜੇ ਸੰਸਾਰੀ ਵਸਤੂਆਂ ਦੀ ਇੱਛਾ ਹੈ ਤਾਂ ਪਰਗਟ ਕਰੋ।' ਬ੍ਰਾਹਮਣ ਨੇ ਹੱਥ ਜੋੜ ਬੇਨਤੀ ਕੀਤੀ : 'ਜੇ ਨਾਮ ਦੇਵੋ ਅਤੇ ਧਨ ਨਾ ਦੇਵੋ ਤਾਂ ਧਨ ਬਗ਼ੈਰ ਜਗਤ ਵਿਚ ਸੋਭਾ ਨਹੀਂ ਮਿਲਦੀ। ਜੇ ਪਾਸ ਧਨ ਪਦਾਰਥ ਹੋਣ ਤੇ ਨਾਮ ਨਾ ਹੋਵੇ ਤਾਂ ਜਮ ਦਾ ਡੰਡ ਮਿਲਦਾ ਹੈ, ਸੋ ਪਾਤਸ਼ਾਹ ! ਦੋਵਾਂ ਦੀ ਦਾਤ ਬਖ਼ਸ਼ੋ' :

'ਨਾਮ ਦੇਹਿ, ਧਨ ਦੇਹਿ ਨ ਜਨ ਕੋ,
ਧਨ ਬਿਹੀਨ ਜਨ ਜਗ ਨ ਸੁਹਾਇ।
ਜੇ ਧਨ ਦੇਹਿ, ਨਾਮ ਨਾ ਦੇਵੈ,
ਨਾਮ ਬਿਨਾ ਜਨ ਜਮ ਪੁਰ ਜਾਇ।
ਤੁਮ ਪੈ ਕਹੀ ਨਹੀ ਬਨਿ ਆਵੈ,
ਜਿਉ ਭਾਵੈ ਤਯੋ ਬਨਤ ਬਨਾਇ।
ਗੁਰੂ ਅਮਰ ਦਾਸ ਤੇਜੋ ਕੇ ਨੰਦਨ,
ਦੋਨਹੁ ਨਿਰਮਲ ਪੰਥ ਚਲਾਏ। (ਰਾਸਿ ਪਹਿਲੀ, ਅੰਸੂ ੫੦)

ਗੁਰੂ ਜੀ ਨੇ 'ਨਾਮ ਧਨ' ਤੇ 'ਸੰਸਾਰੀ ਧਨ' ਦੋਹਾਂ ਦਾ ਵਰ ਦਿੱਤਾ। ਭਾਈ ਸਾਹਿਬ ਸੰਤੋਖ ਸਿੰਘ ਜੀ ਲਿਖਦੇ ਹਨ :—

'ਕਹਯੋ ਬਾਕ ਦੋਨੋ ਤੁਮ ਲੇਵਹੁ ॥
ਪ੍ਰਾਪਤ ਹ੍ਵੈ ਸੁਖ ਅਬਹਿ ਅਛਹੁ ॥
ਜਬ ਲੌ ਜੀਵਹ ਧਨ ਬਹੁ ਪਾਵਹੁ ॥
ਸਿਮਰਹੁ ਸਤਿਨਾਮ ਲਿਵ ਲਾਵਹੁ ॥
ਅੰਤ ਸਮੇਂ ਜਮ ਨਹਿ ਦਰਸੈ ਹੋ ॥
ਪੁਨ ਦਾਨ ਕੇ ਲੋਕ ਸਿਧੈ ਹੋ ॥'

ਉਥੋਂ ਆਪ ਜੀ ਪਰਚਾਰ ਕਰਦੇ ਵਾਪਸ ਗੋਇੰਦਵਾਲ ਪੁੱਜੇ। ਸੂਰਜ ਪ੍ਰਕਾਸ਼ ਦੇ ਕਰਤਾ ਨੇ ਠੀਕ ਲਿਖਿਆ ਹੈ ਕਿ ਤੀਰਥਾਂ ਵਿਚ ਲੋਕਾਂ ਦੇ ਪਾਪਾਂ ਦੀ ਪਈ ਮੈਲ ਦੇ ਕਾਰਨ ਤੀਰਥਾਂ ਦੀ ਅਰਾਧਨਾ ਤੇ ਗੁਰੂ ਜੀ, ਜੋ ਆਪ ਮਹਾਨ ਤੀਰਥ ਸਨ, ਗਏ ਸਨ। ਤੀਰਥ ਦਾ ਮੰਤਵ ਹੀ ਇਹ ਹੈ ਕਿ ਜੀਵਨ ਵਿਚ ਤਬਦੀਲੀ ਆਏ। ਸੋ ਲੋੜ ਇਸ ਗੱਲ ਦੀ ਹੈ ਕਿ ਤੀਰਥ ਇਸ਼ਨਾਨ ਦੀ ਬਰਕਤ ਨਾਲ ਹੱਕ ਦੀ ਕਮਾਈ ਕਰਨ ਦੀ

ਆਦਤ ਬਣ ਜਾਏ, ਵਿਕਾਰਾਂ ਵਲੋਂ ਰੁਚੀ ਹਟੇ, ਈਰਖਾ ਵਿਰੋਧ ਨਾ ਰਹੇ। ਕਿਸੇ ਦਾ ਨੁਕਸਾਨ ਹੁੰਦਾ ਵੇਖ ਕੇ ਮਨ ਖ਼ੁਸ਼ ਨਾ ਹੋਵੇ, ਸਗੋਂ ਹਮਦਰਦੀ ਜਾਗੇ। ਜੇ ਤੀਰਥ ਇਸ਼ਨਾਨ ਨਾਲ ਮਨ ਵਿਚ ਭਲੇ ਪਾਸੇ ਦੀ ਇਹੋ ਜਹੀ ਕੋਈ ਤਬਦੀਲੀ ਨਹੀਂ ਆਈ ਤਾਂ ਤੀਰਥ ਯਾਤਰਾ ਤੋਂ ਆਤਮਕ ਜੀਵਨ ਵਾਲੇ ਪਾਸੇ ਦਾ ਖੱਟਿਆ ਕੀਹ ?

ਗੁਰੂ ਨਾਨਕ ਦੇਵ ਜੀ ਦਾ ਹੁਕਮ ਸਦਾ ਯਾਦ ਰਖਣਾ ਹੈ ਕਿ ਤੀਰਥ ਜਾਣ ਦਾ ਕੋਈ ਲਾਭ ਨਹੀਂ। ਤੀਰਥ ਹੈ, ਉਸ ਦੀ ਹੋਂਦ ਦਾ ਪ੍ਰਕਾਸ਼ ਅੰਦਰ ਕਰਨਾ। ਸ਼ਬਦ ਦੀ ਵੀਚਾਰ ਤੇ ਅੰਦਰਲਾ ਹਉਮੈ ਦਾ ਗੁਬਾਰ ਮਿਟਾ ਰੌਸ਼ਨ ਕਰ ਲੈਣਾ।

ਤੀਰਥਿ ਨਾਵਣ ਜਾਉ, ਤੀਰਥੁ ਨਾਮ ਹੈ ॥
ਤੀਰਥੁ ਸਬਦ ਬੀਚਾਰੁ, ਅੰਤਰਿ ਗਿਆਨੁ ਹੈ ॥

(ਧਨਾਸਰੀ ਮਹਲਾ ੧)



## ੪ ਦੀਨ ਦੁਨੀ ਦਾ ਥੰਮ

ਸਤਿਗੁਰੂ ਦੇ ਰਾਹ ਦੇ ਢੂੰਡਾਊ ਰੱਬੀ ਭਟਾਂ ਕਲ੍ਹ ਸਹਾਰ, ਨਲ੍ਹ, ਗਯੰਦ, ਮਥਰਾ, ਬਲ, ਕੀਰਤ ਤੇ ਸਲ ਨੇ ਗੁਰੂ ਰਾਮਦਾਸ ਜੀ ਦੀ ਉਪਮਾ ਕਰਦੇ ਹੋਏ ੬੦ ਸਵੱਈਏ ਉਚਾਰੇ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਜਿਥੇ ਸਵੱਈਆਂ ਨੂੰ ਪੜ੍ਹ ਕੇ ਡੋਲਦੀ ਸ਼ਰਧਾ ਥੰਮ ਜਾਂਦੀ ਹੈ, ਉਥੇ ਗੁਰੂ ਵਿਅਕਤੀ ਦਾ ਸਹੀ ਸਰੂਪ ਵੀ ਅੱਖਾਂ ਸਾਹਮਣੇ ਉਜਾਗਰ ਹੋ ਖਲੋਂਦਾ ਹੈ। ਉਂਝ ਕੋਈ ਸ਼ੱਕ ਨਹੀਂ ਕਿ 'ਜੋਤ ਓਹਾ ਹੈ, ਜੁਗਤ ਸਾਇ ਹੈ' ਸਿਰਫ਼ ਸਰੀਰਕ ਜਾਮੇ ਬਦਲੇ ਹਨ। ਪਰ ਇਨ੍ਹਾਂ ਸਵੱਈਆਂ ਵਿਚ ਹਰ ਗੁਰੂ ਵਿਅਕਤੀ ਦੀ ਵੱਖ-ਵੱਖ ਦੱਖ ਭਾਅ ਮਾਰਦੀ ਦਿਸ ਪੈਂਦੀ ਹੈ। ਭੱਟਾਂ ਨੇ ਚੌਥੇ ਪਾਤਸ਼ਾਹ ਨੂੰ ਉੱਤਮ ਪੁਰਸ਼ (ਸੁਜਨ ਜਨ), ਇਕੋ ਨਜ਼ਰ ਦੇਖਣ ਤੇ ਰੱਖਣ ਵਾਲੇ (ਸਮਤ ਭਾਵ), ਹਰੀ ਗੁਣਾਂ ਦੇ ਗਾਹਕ (ਗੋਵਿੰਦ ਗੁਣ ਗਾਹਕ), ਜਿਸ ਦਾ ਪਾਰ ਨ ਪਾਇਆ ਜਾ ਸਕੇ, ਜੋ ਇਨ੍ਹਾਂ ਅੱਖਾਂ ਨਾਲ ਮਾਪਿਆ ਨਾ ਜਾ ਸਕੇ, ਜੋ ਗਿਆਨ ਇੰਦਰੇ ਦੀ ਪਹੁੰਚ ਤੋਂ ਪਰ੍ਹਾਂ ਤੇ ਸੰਸਾਰ ਤੋਂ ਉੱਚਾ (ਆਦ੍ਰਿਸ਼ਟ, ਅਗੋਚਰ ਤੇ ਅਵਿਗਤ) ਕਹਿ ਸਤਿਕਾਰਿਆ ਹੈ। ਗੁਰੂ ਰਾਮਦਾਸ ਦੇ ਨੇੜੇ ਮਾੜੀ ਸੰਗਤ ਨਹੀਂ ਆ ਸਕਦੀ ਕਿਉਂਕਿ ਉਹ ਸਦਾ ਹਰੀ ਵਿਚ ਹੀ ਵਿਚਰਦੇ ਰਹਿੰਦੇ ਹਨ। ਪ੍ਰਭੂ ਵਿਚ ਲੀਨ ਹੋਣ ਕਾਰਨ ਉਹ ਚੇਤੰਨ ਤੇ ਸਦਾ ਸਦ ਜਾਗਤ (ਜਾਗਾਮਨ) ਹਨ। ਹਰੀ ਦੇ ਸਾਰੇ ਗੁਣ ਖ਼ਾਸ ਕਰ ਨਿਡਰਤਾ, ਨਿਰਭੈਤਾ, ਨਿਰਵੈਰਤਾ, ਉਨ੍ਹਾਂ ਵਿਚ ਪ੍ਰਤੱਖ ਦਿੱਸਦੇ ਹਨ। ਉਹ ਸਮੁੰਦਰਾਂ ਵਾਂਙ ਗਹਿਰੇ ਤੇ ਸ਼ਾਂਤ ਹਨ। ਸੇਵਾ, ਸਿਮਰਨ, ਲਗਨ, ਲਿਵ ਉਹ ਕਦੇ ਤਿਆਗਦੇ ਨਹੀਂ (ਸੇਵਾ ਕਰਤ ਨ ਛੋਡਿਓ ਪਾਸ)। ਉਹ ਐਸੇ ਹੀਰੇ ਹਨ ਜੋ ਗੁਣਾਂ ਨਾਲ ਚਮਕਦੇ ਹਨ ਤੇ ਉਹਨਾਂ ਦੀ ਆਬ ਮੋਤੀਆਂ ਵਾਲੀ ਹੈ। ਗ਼ਰਜ਼ਾਂ ਤੋਂ ਉੱਚੇ ਤੇ ਲੋਕ-ਭਲਾਈ ਲਈ ਸਦਾ ਤਤਪਰ ਹਨ। ਕਲਿਜੁਗ ਦੇ ਬਿਖਮ ਸਾਗਰ ਨੂੰ ਤਰਣ ਲਈ ਉਨ੍ਹਾਂ ਦਾ ਜੀਵਨ ਬੇੜੇ ਨਿਆਈਂ ਸਹਾਇਤਾ ਕਰਦਾ ਹੈ (ਗੁਰੂ ਗਹਿਰ ਗੰਭੀਰ, ਤਾਰਣ ਤਰਣੁ ਸਮਰਥੁ ਕਲਜੁਗਿ)। ਗੁਰੂ ਰਾਮਦਾਸ ਜੀ ਸਦਾ ਹੀ ਅਨੰਦ ਵਿਚ ਖਿੜੇ ਰਹਿੰਦੇ ਹਨ, ਉਹ ਸੁੱਖਾਂ ਦੇ ਦਾਤੇ ਹਨ; ਸ੍ਰਿਸ਼ਟੀ ਦਾ ਭਾਰ ਉਠਾ ਕੇ ਸ੍ਰਿਸ਼ਟੀ ਦੇ ਲੋਕਾਂ ਨੂੰ ਹੌਲਾ ਫੁੱਲ ਜੀਵਨ ਬਤੀਤ ਕਰਨ ਦੀ ਜਾਚ ਸਿਖਾ ਰਹੇ ਹਨ। ਉਨ੍ਹਾਂ ਪਾਸ ਬੈਠਿਆਂ ਹੀ ਮਾਇਆ, ਮਮਤਾ, ਮੋਹ, ਮੌਤ ਦਾ

ਸਹਿਮ ਦੂਰ ਹੋ ਜਾਂਦਾ ਹੈ (ਰਵਿ ਕੇ ਸੁਤ ਕੋ ਤਿੰਨ ਤ੍ਰਾਸ ਕਹਾਂ ਜੋ ਚਰਨ ਗੁਰੂ ਚਿਤ ਲਾਵਤ ਹੈ)। ਉਨ੍ਹਾਂ ਪਾਸ ਬੈਠਿਆਂ ਠੰਡਕ ਮਿਲਦੀ ਹੈ (ਜੀਅ ਕੀ ਤਪਤ ਮਿਟਾਵੈ)। ਅਗਿਆਨ ਦਾ ਅਨ੍ਹੇਰਾ ਦੂਰ ਹੋ ਜਾਂਦਾ ਹੈ, ਮੂਖ ਗਿਆਨੀ ਤੇ ਚਤੁਰ ਹੋ ਜਾਂਦਾ ਹੈ (ਨਿਯਨ ਕੇ ਤਿਮਰ ਮਿਟੈ ਖਿਨ)। ਉਨ੍ਹਾਂ ਦਾ ਜੀਵਨ ਇਕ ਖ਼ੁਸ਼ਬੂ ਖਿਲਾਰਨ ਤੇ ਖ਼ੁਸ਼ੀ ਵੰਡਣ ਵਾਲਾ ਜੀਵਨ ਹੈ (ਤੁਮ ਮਲੀਆਗਰ, ਪ੍ਰਗਟ ਸੁਭਾਸ) ਪਰ ਸਭ ਤੋਂ ਵਧਵਾ ਗੁਣ ਜੋ ਭੱਟਾਂ ਨੇ ਦਰਸਾਇਆ ਹੈ, ਉਹ ਹੈ 'ਰਾਜ ਵਿਚ ਜੋਗ ਮਾਣਨ ਵਾਲਾ ਗੁਣ।' ਇਹ ਉਪਮਾ ਅਲੰਕਾਰ ਭੱਟਾਂ ਨੇ ਭਾਵੇਂ ਹਰ ਗੁਰ ਵਿਅਕਤੀ ਬਾਰੇ ਵਰਤਿਆ ਹੈ ਪਰ ਬਾਰ-ਬਾਰ ਗੁਰੂ ਚੌਥੇ ਲਈ ਦੁਹਰਾਇਆ ਹੈ। 'ਰਾਜ ਮੇ ਜੋਗ ਕਮਾਇਓ', 'ਤੂੰ ਤਾਂ ਜਨਕ ਰਾਜਾ ਅਵਤਾਰ', ਇਸ ਸਬੰਧੀ ਵਰਤੇ ਜਾਣ ਵਾਲੇ ਪ੍ਰਤੀਕ ਹਨ। ਇਸੇ ਤਰ੍ਹਾਂ ਭਾਈ ਸੱਤਾ ਤੇ ਬਲਵੰਡ ਜੀ ਨੇ ਵੀ ਗੁਰੂ ਦੀ ਸ਼ਖ਼ਸੀਅਤ ਦਾ ਚਮਤਕਾਰ ਦਰਸਾਂਦੇ ਹੋਏ ਇਕ ਪਉੜੀ ਆਖੀ ਹੈ ਜਿਸ ਵਿਚ ਵੱਡੀ ਉਪਮਾ ਇਹ ਕਹੀ ਹੈ ਕਿ ਗੁਰੂ ਜੀ ਦੇ ਦਰਸ਼ਨ ਕਰ ਡੋਲਦਾ ਮਨ ਟਿਕ ਜਾਂਦਾ ਹੈ 'ਗੁਰੂ ਡਿੱਠਾ ਤਾ ਮਨ ਸਾਧਾਰਿਆ।' ਭਾਈ ਨੰਦ ਲਾਲ ਜੀ ਨੇ ਸਰਲ, ਸੁਚੱਜੇ, ਸੁੱਚੇ, ਨਿਰਵੈਰ, ਨਿਰਮਾਨ, ਨਿਰਭਉ, ਸਿਦਕ ਅਕਲ ਤੇ ਉਚਿਤਾ ਦਾ ਜ਼ਿਕਰ ਕਰਦੇ ਹੋਏ ਮਾਇਆ ਵਿਚ ਉਦਾਸ ਦੱਸਿਆ ਹੈ :

'ਗੁਰੂ ਰਾਮਦਾਸ ਆਂ ਮਤਾਆ ਉਲਵਿਰਾ।
ਜਹਾਂ ਬਾਨਿ ਅਕਲੀਮ ਸਿਦਕੋ ਸਫਾ ॥ ੬੯ ॥
ਹਮ ਅਜ਼ ਸਲਤਨਤ ਹਮ ਅਜ਼ਿ ਫੁਕਰਸ਼ ਨਿਸ਼ਾਂ।
ਗਿਰਾਂ ਮਾਯਾ ਤਰ ਅਫ਼ਸਿਰੋ ਅਫ਼ਸਰਾਂ' ॥ ੭੦ ॥

ਭਾਵ : ਗੁਰੂ ਰਾਮਦਾਸ, ਜੋ ਸਾਰੀ ਲੁਕਾਈ ਦੀ ਪੂੰਜੀ ਹਨ ਅਤੇ ਸਿਦਕ ਸਫ਼ਾਈ ਦੇ ਰਾਜ ਦੇ ਰਖਵਾਲੇ ਹਨ।

ਉਨ੍ਹਾਂ ਵਿਚ ਰਾਜ ਅਤੇ ਜੋਗ ਦੋਹਾਂ ਦੇ ਚਿੰਨ੍ਹ ਹਨ, ਉਹ ਪਾਤਸ਼ਾਹਾਂ ਦੇ ਪਾਤਸ਼ਾਹ ਹਨ।

ਪਰ ਇਕ ਹੋਰ ਸਿਫ਼ਤ ਐਸੀ ਹੈ ਜੋ ਗੁਰੂ ਰਾਮਦਾਸ ਜੀ ਦੀ ਜ਼ਿੰਦਗੀ ਵਿਚੋਂ ਉਜਾਗਰ ਕਰਦੇ ਹੋਏ ਭਾਈ ਗੁਰਦਾਸ ਜੀ ਨੇ ਲਿਖੀ ਹੈ, ਉਹ ਹੈ 'ਦੀਨ ਦੁਨੀ ਦਾ ਥੰਮ।' ਉਹ ਲਿਖਦੇ ਹਨ :—

'ਦੀਨ ਦੁਨੀ ਦਾ ਥੰਮ ਹੋਇ,
ਭਾਰ ਅਥਰਬਣ ਥੰਮ ਖਲੋਤਾ।
ਭਉਜਲ ਭਉ ਨ ਵਿਆਪਈ,
ਗੁਰੂ ਬੋਹਿਥ ਚੜਿ ਖਾਇ ਨ ਗੋਤਾ।'

ਗੁਰੂ ਰਾਮਦਾਸ ਜੀ ਸੰਸਾਰ ਦੇ ਲੋਕਾਂ ਦਾ ਲੋਕ-ਪਰਲੋਕ ਸਵਾਰਨ ਵਾਲੇ ਸਹਾਰੇ ਹਨ। ਉਹ ਇਕ ਐਸੇ ਜਹਾਜ ਹਨ ਜਿਸ ਉਤੇ ਚੜ੍ਹੇ ਮਨੁੱਖ ਨੂੰ ਸੰਸਾਰ ਦੀਆਂ ਛੱਲਾਂ ਦਾ

ਭੈ ਕੁਝ ਨਹੀਂ ਆਖਦਾ ਅਤੇ ਉਹ ਵਿਅਕਤੀ ਤੂਫ਼ਾਨਾਂ ਵਿਚ ਡੀਗਨ ਡੋਲੇ ਤੋਂ ਬਚ ਕੇ ਪਾਰ ਲੰਘ ਜਾਂਦਾ ਹੈ। ਗੁਰੂ ਰਾਮਦਾਸ ਜੀ ਨੇ 'ਦੀਨ ਦੁਨੀ' ਨੂੰ ਇਕੱਠੇ ਕਰ ਸੰਸਾਰੀ ਨਜ਼ਰਾਂ ਵਿਚ ਕਰਾਮਾਤ ਹੀ ਕੀਤੀ ਹੈ। ਉਂਞ ਸਾਡੇ ਘਰ ਰਵਾਇਤ ਵੀ ਹੈ ਕਿ ਲਕਸ਼ਮੀ ਗੁਰੂ ਨਾਨਕ ਜੀ ਦੇ ਸਮੇਂ ਗੁਰੂ ਤੋਂ ਦੂਰ ਵਿਹੜੇ ਵਿਚ ਝਾੜੂ ਦਿਆ ਕਰਦੀ ਸੀ। ਗੁਰੂ ਅੰਗਦ ਦੇਵ ਜੀ ਵੇਲੇ ਲਕਸ਼ਮੀ ਨੂੰ ਕੁਝ ਖੁਲ੍ਹ ਮਿਲੀ ਤੇ ਉਹ ਬਰਾਂਡੇ ਵਿਚ ਆ ਗਈ। ਗੁਰੂ ਅਮਰਦਾਸ ਜੀ ਨੇ ਦਲ੍ਹੀਜ ਉਤੇ ਖੜੇ ਰਹਿਣ ਦੀ ਆਗਿਆ ਦੇ ਦਿੱਤੀ ਤੇ ਗੁਰੂ ਰਾਮਦਾਸ ਜੀ ਦੇ ਸਮੇਂ ਲਕਸ਼ਮੀ ਨੂੰ ਦਲ੍ਹੀਜ਼ ਟੱਪ ਦਰਬਾਰ ਵਿਚ ਬੈਠਣ ਦੀ ਥਾਂ ਮਿਲ ਗਈ। ਇਹ ਚਿੰਨ੍ਹਾਤਮਕ ਸਾਖੀ ਇਸ ਗੱਲ ਦਾ ਪ੍ਰਗਟਾਵਾ ਹੈ ਕਿ ਜੋ ਗੁਰੂ ਨਾਨਕ ਜੀ ਨੇ 'ਰਾਜ, ਜੋਗ'. 'ਮਾਇਆ ਵਿਚ ਉਦਾਸ' ਰਹਿਣ ਦਾ ਮਾਰਗ ਚਲਾਇਆ ਸੀ, ਉਸ ਨੂੰ ਗੁਰੂ ਰਾਮਦਾਸ ਜੀ ਨੇ ਸੰਪੂਰਨਤਾ ਦੀ ਹੱਦ ਤਕ ਪਹੁੰਚਾਇਆ। ਇਹ ਗੁਰੂ ਰਾਮਦਾਸ ਜੀ ਦੀ ਹੀ ਵਡਿਆਈ ਹੈ ਕਿ ਗੁਰੂ ਨਾਨਕ ਜੀ ਦੇ ਟੋਰੇ ਕਾਰਜਾਂ ਨੂੰ ਬਹੁਤ ਹੱਦ ਤਕ ਮੁਕੰਮਲ ਕਰ ਦਿਖਾਇਆ। ਕਈ ਮਸਲਿਆਂ ਨੂੰ ਉਨ੍ਹਾਂ ਨੇ ਨਜਿਠਿਆ। ਇਕ ਹੋਰ ਥਾਵੇਂ ਹੋਰ ਪ੍ਰਕਰਣ ਤੇ ਪ੍ਰਥਾਇ ਗੁਰੂ ਰਾਮਦਾਸ ਜੀ ਨੇ ਆਪ ਹੀ ਜ਼ਿਕਰ ਕੀਤਾ ਹੈ ਕਿ ਗੁਰੂ ਨਾਨਕ ਤੋਂ ਚਲੀ ਇਕ ਵਿਚਾਰਧਾਰਾ ਉਨ੍ਹਾਂ ਨੇ ਕਿਵੇਂ ਨਜਿੱਠੀ। ਆਪ ਫ਼ਰਮਾਂਦੇ ਹਨ : 'ਗੁਰੂ ਨਾਨਕ ਜੀ ਨੇ ਜਿਨ੍ਹਾਂ ਮਨੁੱਖਾਂ ਨੂੰ ਮਨ-ਮੁਖ ਕਰਾਰ ਦੇ ਕੇ ਫਿਟਕਾਰਿਆ ਸੀ, ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਨੂੰ ਝੂਠਾ ਮਿਥਿਆ। ਗੁਰੂ ਅਮਰਦਾਸ ਜੀ ਨੇ ਵਿਚਾਰਿਆ ਕਿ ਇਨ੍ਹਾਂ ਕੰਗਾਲ ਬ੍ਰਿਤੀ ਵਾਲਿਆਂ ਦੇ ਕੀ ਵਸ ? ਐਸਿਆਂ ਵਲ ਤਕਿਆ ਹੀ ਨਾਂਹ। ਪਰ ਚੌਥੇ ਥਾਂ ਬੈਠੇ (ਗੁਰੂ ਰਾਮਦਾਸ ਜੀ ਨੇ ਖ਼ੁਦ) ਨੇ (ਨਿਮਰਤਾ ਦੀ ਹੱਦ ਦੱਸ ਕੇ) ਅਹੰਕਾਰੀਆਂ ਤੇ ਨਿੰਦਕਾਂ ਨੂੰ ਵੀ ਮਜਬੂਰ ਕਰ ਦਿੱਤਾ ਕਿ ਉਹ ਸਿੱਖੀ ਨਾਲ ਜੁੜਨ। ਸਭ ਨੂੰ ਛਾਤੀ ਨਾਲ ਲਗਾ ਲਿਆ :

'ਗੁਰੁ ਬਾਬੇ ਫਿਟਕੇ ਸੇ ਫਿਟੇ,
ਗੁਰਿ ਅੰਗਦ ਕੀਤੇ ਕੂੜਿਆਰੇ।
ਗੁਰਿ ਤੀਜੀ ਪੀੜੀ ਵੀਚਾਰਿਆ,
ਕਿਆ ਹਥਿ ਏਨਾਂ ਵੇਚਾਰੇ।
ਗੁਰੁ ਚਉਥੀ ਪੀੜੀ ਟਿਕਿਆ,
ਤਿਨਿ ਨਿੰਦਕ ਦੁਸ਼ਟ ਸਭਿ ਤਾਰੇ।'

ਇਹ ਇਕ ਇਤਿਹਾਸਕ ਸਚਾਈ ਹੈ ਕਿ ਉਹ ਸ਼ਰੇਣੀ ਜੋ ਗੁਰੂ ਘਰ ਤੋਂ ਰੁਸੇਵੇਂ, ਈਰਖਾ, ਗੁਮਾਨ, ਕ੍ਰੋਧ ਕਰ ਕੇ ਦੂਰ ਹੋ ਗਈ ਸੀ, ਗੁਰ ਰਾਮਦਾਸ ਜੀ ਨੇ ਨਿੰਮ੍ਰਤਾ ਤੋਂ ਨਿੰਮ੍ਰਤਾ ਦੀ ਹੱਦ ਦੱਸ ਕੇ ਉਨ੍ਹਾਂ ਦੀ ਕੁੜੱਤਣ ਦੂਰ ਕੀਤੀ ਤੇ ਉਨ੍ਹਾਂ ਨੂੰ ਸਿੱਖੀ ਪ੍ਰਚਾਰ ਲਈ ਲਗਾਇਆ। ਇਸ ਦੀ ਇਕ ਸੁੰਦਰ ਉਦਾਹਰਣ ਉਸ ਸਮੇਂ ਦੀ ਹੈ ਜਦ ਬਾਬਾ ਸ੍ਰੀ ਚੰਦ ਜੀ 'ਪਰਖਣ' ਲਈ ਸ੍ਰੀ ਅੰਮ੍ਰਿਤਸਰ ਆਏ ਤਾਂ 'ਦਾਹੜਾ ਇੱਡਾ ਕਿਉਂ ਵਧਾਇਆ ਹੋਇਆ' (ਇਤਨਾ ਦਾਹੜਾ ਕੈਸ ਬਧਾਯੋ) ਕਹਿਆ। ਗੁਰੂ ਜੀ ਆਪਣੇ

ਪਵਿੱਤਰ ਦਾਹੜੇ ਨਾਲ ਉਹਨਾਂ ਦੇ ਚਰਨ ਸਾਫ਼ ਕਰਨ ਲੱਗ ਪਏ ਤੇ ਫ਼ਰਮਾਇਆ : ਇਸ ਲਈ ਬਾਬਾ ਜੀ :-

'ਚਰਨ ਗਹੇ ਕਰ ਪ੍ਰੇਮ ਸੋਂ, ਪੱਛਹਿ ਬਾਰੰਬਾਰ ।
ਇਸ ਹੀ ਹੇਤ ਵਧਾਂਤ ਭੇ, ਸੁਣੀਏ ਪ੍ਰਭੂ ਦਇਆਰ ।'

ਬਾਬਾ ਸ੍ਰੀ ਚੰਦ ਜੀ ਨੇ 'ਤੁਮਰੀ ਮਹਿਮਾ ਅਧਿਕ ਹੈ' ਆਖ ਕੇ ਰੁਸੇਵਾਂ ਛੱਡ ਦਿੱਤਾ। ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਉਸ ਮਾਇਆ ਦਾ ਜਿਸ ਨੂੰ ਭਗਤੀ ਨਾਲ ਅਜੋੜ ਕਹਿ ਕੇ ਦੁਰਕਾਰਿਆ ਜਾਂਦਾ ਸੀ, ਭਗਤੀ ਨਾਲ ਜੋੜ ਕੇ ਪੇਸ਼ ਕੀਤਾ। ਜਿਸ ਗ੍ਰਹਿਸਤ ਨੂੰ ਗ੍ਰਸਿਆ, ਪਕੜਿਆ, ਫਸਿਆ, ਨਰਕ ਨਿਆਈਂ ਕਿਹਾ ਜਾਂਦਾ ਸੀ, ਸੱਚੇ ਪਾਤਸ਼ਾਹ ਨੇ ਖਿੜਿਆ ਹੋਇਆ ਕਹਿ 'ਪਰਵਿਰਤੀ ਕਰਮ ਦ੍ਰਿੜ੍ਹਾਇਆ'। ਇਹ ਗੁਰੂ ਮਾਲਕ ਦਾ ਹੀ ਸੁਭਾਅ ਹੈ ਕਿ ਵਸਤੂ ਨੂੰ ਮੁੱਢਲੀ ਅਵਸਥਾ ਤੋਂ ਚੁੱਕ ਕੇ ਸਿਖਰ ਤਕ ਪਹੁੰਚਾਣਾ। ਜਿਵੇਂ ਗੁਰੂ ਹਰਿਗੋਬਿੰਦ ਜੀ ਨੇ 'ਮੀਰੀ-ਪੀਰੀ' ਦੀਆਂ ਦੋ ਤਲਵਾਰਾਂ ਪਹਿਨ ਕੇ ਦੋਵਾਂ ਨੂੰ ਇਕ ਸਤਹਿ ਉਤੇ ਲਿਆਉਣ ਲਈ ਉਪਰਾਲਾ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਇਕੋ ਕਿਰਪਾਨ ਵਿਚ ਦੋ ਧਾਰਾਂ ਬਣਾ ਕੇ 'ਖੰਡਾ-ਰੂਪ' ਬਣਾ ਦਿੱਤਾ। ਇਹ ਅਸੰਭਵ ਨੂੰ ਸੰਭਵ ਬਣਾਉਣਾ ਹੀ ਸੀ। ਇਹ ਠੀਕ ਹੈ ਕਿ ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਟਿਕਦੀਆਂ ਪਰ ਇਕ ਤਲਵਾਰ ਦੀਆਂ ਦੋ ਧਾਰਾਂ ਬਣਾ ਕੇ ਖੰਡਾ ਬਣਾਇਆ ਜਾ ਸਕਦਾ ਹੈ। ਫਿਰ ਇਕ ਹੀ ਮਿਆਨ ਦੀ ਲੋੜ ਰਹਿ ਜਾਂਦੀ ਹੈ। ਗੁਰੂ ਸਾਹਿਬਾਨ ਦੇ ਇਹ ਹੀ ਨਿਰਾਲੇ ਕੌਤਕ ਹਨ। ਗੁਰੂ ਰਾਮਦਾਸ ਜੀ ਨੇ ਰਾਜ-ਜੋਗ, ਦੀਨ-ਦੁਨੀ ਨੂੰ ਇਕ ਕਰ ਕੇ ਅਨੋਖਾ ਕਰਮ ਹੀ ਕੀਤਾ ਹੈ।

ਮਾਯਾ ਤੇ ਧਰਮ ਦਾ ਅਜੋੜ ਚਿਰਾਂ ਤੋਂ ਗਿਣਿਆ ਮਿਥਿਆ ਜਾਂਦਾ ਰਿਹਾ ਸੀ। ਇਥੋਂ ਤਕ ਕਿ ਕਈ ਵਾਰੀ ਇਹ ਸਮੱਸਿਆ ਭਗਤਾਂ ਵਿਚਕਾਰ ਵਾਦ-ਵਿਵਾਦ ਦਾ ਮਜ਼ਮੂਨ ਵੀ ਬਣੀ ਰਹੀ। ਭਗਤ ਤਿਰਲੋਚਨ ਜੀ ਨੇ ਇਹ ਗਿਲਾ ਕੀਤਾ ਹੈ ਕਿ ਮਾਇਆ ਵਿਚ ਮੋਹਿਆ, ਧੰਧੇ ਕਰਦਾ, ਕੰਮ-ਕਾਜ ਵਿਚ ਜੁੱਟਿਆ (ਭਗਤ) ਨਾਮ ਦੇਵ ਕਾਹਦਾ ਭਗਤ ਹੈ? ਭਗਤ ਨਾਮ ਦੇਵ ਜੀ ਨੇ ਉੱਤਰ ਵਜੋਂ ਕਿਹਾ ਕਿ ਇਹ ਸੱਚ ਹੈ ਕਿ ਉਹ ਕਿਰਤ ਲਈ ਹੱਥ ਪੈਰ ਵਰਤਦੇ ਹਨ, ਪਰ ਉਨ੍ਹਾਂ ਦਾ ਚਿਤ ਪ੍ਰਭੂ ਦੇ ਚਰਨਾਂ ਵਿਚ ਹੈ। ਉਨ੍ਹਾਂ ਦੋਵਾਂ ਦੀ ਕੀਤੀ ਚਰਚਾ ਨੂੰ ਭਗਤ ਕਬੀਰ ਜੀ ਨੇ ਸਾਡੇ ਉਤੇ ਪਰਉਪਕਾਰ ਕਰਦੇ ਹੋਏ ਆਪਣੇ ਸਲੋਕਾਂ ਵਿਚ ਲਿਖਿਆ ਹੈ। ਆਪ ਕਬੀਰ ਜੀ ਵੀ ਇਹ ਹੀ ਖ਼ਿਆਲ ਦੇ ਰਹੇ ਸਨ ਕਿ ਵਿਕਾਰਾਂ ਤੇ ਆਸਾਂ ਦਾ 'ਖਤੁ' ਪਾੜਨ ਲਈ 'ਹਰਿ ਭਜਨ' ਕਰਨਾ ਬਹੁਤ ਜ਼ਰੂਰੀ ਹੈ ਪਰ ਇਸ ਦਾ ਭਾਵ ਇਹ ਨਹੀਂ ਕਿ ਦੁਨੀਆਂ ਦੀ ਕਿਰਤਿ ਕਾਰ ਛੱਡ ਬੈਠਣਾ ਹੈ। ਭਗਤ ਤਿਰਲੋਚਨ ਆਖਦਾ ਹੈ : 'ਹੇ ਮਿਤਰ ਨਾਮ ਦੇਵ! ਤੂੰ ਤਾਂ ਮਾਇਆ ਵਿਚ ਫਸਿਆ ਜਾਪਦਾ ਹੈਂ, ਇਹ ਰਜ਼ਾਈਆਂ ਦੇ ਅੰਬਰੇ ਕਿਉਂ ਠੋਕ ਰਿਹਾ ਹੈਂ? ਪ੍ਰਮਾਤਮਾ ਦੇ (ਚਰਨਾਂ) ਵਿਚ ਕਿਉਂ ਚਿਤ ਨਹੀਂ ਜੋੜਦਾ?' ਨਾਮ ਦੇਵ ਅੱਗੋਂ ਉੱਤਰ ਦੇਂਦਾ ਹੈ : 'ਹੇ ਤਿਰਲੋਚਨ! ਮੂੰਹ ਨਾਲ ਪ੍ਰਮਾਤਮਾ ਦਾ ਨਾਮ ਲੈ, ਹੱਥ ਪੈਰ ਵਰਤ ਕੇ ਸਾਰਾ ਕੰਮ

ਕਰ ਅਤੇ ਆਪਣਾ ਚਿੱਤ ਮਾਇਆ-ਰਹਿਤ ਪ੍ਰਮਾਤਮਾ ਨਾਲ ਜੋੜ ।'

'ਨਾਮਾ ਮਾਇਆ ਮੋਹਿਆ,
ਕਹੈ ਤਿਲੋਚਨ ਮੀਤੁ ॥
ਕਾਹੇ ਛੀਪਹੁ ਛਾਇਲੈ,
ਰਾਮ ਨ ਲਾਵਹੁ ਚੀਤੁ ॥ ੨੧੨ ॥
ਨਾਮਾ ਕਹੈ ਤਿਲੋਚਨਾ !
ਮੁਖ ਤੇ ਰਾਮ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ,
ਚੀਤੁ ਨਿਰੰਜਨ ਨਾਲਿ ॥ ੨੧੩ ॥

(ਗੁਰੂ ਗਰੰਥ ਸਾਹਿਬ, ਪੰਨਾ ੧੩੭੬)

ਇਸੇ ਖ਼ਿਆਲ ਨੂੰ ਭਗਤ ਨਾਮ ਦੇਵ ਜੀ ਨੇ ਆਪ ਰਾਗ ਰਾਮਕਲੀ ਵਿਚ ਵਿਸਥਾਰ ਸਹਿਤ ਸਮਝਾਇਆ ਹੈ । ਹਾਣੀਆਂ ਨਾਲ ਗੱਲਾਂ ਬਾਤਾਂ ਕਰਦੇ, ਇਕ ਮੁੰਡੇ ਦਾ ਕਾਗਜ਼ ਦੀ ਗੁੱਡੀ ਉਡਾਣਾ, ਰਲ ਕੇ ਗੱਲਾਂ ਕਰਦੀਆਂ ਕੁੜੀਆਂ ਦਾ ਖੂਹ ਤੋਂ ਪਾਣੀ ਭਰ ਕੇ ਲਿਆਉਣਾ, ਗਾਈਆਂ ਦਾ ਵਛਿਆਂ ਤੋਂ ਜੁਦਾ ਹੋ ਕੇ ਬਾਹਰ ਘਾਹ ਚੁੱਗਣ ਜਾਣਾ, ਮਾਂ ਦਾ ਆਪਣੇ ਨਿੱਕੇ ਬੱਚੇ ਨੂੰ ਪੰਘੂੜੇ ਵਿਚ ਸੁਆ ਕੇ ਘਰ ਦੇ ਕੰਮ-ਕਾਜ ਵਿਚ ਲੱਗਣਾ; ਇਹ ਸਾਰੇ ਕੰਮ-ਕਾਜ ਹੁੰਦਿਆਂ ਹੋਇਆਂ ਭੀ ਮੁੰਡੇ ਦਾ ਧਿਆਨ ਗੁੱਡੀ ਵਿਚ, ਕੁੜੀਆਂ ਦਾ ਚਿਤ ਆਪਣੇ ਘੜਿਆਂ ਵਿਚ, ਗਾਂ ਦੀ ਸੁਰਤਿ ਆਪਣੇ ਵੱਛੇ ਵਿਚ ਤੇ ਮਾਂ ਦੀ ਬਿਰਤੀ ਬੱਚੇ ਵਿਚ ਹੁੰਦੀ ਹੈ :

'ਆਨੀਲੇ ਕਾਗਦੁ ਕਾਟੀਲੇ ਗੂਡੀ,
ਆਕਾਸ ਮਧੇ ਭਰਮੀਅਲੇ ।'
ਪੰਚ ਜਨਾ ਸਿਉ ਬਾਤ ਬਤਊਆ,
ਚੀਤੁ ਸੁ ਡੋਰੀ ਰਾਖੀਅਲੇ ।' (ਗੁਰੂ ਗ੍ਰੰਥ ਸਾਹਿਬ, ਪੰਨਾ ੬੭੨)

ਇਸੇ ਤਰ੍ਹਾਂ ਜੇ ਇਹ ਨਿਮਾਣਾ ਬਾਲਕ ਜੀਵ ਸੁਰਤਿ ਦੀ ਡੋਰੀ ਨਾਲ ਆਤਮਾ ਨੂੰ ਉੱਚੇ ਗਗਨਾਂ ਵਿਚ ਲੈ ਜਾਏ ਤੇ ਫਿਰ ਕਿਰਤ ਕਾਰ ਦੇ ਰੁਝੇਵਿਆਂ ਵਿਚ ਰੁਝਿਆ ਵੀ ਰਹੇ ਪਰ ਸੁਰਤਿ ਨੂੰ ਹੱਥੋਂ ਨਾ ਛੱਡੇ ਤਾਂ ਕਦੇ ਵੀ ਉਸ ਦੀ ਆਤਮਾ ਨਿਵਾਣ ਵਲ ਨਹੀਂ ਜਾਵੇਗੀ । ਪਤੰਗ ਵਾਂਙੂ ਉੱਚੀ ਉੱਡਦੀ ਹੀ ਰਹੇਗੀ । ਕਿਰਤ-ਕਾਰ ਦਾ ਆਤਮਕ ਮੰਡਲਾਂ ਨਾਲ ਕੋਈ ਅਜੋੜ ਨਹੀਂ ਹੈ । ਗੱਲ ਅਸਲ ਇਹ ਹੈ ਕਿ ਕੋਈ ਵਿਰਲਾ ਹੀ ਸੀ ਜੋ ਇਸ ਰਹਿਸਮਈ ਵਿਸਮਾਦ ਨੂੰ ਸਮਝਦਾ ਸੀ । ਇਹ ਗੁਰੂ ਰਾਮਦਾਸ ਜੀ ਦੇ ਹੀ ਹਿੱਸੇ ਆਇਆ ਹੈ ਕਿ ਉਹ 'ਵਿਚੇ ਮਾਇਆ ਪਾਇਆ' ਦੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਉਣ । ਗ੍ਰਹਿਸਤੀ ਜੀਵਨ ਦੀ ਰੂਪ ਰੇਖਾ ਵੀ ਉਨ੍ਹਾਂ ਨੇ ਹੀ ਨਿਖਾਰੀ ਹੈ । 'ਦੀਨ-ਦੁਨੀ ਦੇ ਪਰਸਪਰ ਮੇਲ ਨੂੰ ਵੀ ਗੁਰੂ ਜੀ ਨੇ ਪ੍ਰਗਟਾਇਆ ਦਰਸਾਇਆ ਹੈ । ਦੁਨੀ ਵਿਚ ਰਹਿਣ ਦੀ ਜਾਚ ਹੀ ਇਹ ਹੈ ਕਿ ਦੁਨੀਆਂ ਵਿਚ ਨਾ ਖੁੱਭਿਆ ਜਾਏ । ਹਿਰਦੇ ਗਿਆਨ

ਰੱਖ, ਮੁਖ ਭਗਤੀ ਅਪਨਾ ਤੇ ਵਰਤਣ ਵੈਰਾਗ ਕਰ ਤੁਰੀ ਜਾਣਾ ਹੈ। ਗੁਰੂ ਨਾਨਕ ਸਾਹਿਬ ਨੇ ਵੀ 'ਹਿਰਦੇ ਸੱਚ ਇਹ ਕਰਨੀ ਸਾਰ' ਵਾਲੀ ਰਹਿਤ ਦਰਸਾਈ ਹੈ। ਗੁਰੂ ਅਰਜਨ ਜੀ ਨੇ ਮਨੁੱਖ ਦਾ ਨਿਤਾਣਾਪਣ ਦੱਸਦੇ ਹੋਏ ਫ਼ਰਮਾਇਆ ਹੈ ਕਿ ਇਹ ਮਨੁੱਖ ਦੁਨੀਆਂ ਦੇ ਸ਼ੋਰ ਵਿਚ ਖ਼ੁਦਾ ਦਾ ਨਾਮ ਵਿਸਾਰ ਦਿੰਦਾ ਹੈ ਅਤੇ ਉਸ ਰੌਲੇ ਵਿਚ ਆਪਣਾ ਜੀਵਨ ਰੋਲਣ ਲੱਗ ਪੈਂਦਾ ਹੈ। ਕੋਈ ਉਹ ਵਿਰਲਾ ਹੀ ਬਚਦਾ ਹੈ ਜਿਸ ਉਤੇ ਪ੍ਰਭੂ ਨੇ ਕਿਰਪਾ ਕੀਤੀ ਹੁੰਦੀ ਹੈ।

ਮਹਲਾ ੫ : 'ਫਰੀਦਾ ਦੁਨੀ ਵਜਾਈ ਵਜਦੀ,
ਤੂੰ ਭੀ ਵਜਹਿ ਨਾਲਿ।
ਸੋਈ ਜੀਉ ਨ ਵਜਦਾ,
ਜਿਸੁ ਅਲਹੁ ਕਰਦਾ ਸਾਰ' ॥੧੧੦॥

ਇਸ ਵਿਚ ਰਤਾ ਭਰ ਵੀ ਸ਼ੱਕ ਨਹੀਂ ਚਾਹੀਦਾ ਕਿ 'ਸਰਪਨੀ ਤੇ ਊਪਰ ਨਹੀਂ ਬਲੀਆ', ਕੋਈ ਅਖੌਤੀ ਜ਼ੋਰ ਵਾਲਾ ਵੀ ਮਾਇਆ ਦੀ ਮਾਰ ਤੋਂ ਨਹੀਂ ਬਚਿਆ। ਫਿਰ ਧਰਤੀ ਦੀ ਖਿੱਚ ਤਾਂ ਉਂਝ ਹੀ ਆਖ਼ਰਾਂ ਦੀ ਹੈ। ਧਰਤੀ ਦੇ ਰੰਗ ਮੰਚ ਉਤੇ ਜਦ ਮਾਇਆ ਅਨੇਕ ਰੂਪ ਧਾਰ ਆਉਂਦੀ ਹੈ ਤਾਂ ਦਰਸ਼ਕਾਂ ਦੀ ਗੱਲ ਛੱਡੋ, ਨਿਰਦੇਸ਼ਕ ਵੀ ਭਰਮ ਜਾਂਦੇ ਹਨ। 'ਕ੍ਰਿਸ਼ਨ, ਮਹਾਂ ਦੇਵ, ਬ੍ਰਹਮਾ' ਜੈਸਿਆਂ ਦਾ ਬਚਣਾ ਵੀ ਔਖਾ ਹੋ ਜਾਂਦਾ ਹੈ। ਸੋ ਸਭ ਤੋਂ ਪਹਿਲਾਂ ਦੁਨੀ (ਮਾਇਆ) ਦਾ ਦਾਬਾ ਉਤਾਰਨਾ ਜ਼ਰੂਰੀ ਸੀ, ਉਹ ਗੁਰੂ ਰਾਮਦਾਸ ਜੀ ਨੇ ਲਾਹਿਆ। ਗੁਰੂ ਜੀ ਨੇ ਮਾਇਆ ਨੂੰ ਕੁਸੁੰਭ, ਨਿਚਾਣ, ਦਿਨ ਥੋੜੜੇ, ਛਾਇਆ, ਮਿਥਿਆ ਆਖ ਕੇ ਥੋੜ ਵਿਤ ਦਰਸਾਇਆ। ਜਿਸਦਾ ਸਦੀਵੀ ਰੂਪ ਹੀ ਕੋਈ ਨਹੀਂ ਉਸ ਨਾਲ ਰਿਸ਼ਤਾ ਜੋੜਨਾ ਹੀ ਮੂਰਖਪੁਨਾ ਹੈ। ਪਰ ਇਕ ਗ਼ਲਤ ਖ਼ਿਆਲ ਆਮ ਮਨੁੱਖ ਵਿਚ ਪ੍ਰਚਲਤ ਸੀ ਕਿ ਦੁਨੀ ਦੇ ਮਾਲਕ ਉਮਰਾਵ, ਸਿਕਦਾਰ, ਚੋਧਰੀ, ਰਾਜੇ, ਨਵਾਬ ਸੌਖੇ ਹਨ, ਭਾਵ ਸੁਖੀ ਹਨ, ਤਾਂ ਤੇ ਸੁਖ ਦਾ ਸਾਧਨ ਮਾਇਆ ਦਾ ਰਸਤਾ ਹੀ ਚੰਗਾ ਹੈ। ਗੁਰੂ ਰਾਮਦਾਸ ਜੀ ਨੇ ਉਹਨਾਂ ਦਾ ਜ਼ਿਕਰ ਕਰਦੇ ਹੋਏ ਫ਼ਰਮਾਇਆ ਹੈ ਕਿ ਇਹ ਸਭ :—

'ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ,
ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ।'

(ਗੁਰੂ ਗ੍ਰੰਥ ਸਾਹਿਬ, ਪੰਨਾ ੮੬੧)

ਅਤੇ

'ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ।
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ।
ਚਲਦਿਆਂ ਨਾਲਿ ਨ ਚਾਲੈ ਸਿਰਿ ਪਾਪ ਲੈ ਜਾਵਣਾ।
ਜਾਂ ਪਕੜਿ ਚਲਾਇਆਂ ਕਾਲਿ ਤਾਂ ਖਰਾ ਡਰਾਵਣਾ।
ਉਹ ਵੇਲਾ ਹਥਿ ਨ ਆਵੈ ਫਿਰਿ ਪਛਤਾਵਣਾ।' (ਪੰਨਾ ੬੪੫)

ਦੁਨੀ ਦਾ ਦਾਬਾ ਉਤਾਰਨਾ ਹੀ ਦੁਨੀਆਂ ਵਿਚ ਰਹਿਣਾ ਹੈ। ਠੀਕ ਜਾਚ ਹੀ ਇਹ ਹੈ ਕਿ ਮਾਇਆ ਨੂੰ ਠੀਕ ਵਰਤਣ ਦਾ ਢੰਗ ਆ ਜਾਏ। ਜੋ ਪ੍ਰਾਣੀ ਕਿਰਤ ਕਾਰ ਕਰ, 'ਭਲਕੇ ਉਠਿ ਹਰਿ ਨਾਮ ਧਿਆਵੈ' ਦੀ ਗੁਰੂ ਮਰਿਯਾਦਾ ਅਨੁਸਾਰ ਜੀਵਨ ਗੁਜ਼ਾਰਦਾ ਹੈ, ਉਹ 'ਵਿਚੇ ਮਾਇਆ ਪਾਇਆ' ਦੇ ਸਿਧਾਂਤ ਨੂੰ ਸਮਝ ਲੈਂਦਾ ਹੈ। ਉਸ ਪ੍ਰਾਣੀ ਨੂੰ ਮਾਇਆ ਭਰਮਾਂਦੀ ਨਹੀਂ ਸਗੋਂ ਉਹ ਮਾਇਆ ਨੂੰ ਵੀ ਨਾਮ ਪਉੜੀ ਚੜ੍ਹਨ ਦਾ ਵਸੀਲਾ ਹੀ ਬਣਾ ਲੈਂਦਾ ਹੈ। ਗੁਰੂ ਰਾਮਦਾਸ ਜੀ ਨੇ ਉਨ੍ਹਾਂ ਨੂੰ ਹੀ ਗੁਰਮੁਖ ਆਖਿਆ ਹੈ ਜੋ ਮਾਇਆ ਨੂੰ ਠੀਕ ਵਰਤਦੇ ਹਨ। ਉਹਨਾਂ ਮਹਾਂ-ਪੁਰਸ਼ਾਂ ਦਾ ਮਾਇਆ ਇਕੱਠੀ ਕਰਨੀ ਵੀ ਜਾਇਜ਼ ਹੈ ਕਿਉਂਕਿ ਉਹ ਮਾਇਆ ਨਿਜ ਲਈ ਨਹੀਂ ਹਰਿ ਅਰਥ ਲਈ ਹੀ ਖ਼ਰਚਦੇ, ਵਰਤਦੇ ਹਨ ਤੇ ਵੰਡ ਕੇ, ਦੇ ਕੇ ਖ਼ੁਸ਼ ਹੁੰਦੇ ਹਨ ਤੇ ਸੁਖ ਮਹਿਸੂਸ ਕਰਦੇ ਹਨ :—

'ਗੁਰਮੁਖਿ ਸਭ ਪਵਿਤੁ ਹੈ ਧਨ ਸੰਪੈ ਮਾਇਆ ॥
ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ ॥'

ਇਹ ਹੈ, ਰਾਜ-ਜੋਗ ਦਾ ਸਹਜ (Balanced) ਸਿਧਾਂਤ ਜਿਸ ਨੂੰ ਸਿੱਖ ਘਰ ਨੇ ਉਜਾਗਰ ਕੀਤਾ। ਹਿੰਦੂ ਮਿਥਿਹਾਸ ਵਿਚ ਤਾਂ ਇਕੋ ਜਨਕ ਹੋਇਆ ਜਿਸ ਨੇ ਇਸ ਰਹੱਸ ਨੂੰ ਸਮਝਿਆ ਪਰ ਸਿੱਖ ਘਰ ਵਿਚ ਹਰ ਸਿੱਖ ਹੀ ਜਨਕ ਹੈ। ਸਿੱਖ 'ਰਾਜ-ਜੋਗ' ਮਾਣਨ ਦਾ ਪੂਰਾ ਢੰਗ ਜਾਣਦਾ ਹੈ। ਗੁਰੂ ਰਾਮਦਾਸ ਜੀ ਨੇ ਗੱਲ ਮੁਕਾਉਂਦੇ ਹੋਏ ਲਿਖਿਆ ਹੈ : 'ਜੋ ਮਨੁਖ ਹਰੀ ਦੇ ਨਾਮ ਵਿਚ ਰੰਗੇ ਹੋਏ ਹਨ ਉਹਨਾਂ ਦਾ ਮਾਇਆ ਵਰਤਣ, ਖਾਣਾ ਪਹਿਨਣਾ ਸਭ ਕੁਝ ਪਵਿੱਤਰ ਹੈ। ਉਨ੍ਹਾਂ ਦੇ ਘਰ, ਮੰਦਰ ਮਹਲ, ਮਾੜੀਆਂ, ਸਰਾਵਾਂ ਸਭ ਪਵਿੱਤਰ ਹਨ ਜਿਨ੍ਹਾਂ ਦੇ ਦਰਵਾਜ਼ੇ ਹਰ ਗੁਰਮੁਖ, ਸੇਵਕ, ਅਭਿਆਗਤ ਲਈ ਖੁਲ੍ਹੇ ਹਨ।

'ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ।
ਤਿਨ ਕੇ ਘਰ ਮੰਦਰ ਮਹਲ ਸਰਾਈ ਸਭ ਪਵਿਤ ਹਹਿ ਜਿਨੀ ਗੁਰਮੁਖਿ
ਸੇਵਕ ਸਿਖ ਅਭਿਆਗਤ ਜਾਇ ਵਰਸਾਤੇ।'

ਉਹਨਾਂ ਦੇ ਘੋੜੇ, ਜ਼ੀਨਾਂ ਦੇ ਥਲੇ ਪਸੀਨਾ ਜਜ਼ਬ ਕਰਨ ਵਾਲੇ ਤਾਹਰੂ ਸਭ ਪਵਿੱਤਰ ਹਨ ਜਿਨ੍ਹਾਂ ਉਤੇ ਗੁਰਮੁਖ ਸਿੱਖ, ਸਾਧ, ਸੰਤ ਚੜ੍ਹਦੇ ਹਨ, ਉਨ੍ਹਾਂ ਪੁਰਸ਼ਾਂ ਦੇ ਕੰਮ ਕਾਜ ਸਭ ਪਵਿੱਤਰ ਹਨ ਜੋ ਹਰ ਸਮੇਂ ਹਰੀ ਦਾ ਨਾਮ ਉਚਾਰਦੇ ਹਨ :

'ਤਿਨ ਕੇ ਤੁਰੇ ਜੀਨ ਖੁਰਗੀਰ, ਸਭਿ ਪਵਿਤੁ ਹਹਿ,
ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ।
ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ,
ਜੋ ਬੋਲਹਿ ਹਰਿ ਹਰਿ ਰਾਮ ਨਾਮ ਹਰਿ ਸਾਤੇ।' (ਪੰਨਾ ੬੪੮)

ਦੂਜੇ ਅਰਥਾਂ ਵਿਚ ਮਾਇਆ ਵਰਤਨ ਦਾ ਹੱਕ ਸਿਰਫ਼ ਗੁਰਮੁਖ ਨੂੰ ਹੈ, ਹਰੀ ਵਿਚ ਜੁੜਨ ਵਾਲੇ ਨੂੰ ਹੈ। ਐਸਾ ਮਨੁੱਖ ਹੀ ਦੀਨ ਨੂੰ ਸਮਝਦਾ ਹੈ, ਧਰਮ ਜਾਣਦਾ ਹੈ ਅਤੇ

ਧਰਮ ਦਾ ਪਹਿਰਾ ਦੇਂਦਾ ਹੈ। ਉਸ ਲਈ ਧਰਮ, ਰਟਨ, ਮੰਤਰ ਜਾਂ ਖ਼ੁਸ਼ਕ ਫ਼ਲਸਫ਼ਾ ਨਹੀਂ ਰਹਿੰਦਾ ਸਗੋਂ ਇਕ ਜੀਵਨ-ਜਾਚ ਬਣ ਜਾਂਦਾ ਹੈ। **ਸਿੱਖ ਗ੍ਰਿਹਸਤੀ ਨੂੰ ਕਦੀ ਆਰਥਕ ਸੰਕਟਾਂ ਦਾ ਤੇ ਕਈ ਵਾਰੀ ਰਾਜਨੀਤਕ ਹੱਠਾਂ ਦਾ ਤੇ ਕਈ ਸਮਾਜਕ ਦੁਸ਼-ਵਾਰੀਆਂ ਦੇ ਟਾਕਰੇ ਵੀ ਖੜਾ ਹੋਣਾ ਪੈਂਦਾ ਹੈ,** ਉਸ ਕਠਨ ਸਮੇਂ ਧਰਮ ਗ੍ਰਿਹਸਤੀ ਦਾ ਸਹਾਰਾ ਬਣ ਸਹਾਇਕ ਹੁੰਦਾ ਹੈ। ਗੁਰੂ ਰਾਮਦਾਸ ਜੀ ਨੇ ਟਾਕਰੇ ਦੀ ਹੀ ਜਾਚ ਸਿਖ-ਲਾਈ ਹੈ। ਗਉੜੀ ਕੀ ਵਾਰ, ਸੋਰਠ ਕੀ ਵਾਰ, ਇਸ ਪਾਸੇ ਦੇ ਸੁੰਦਰ ਨਮੂਨੇ ਹੀ ਹਨ। ਗ੍ਰਿਹਸਤੀ ਲਈ ਇਹ ਤੁਕਾਂ ਥੰਮੀ ਦਾ ਹੀ ਕੰਮ ਦੇਂਦੀਆਂ ਹਨ :

'ਨਿੰਦਕ ਦੁਸਟ ਵਡਿਆਈ ਦੇਖ ਨ ਸਕਣ,
ਓਨ੍ਹਾਂ ਪਰਾਇਆ ਭਲਾ ਨ ਸੁਖਾਈ।
ਕਿਆ ਹੋਵਹਿ ਕਿਸੀ ਕੀ ਝਖ ਮਾਰੀ,
ਜਿਨ ਸਚੇ ਸਿਉ ਬਣਿਆਈ।'

ਦੀਨੀ ਅਖਵਾਵਣਾ, ਧਰਮੀ ਕਹਿਲਾਵਣਾ, ਹਰੀ ਵਿਚ ਜੁੜਨਾ ਉਸੇ ਨੂੰ ਫ਼ੱਬਦਾ ਹੈ ਜੋ ਇਨਸਾਫ਼ ਨੂੰ ਹਥੋਂ ਨਹੀਂ ਛੱਡਦਾ। ਜੋ ਚੁੱਗਲ ਦਾ ਕਹਿਆ ਨਹੀਂ ਸੁਣਦਾ। ਜੋ ਦੁਖੀ ਦਾ ਦੁਖ ਸੁੱਤੇ ਸਿਧ ਉਸ ਦੇ ਆਖੇ ਬਗ਼ੈਰ ਜਾ ਵੰਡਾਂਦਾ ਹੈ ਉਹ ਹੀ ਹਰਿ ਦੀ ਵਡਿ-ਆਈ ਜਾਣਨ ਜੋਗ ਹੋਇਆ ਹੈ :

'ਹਰਿ ਕੀ ਵਡਿਆਈ ਵਡੀ ਹੈ,
ਜਾ ਨਿਆਉ ਹੈ ਧਰਮ ਕਾ।
ਹਰਿ ਕੀ ਵਡਿਆਈ ਵਡੀ ਹੈ,
ਜਾ ਫਲੁ ਹੈ ਜੀਅ ਕਾ।
ਹਰਿ ਕੀ ਵਡਿਆਈ ਵਡੀ ਹੈ,
ਜਾ ਨ ਸੁਣਈ ਕਹਿਆ ਚੁਗਲ ਕਾ।
ਹਰਿ ਕੀ ਵਡਿਆਈ ਵਡੀ ਹੈ,
ਅਪੁਛਿਆ ਦਾਨੁ ਦੇਵਕਾ।' (ਗੁਰੂ ਗ੍ਰੰਥ ਸਾਹਿਬ, ਪੰਨਾ ੮੪)

ਬੱਸ, ਮਾਇਆ ਵਿਚ ਰਹਿ ਕੇ ਉਸ ਨੂੰ ਵਿਸਾਰਨਾ ਨਹੀਂ ਤੇ ਉਸ ਨੂੰ ਜਪਦਿਆਂ ਸੰਸਾਰ ਤਿਆਗਣਾ ਨਹੀਂ, ਇਹ ਹੈ ਜੋ ਗੁਰੂ ਰਾਮਦਾਸ ਜੀ ਨੇ ਥਾਂ-ਥਾਂ ਸਮਝਾਇਆ ਤੇ 'ਦੀਨ-ਦੁਨੀ ਦਾ ਥੰਮ੍ਹ' ਬਣ, ਆਪਣੇ ਜੀਵਨ ਰਾਹੀਂ ਦੋਵਾਂ ਨੂੰ ਇਕ ਥਾਂ ਕਰ ਦਰਸਾਇਆ।

ਗੁਰੂ ਰਾਮਦਾਸ ਜੀ ਨੇ 'ਚੱਕ ਰਾਮ ਦਾਸ ਪੁਰ' (ਸ੍ਰੀ ਅੰਮ੍ਰਿਤਸਰ) ਵਸਾ ਕੇ ਇਸੇ ਖ਼ਿਆਲ ਨੂੰ ਮੂਰਤੀਮਾਨ ਕੀਤਾ। ੫੨ ਕਿੱਤਿਆਂ ਵਾਲਿਆਂ ਨੂੰ ਵਸਾਉਣਾ ਉਸੇ ਕਰਾਮਾਤ ਦਾ ਹਿੱਸਾ ਸੀ। ਇਕ ਸਮਾਜ ਉਸਾਰ ਰਹੇ ਸਨ। ਦਰਬਾਰ ਸਾਹਿਬ ਦੇ ਲਾਗੇ ਗਲੀ ਮੋਚੀਆਂ ਬਣਾ ਕੇ ਸਦੀਆਂ ਤੋਂ ਵਿਛੜਿਆਂ ਨੂੰ ਗਲ ਲਗਾਇਆ ਤੇ ਪ੍ਰਗਟ ਕੀਤਾ ਕਿ :–

'ਏਕੋ ਪਵਣੁ ਪਾਣੀ ਸਭ ਏਕਾ,
ਸਭ ਏਕਾ ਜੋਤਿ ਸਬਾਈਆ।
ਸਭ ਇਕਾ ਜੋਤਿ ਵਰਤੈ ਭਿਨਿ ਭਿਨਿ,
ਨ ਰਲਈ ਕਿਸੈ ਦੀ ਰਲਾਈਆ।'

ਕਿਸੇ ਪੁਰਾਤਨ ਹਿੰਦੁਸਤਾਨੀ ਸ਼ਹਿਰ ਦੀ ਬਣਤਰ ਦੇਖੋ, ਅਖੌਤੀ ਨੀਵੇਂ ਪੱਛਮ ਵੱਲ ਵਸਾਏ ਹੋਣਗੇ ਪਰ ਅੰਮ੍ਰਿਤਸਰ ਵਿਚ ਉਨ੍ਹਾਂ ਨੂੰ ਪੂਰਬ ਦੇ ਨੇੜੇ ਹੀ ਵਸਾਇਆ।

ਚਾਰ ਦਰਵਾਜ਼ੇ, ਸਿੱਖ ਘਰ ਵਿਚ ਹਰ ਵਰਨ ਦੇ ਸਨਮਾਨ ਦਾ ਹੀ ਚਿੰਨ ਹਨ। ਸਿੱਖ ਨਾ ਪੱਛਮ ਤੇ ਨਾ ਪੂਰਬ ਸਗੋਂ ਹਰ ਦਸ਼ਾ ਵਿਚ ਵਿਆਪਕ ਜਾਣ ਟੁਰਦਾ ਹੈ। ਜਲ ਵਿਚ ਉਭਰਿਆ ਦਰਬਾਰ ਸਾਹਿਬ ਵੀ ਇਸ ਗੱਲ ਦਾ ਪ੍ਰਤੀਕ ਹੈ ਕਿ ਸਿੱਖ ਜੀਵਨ ਕੰਵਲ ਵਾਂਙ ਗੁਜ਼ਾਰਦਾ ਹੈ ਤੇ ਸੰਸਾਰ ਸਮੁੰਦਰ ਨੂੰ ਮੁਰਗਾਈ ਵਾਂਙੂ ਤਰਦਾ ਹੈ। ਉਹ ਸਰੀਰ ਰੂਪੀ ਬੇੜੀ (ਤੁਲਹਾ) ਨੂੰ ਸੰਸਾਰ ਸਮੁੰਦਰ ਵਿਚੋਂ ਇਸ ਇਹਤਿਆਤ ਨਾਲ ਚਲਾਂਦਾ ਹੈ ਕਿ ਬੇੜੀ ਵਿਚ ਪਾਣੀ ਨਾ ਪਵੇ। 'ਤਨ ਕਰ ਤੁਲਹਾ ਲੰਘਹਿ ਜੇਤਿ' ਉਸ ਨੇ ਦ੍ਰਿੜ੍ਹ ਕਰ ਲਿਆ ਹੈ। ਜਦ ਜੋਗੀਆਂ ਦੇ ਇਕ ਜੱਥੇ ਨੇ ਆ ਕੇ ਜੋਗ ਮੱਤ ਦੀ ਮਹੱਤਤਾ ਦਰਸਾਈ ਤੇ ਸਿੱਖਾਂ ਨੂੰ ਵੀ ਜੋਗ ਮੱਤ ਧਾਰਨ ਲਈ ਕਿਹਾ ਤੇ ਇਹ ਵੀ ਦਾਅਵਾ ਕੀਤਾ ਕਿ ਮਨ ਨਿਰਮਲ ਸਿਰਫ਼ ਜੋਗੀ ਹੋਣ ਨਾਲ ਹੀ ਹੁੰਦਾ ਹੈ ਤਾਂ ਸਤਿਗੁਰੂ ਰਾਮਦਾਸ ਜੀ ਨੇ ਫ਼ਰਮਾਇਆ: 'ਜੋਗੀ ਬ੍ਰਿਤੀਆਂ ਨੂੰ ਜੋੜਦਾ ਹੈ, ਇਕ ਸਾਧਨ ਕਰਦਾ ਹੈ। ਇਹ ਸਾਧਨ ਆਪਣੇ ਆਸਰੇ ਸਾਧਨ ਮਾਤ੍ਰ ਹੈ। ਪਰ ਗੁਰੂ ਨਾਨਕ ਜੀ ਦਾ ਸਿੱਖ ਪਾਰਬ੍ਰਹਮ ਦਾ ਆਸਰਾ ਲੈਂਦਾ ਹੈ। ਉਸ ਨੂੰ ਯਾਦ ਕਰਦਾ ਹੈ। ਯਾਦ ਨਾਲ ਪ੍ਰੇਮ ਬਣ ਜਾਂਦਾ ਹੈ ਕਿਉਂ ਜੋ ਯਾਦ ਭਾਵਨਾ ਨਾਲ ਕਰੀਦੀ ਹੈ। ਮਨ ਨਿਰਮਲ ਕਰਨ ਲਈ ਸੇਵਾ ਹਥਿਆਰ ਹੈ। ਸਰਬੱਤ ਦਾ ਭਲਾ ਮਨ ਵਿਚ ਨਿਰਮਾਣਤਾ ਪੈਦਾ ਕਰਦਾ ਹੈ। ਕੀਰਤਨ ਸਿੱਖਾਂ ਦਾ ਮਨ ਬੁਰਾਈਆਂ ਵੱਲ ਨਹੀਂ ਲੱਗਣ ਦਿੰਦਾ। ਸੇਵਾ ਮੋਟੀ ਮੈਲ ਨੂੰ ਦੂਰ ਕਰਦੀ ਹੈ ਤੇ ਕੀਰਤਨ, ਵਾਹਿਗੁਰੂ ਦੇ ਗੁਣ ਗਾਣੇ ਸੂਖਮ ਮੈਲ ਨੂੰ ਹਰਦਾ ਹੈ। ਗ੍ਰਿਹਸਤੀ ਜੋਗੀ ਨਾਲੋਂ ਕਈ ਗੱਲਾਂ ਵਿਚ ਉੱਚਾ ਹੈ ਅਤੇ ਨਿੱਤ ਉੱਚਾ ਹੋਈ ਜਾਂਦਾ ਹੈ। ਗ੍ਰਿਹਸਤੀ ਜਦ ਲੋੜਵੰਦ ਜਾਣ ਜੋਗੀ, ਫ਼ਕੀਰ ਨੂੰ ਦਾਨ ਦੇਵੇਗਾ, ਫ਼ਕੀਰ ਅਸੀਸ ਦੇਵੇਗਾ। ਆਪਣਾ ਭੰਡਾਰਾ ਖ਼ਾਲੀ ਕਰੇਗਾ। ਕਿਰਤ ਕਾਰ ਕਰ ਕੇ ਗ੍ਰਿਹਸਤੀ ਜੋ ਭਗਤੀ ਕਰਦਾ ਹੈ ਉਹ ਵੀ ਉਸ ਕੋਲ ਤੇ ਜੋ ਦਾਨ ਦਿੱਤਾ ਉਸਦਾ ਫਲ ਵੀ ਗ੍ਰਿਹਸਤੀ ਕੋਲ। ਗ੍ਰਿਹਸਤੀ ਹੀ ਸਭ ਤੋਂ ਉੱਤਮ ਧਰਮੀ ਹੈ। ਲੋਕਾਂ ਦੇ ਦੁਖ ਸੁੱਖ ਵੰਡਾਉਣਾ ਹੀ ਅਸਲ ਧਰਮ ਹੈ। ਸਾਡਾ ਇਤਿਹਾਸ ਕਹਿੰਦਾ ਹੈ ਕਿ ਜੋਗੀਆਂ ਨੇ ਇਸ ਆਸ਼ੇ ਅੱਗੇ ਸਿਰ ਨਿਵਾਇਆ। ਹਿੰਦੁਸਤਾਨ ਦੀ ਵੱਡੀ ਭੁੱਲ ਹੀ ਇਹ ਰਹੀ ਹੈ ਕਿ ਉਹ ਸਾਧਨ ਨੂੰ ਮਨੋਰਥ ਬਣਾ ਲੈਂਦਾ ਰਹਿਆ ਹੈ। ਇਸੇ ਕਾਰਨ ਧਰਮ ਤੋਂ ਖੁੰਝਿਆ ਤੇ ਕੁਰਾਹੇ ਪਿਆ ਰਿਹਾ। ਪਾਠ, ਜਪ, ਤਪ, ਤੀਰਥ, ਇਸ਼ਨਾਨ, ਗਿਆਨ, ਕਰਮ, ਮਨੁੱਖ ਦੀ ਬ੍ਰਿਤੀ ਨੂੰ ਧਰਮ ਕਮਾਉਣ, ਪ੍ਰਭੂ ਨਾਲ ਜੋੜਨ ਤੇ ਸੇਵਾ ਤੇ ਕੁਰਬਾਨੀ ਲਈ ਤਿਆਰ ਕਰਨ ਦੇ ਵਸੀਲੇ

ਹਨ। ਮਨੋਰਥ ਤਾਂ ਨੇਕੀ ਦੀ ਸੰਭਾਲ ਹੀ ਹੈ। ਗੁਰੂ ਰਾਮਦਾਸ ਜੀ ਨੇ ਉਹ ਜਾਚ ਸਿਖਾਈ ਅਤੇ ਸਿੱਖਾਂ ਨੇ ਜਤਨ ਕਰ ਨਿਭਾਈ। ਗਿਆਨੀ ਗਿਆਨ ਸਿੰਘ ਨੇ ਇਸ ਸਬੰਧੀ ਇਕ ਇਤਿਹਾਸਕ ਘਟਨਾ ਲਿਖੀ ਹੈ: 'ਜਦ ਅਕਬਰ ਬਾਦਸ਼ਾਹ ਕਾਬਲ ਦੀ ਤਰਫੋਂ, ਗੁਰੂ ਰਾਮਦਾਸ ਜੀ ਦੀ ਮਹਿਮਾ ਸੁਣ ਕੇ ਦਰਸ਼ਨ ਨੂੰ ਆਇਆ ਤਾਂ ਉਸ ਨੇ ੧੦੧ ਅਸ਼ਰਫ਼ੀ ਭੇਟ ਰੱਖੀ। ਪ੍ਰਿਥੀ ਚੰਦ ਚੁੱਕਣ ਲੱਗਾ ਸੀ ਪਰ ਗੁਰੂ ਜੀ ਦੇ ਇਸ਼ਾਰੇ ਨਾਲ ਸ੍ਰੀ ਅਰਜਨ ਜੀ ਨੇ ਇਹ ਸ਼ੀਘਰ ਉਠਾ ਕੇ ਗ਼ਰੀਬਾਂ ਤੇ ਮੁਹਤਾਜਾਂ ਨੂੰ ਵੰਡ ਦਿੱਤੀਆਂ।' ਫਿਰ ਜਦ ਬਾਦਸ਼ਾਹ ਨੇ ਜਗੀਰ ਨੂੰ ਪੱਕਿਆਂ ਕਰਨ ਲਈ ਕਿਹਾ ਤਾਂ ਗੁਰੂ ਜੀ ਨੇ ਫ਼ਰਮਾਇਆ: 'ਅਸੀਂ ਗੁਰੂ ਘਰ ਨੂੰ ਕਿਸੇ ਦਾ ਜਾਗੀਰਦਾਰ ਕਰਨਾ ਨਹੀਂ ਚਾਹੁੰਦੇ। ਕਿਉਂ ਜੋ ਜਿਸ ਤਰ੍ਹਾਂ ਪਾਵਸ ਰੁੱਤ ਮੱਛਰ ਆਦਿਕ ਜੀਵਾਂ ਨੂੰ ਪੈਦਾ ਕਰਦੀ ਹੈ ਵੈਸੇ ਜਾਗੀਰ ਵੀ ਕਾਮ, ਕ੍ਰੋਧ, ਝੂਠ, ਨਿੰਦਾ, ਬਖ਼ੀਲੀ ਦੀਨਤਾ ਆਦਿਕ ਵਿਚਾਰਾਂ ਨੂੰ ਪੈਦਾ ਕਰਨ ਵਾਲੀ ਹੈ ਤੇ ਝਗੜੇ ਤੇ ਕਜ਼ੀਆਂ ਦੀ ਅੰਮਾ ਹੈ।'

ਇਕ ਹੋਰ ਇਤਿਹਾਸਕ ਗਵਾਹੀ ਭਾਈ ਮਨੀ ਸਿੰਘ ਜੀ ਨੇ ਭਰੀ ਹੈ। ਗੁਰੂ ਰਾਮ ਦਾਸ ਜੀ ਦੇ ਸਮੇਂ ਹੋਏ ਕੁਝ ਪ੍ਰਸਿੱਧ ਸਿੱਖਾਂ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀ ਗਿਆਰ੍ਹਵੀਂ ਵਾਰ ਵਿਚ ਕੀਤਾ ਹੈ। ਉਨ੍ਹਾਂ ਸਿੱਖਾਂ ਦੀਆਂ ਸਾਖੀਆਂ ਭਾਈ ਮਨੀ ਸਿੰਘ ਜੀ ਨੇ 'ਭਗਤ ਮਾਲਾ' ਵਿਚ ਲਿਖੀਆਂ ਹਨ। ਇਹ ਇਕ ਰਹੱਸਮਈ ਸਾਖੀ ਹੈ ਕਿ ਜਿਤਨੇ ਸਿੱਖ ਗੁਰੂ ਰਾਮਦਾਸ ਜੀ ਕੋਲ ਆਏ ਉਨ੍ਹਾਂ 'ਗ੍ਰਿਹਸਤ ਕੱਟਣ, ਗ੍ਰਿਹਸਤੀ ਜੀਵਨ ਸਵਰਗ ਬਨਾਉਣ, ਦੁਨੀਆਂ ਵਿਚ ਚੰਗੀ ਤਰ੍ਹਾਂ ਰਹਿਣ, ਧੰਧਿਆਂ ਵਿਚ ਵਾਹਗੁਰੂ ਨੂੰ ਪਾਉਣ ਤੇ ਗੁਰੂ ਨਾ ਵਿਸਾਰਨ ਦੇ ਢੰਗ ਦੀ ਗੱਲ ਪੁੱਛੀ। ਭਾਈ ਪੂਰੋ ਜੀ, ਭਾਈ ਮਾਣਕ ਚੰਦ ਤ ਭਾਈ ਵਿਸ਼ਨ ਦਾਸ ਜੀ ਹਜ਼ੂਰ ਕੋਲ ਆਉਂਦੇ ਹਨ ਤੇ ਕਹਿੰਦੇ ਹਨ:

'ਸਾਨੂੰ ਐਸਾ ਉਪਦੇਸ਼ ਕਰੋ ਜਿਸ ਕਰ ਕ ਸਾਡਾ ਜਨਮ ਮਰਨ ਕੱਟੀਐ ਤੇ ਸਣੇ ਕਟੰਬ ਪਰਵਾਰ ਦੇ ਅਸਾਡਾ ਉਧਾਰ ਹੋਵੈ।' ਤਾਂ ਗੁਰੂ ਜੀ ਨੇ ਫ਼ਰਮਾਇਆ:

'ਤੁਸਾਂ ਆਪ ਵੀ ਗੁਰੂ ਕੇ ਸਿੱਖਾਂ ਦੀ ਟਹਿਲ ਸੇਵਾ ਕਰਨੀ, ਪੁੱਤਰਾਂ ਧੀਆਂ ਪਾਸੋਂ ਵੀ ਟਹਿਲ ਸੇਵਾ ਕਰਵਾਣੀ, ਇਸ ਤਰ੍ਹਾਂ ਜਾਨਣਾ ਕਿ ਜਿਵੇਂ ਅਸੀਂ ਵਾਹਿਗੁਰੂ ਦੇ ਟਹਿਲੀਏ ਹਾਂ ਤੇ ਪੁੱਤਰ ਵੀ ਵਾਹਿਗੁਰੂ ਦੇ ਟਹਿਲੀਏ ਹਨ।' ਉਨ੍ਹਾਂ ਰੱਜ ਕੇ ਸੇਵਾ ਕੀਤੀ ਤੇ ਕਲਿਆਨ ਹੋਇਆ।

ਭਾਈ ਪਦਾਰਥ ਜੀ, ਭਾਈ ਤਾਰੂ ਜੀ, ਭਾਈ ਭਾਰੂ ਜੀ ਸੰਗਤ ਵਿਚ ਆਏ। ਕੀਰਤਨ ਸੁਣ ਸ਼ਬਦ ਦੀ ਚੋਟ ਲੱਗੀ ਤੇ ਮਨ ਦ੍ਰਵ ਗਏ ਤੇ ਉਪਰੰਤ ਤਿੰਨਾਂ ਨੇ ਅਰਦਾਸ ਕੀਤੀ: 'ਜੀ ਗ਼ਰੀਬ ਨਿਵਾਜ! ਅਸੀਂ ਗ੍ਰਿਹਸਤ ਕੁਟੰਬਾਂ ਵਿਚ ਪਲੇਟੇ ਹੋਏ ਹਾਂ। ਕਿਸੇ ਵੇਲੇ ਸ਼ਬਦ ਬਾਣੀ ਪੜ੍ਹ ਸੁਣ ਨਹੀਂ ਸਕਦੇ, ਅਸਾਡਾ ਕਿਸ ਕਰ ਉਧਾਰ ਹੋਵੇਗਾ।' ਗੁਰੂ ਜੀ ਨੇ ਫ਼ਰਮਾਇਆ: 'ਜੋ ਕਿਛੁ ਕਿਰਤ ਵਿਚੋਂ ਲਾਭ ਹੋਵੇ ਸੋ ਉਦਮ ਕਰ ਕੇ ਨਮਿਤ ਦਸਵੰਧੁ ਦੇਵਣਾ ਤੇ ਸਿੱਖਾਂ ਆਇਆਂ ਦੀ ਸੇਵਾ ਕਰਨੀ, ਪਾਣੀ ਪੱਖਾ ਦੀ ਟਹਿਲ ਗੁਰੂ ਕੇ ਦੁਆਰੇ ਸਾਧ ਸੰਗਤਿ ਵਿਚ ਸੇਵਾ ਕਰਨੀ, ਕਥਾ ਕੀਰਤਨ ਸੁਣਨ ਨਾਲ ਕਲਿਆਨ

ਹੋਵੇਗਾ।'

ਜਦ ਭਾਈ ਮਹਾਂ ਨੰਦ ਜੀ ਤੇ ਭਾਈ ਬਿਧੀ ਚੰਦ ਜੀ ਨੇ ਜਨਮ ਮਰਨ ਕੱਟਣ ਦੀ ਗੱਲ ਪੁੱਛੀ ਤਾਂ ਮਾਲਕ ਨੇ ਉਨ੍ਹਾਂ ਨੂੰ 'ਸਰੂਪ ਪਛਾਣਨ' ਲਈ ਫ਼ਰਮਾਇਆ। ਉਸੇ ਸਮੇਂ ਉਨ੍ਹਾਂ ਭੋਲੇ ਭਾ ਕਹਿਆ : 'ਅਸੀਂ ਖੱਤਰੀ ਹਾਂ ਤੇ ਖੱਤਰੀਆਂ ਦੇ ਪੁੱਤਰ ਹਾਂ।' ਗੁਰੂ ਜੀ ਮੁਸਕਾਏ ਤੇ ਕਹਿਣ ਲੱਗੇ : ਖੱਤ੍ਰੀ ਤਾਂ ਤੁਹਾਨੂੰ ਮਾਤਾ ਪਿਤਾ ਨੇ ਕਹਿਆ ਹੈ, ਸੋ ਸਰੀਰ ਦਾ ਨਾਮ ਧਰਿਆ ਹੈ। ਤੁਸੀਂ ਸਰੀਰ ਤਾਂ ਨਹੀਂ, ਇਹ ਸਰੀਰ ਤਾਂ ਇਥੇ ਰਹੇਗਾ। ਤੁਸਾਂ ਇਸ ਸਰੀਰ ਨੂੰ ਬਸਤ੍ਰ ਜ਼ਾਣਨਾ ਤੇ ਆਪਣੇ ਆਪ ਨੂੰ ਬਸਤ੍ਰ ਪਹਿਨਣ ਵਾਲਾ ਜਾਣਨਾ। ਸਦਾ ਕਥਾ ਕੀਰਤਨ ਨੇਮ ਨਾਲ ਸੁਣਨਾ। ਸਰੂਪ ਦੀ ਪਛਾਣ ਆ ਜਾਏਗੀ ਤੇ ਉਧਾਰ ਹੋਵੇਗਾ।' ਇਸੇ ਤਰ੍ਹਾਂ ਭਾਈ ਧਰਮਦਾਸ ਖੋਟੜਾ, ਭਾਈ ਦੀਪਾ, ਭਾਈ ਜੇਠਾ, ਭਾਈ ਤੀਰਥਾ ਜੀ, ਭਾਈ ਸੈਂਸਾਰੂ ਤੇ ਬੂਲਾ ਜੀ ਨੂੰ ਉਪਦੇਸ਼ ਦਿੰਦੇ ਹੋਏ ਫ਼ੁਰਮਾਇਆ, "ਤੁਸਾਂ ਆਪਣੇ ਮਨ ਦਾ ਹੰਕਾਰ ਤਿਆਗਣਾ। ਜੋ ਸਿੱਖ ਤੁਹਾਡੇ ਪਾਸ ਆਵੇ, ਆਪੋ ਆਪਣਿਆਂ ਘਰਾਂ ਥੀਂ ਉਨ੍ਹਾਂ ਦੀ ਸੇਵਾ ਕਰਨੀ ਤੇ ਜੇ ਬਹੁਤੀ ਕਾਮਨਾ ਹੋਵੇ, ਸੋ ਸਭਨਾਂ ਰਲਕੇ ਅਰਦਾਸ ਕਰਕੇ ਉਸ ਦਾ ਕਾਰਜ ਕਰ ਦੇਣਾ ਤੇ ਜਿਥੇ ਸਾਧ ਸੰਗਤ ਕਥਾ ਕੀਰਤਨ ਹੋਵੇ ਤਿਥੈ ਦੋਵੇਂ ਵੇਲੇ ਚਲ ਕੇ ਜਾਵਣਾ ਤੇ ਧਰਮਸਾਲ ਆਪਣੇ ਪਿੰਡ ਵਿਚ ਹੀ ਬਣਾਵਨੀ"। ਭਾਈ ਮਟੀਆ, ਭਾਈ ਜਾਪਾ ਜੀ, ਭਾਈ ਨਈਆਂ ਖੁਲਰ, ਭਾਈ ਤੁਲਸਾ ਵਹੁਰਾ ਨੇ ਬੇਨਤੀ ਕੀਤੀ : 'ਜੀ ਸਾਨੂੰ ਐਸਾ ਉਪਦੇਸ਼ ਕਰੋ ਜੋ ਵਿਚੇ ਗ੍ਰਿਹਸਤ ਦੇ ਅਸਾਂ ਨੂੰ ਉਦਾਸੀ ਹੋਵੇ' ਤਾਂ ਸਾਹਿਬ ਨੇ ਬਚਨ ਕੀਤਾ : 'ਜੈਸੇ ਆਪਣੇ ਘਰਾਂ ਦੇ ਕੰਮਾਂ ਨਾਲ ਪਿਆਰ ਕਰਦੇ ਹੋ ਤੈਸੇ ਗੁਰੂ ਕੀ ਬਾਣੀ ਨਾਲ ਪਿਆਰ ਕਰੋ। ਜਿਸ ਵੇਲੇ ਗੁਰੂ ਕੇ ਸਬਦ ਬਾਣੀ ਨੂੰ ਪੜ੍ਹਣ ਸੁਣਨ ਬੈਠੋ ਤਾਂ ਸ਼ਬਦ ਦੇ ਅਰਥ ਭਾਵ ਵੱਲ ਧਿਆਨ ਰੱਖਣਾ। ਗੁਰ-ਬਾਣੀ ਦਾ ਉਚਾਰਣ ਕਰਨਾ ਹੀ ਸਾਡੇ ਸਰੀਰ ਦਾ ਧਿਆਨ ਧਾਰਨਾ ਹੈ। ਹੋਰ ਸਮਾਂ ਜੇਹੜਾ ਹੈ ਹੱਥਾਂ ਪੈਰਾਂ ਨਾਲ ਕੰਮ ਕਰਨਾ ਤੇ ਵਾਹਿਗੁਰੂ ਦਾ ਨਾਮ ਜਪਦਿਆਂ ਰਹਿਣਾ। ਕਲਜੁਗ ਵਿਚ ਵਾਹਿਗੁਰੂ ਦਾ ਨਾਮ ਜਹਾਜ਼ ਹੈ।" ਇਸ ਤਰ੍ਹਾਂ ਦੀਨ ਦੁਨੀ ਦੇ ਥੰਮ ਨੇ ਦੁਨੀ ਸਉਂ ਦੀਨ ਨ ਗਵਾਵਣ ਦੀ ਜਾਚ ਸਿਖਾਈ ਤੇ ਸਿੱਖਾਂ ਨੂੰ ਸਦਾ ਸੁਚੇਤ ਕਰ ਕੇ ਗਾਫਲ ਨ ਰਹਿਣ ਦਿੱਤਾ।

○

## ੫ ਗੁਰੂ ਅਰਜਨੁ ਪਰਤਖੁ ਹਰਿ

ਗੁਰੂ ਅਰਜਨ ਦੇਵ ਜੀ ਇਕ ਐਸੇ ਗੁਰੂ ਹਨ ਜਿਨ੍ਹਾਂ ਸਾਨੂੰ ਜੀਉਣ ਤੇ ਮਰਨ ਦੀਆਂ ਦੋਵੇਂ ਜਾਚਾਂ ਸਿਖਲਾਈਆਂ ਹਨ। ਸੰਸਾਰ ਵਿਚ ਪਹਿਲਾਂ ਤਾਂ ਕਿਸੇ ਨੂੰ ਜੀਵਨ ਜੀਉਣ ਦੀ ਜਾਚ ਹੀ ਨਹੀਂ, ਜੇ ਕਿਸੇ ਨੂੰ ਹੈ ਵੀ ਤਾਂ ਉਸ ਨੂੰ ਮਰਨ ਢੰਗ ਨਹੀਂ ਆਇਆ। ਮਰਨਾ ਹੈ ਹੀ ਕਠਨ। ਸ਼ਾਇਦ ਇਸੇ ਲਈ ਕਬੀਰ ਜੀ ਨੇ ਫ਼ਰਮਾਇਆ ਸੀ : "ਮਰਤਾ ਮਰਤਾ ਜਗ ਮੂਆ, ਮਰ ਭੀ ਨ ਜਾਨਹਿ ਕੋਇ" ਸਾਰੀ ਲੁਕਾਈ ਮਰਦੀ ਆਈ ਹੈ, ਮਰ ਰਹੀ ਹੈ ਤੇ ਮਰੇਗੀ ਪਰ ਕਿਸੇ ਵਿਰਲੇ ਨੂੰ ਹੀ ਮਰਨ-ਜਾਚ ਆਈ ਹੈ। ਇਸ ਮਾਲਕ ਗੁਰੂ ਅਰਜਨ ਜੀ ਦੇ ਅਦੁੱਤੀ ਜੀਵਨ ਅਤੇ ਸ਼ਹਾਦਤ ਉੱਤੇ ਇਕ ਝਾਤ ਪਾਉਣ ਨਾਲ ਹੀ ਇਹ ਦੋਵੇਂ ਜਾਚਾਂ ਆ ਜਾਣਗੀਆਂ।

ਗੁਰੂ ਅਰਜਨ ਦੇਵ ਜੀ ਦਾ ਜਨਮ ਗੋਇੰਦਵਾਲ ਵਿਖੇ ਗੁਰੂ ਰਾਮ ਦਾਸ ਜੀ ਦੇ ਘਰ, ਬੀਬੀ ਭਾਨੀ ਜੀ ਦੀ ਕੁਖੋਂ ੧੫ ਅਪਰੈਲ ੧੫੬੩ ਨੂੰ ਹੋਇਆ। ਬੀਬੀ ਭਾਨੀ ਜੀ ਨੂੰ ਜਿਥੇ ਗੁਰੂ ਰਾਮਦਾਸ ਜੀ ਦੀ ਸੁਪਤਨੀ ਹੋਣ ਦਾ ਸੁਭਾਗ ਪ੍ਰਾਪਤ ਸੀ ਉਥੇ ਗੁਰੂ ਅਮਰ ਦਾਸ ਜੀ ਦੀ ਸਪੁਤਰੀ ਹੋਣ ਦਾ ਵੀ ਮਾਣ ਸੀ। ਬੀਬੀ ਭਾਨੀ ਸਿਰਫ਼ ਨਾਮ ਦੀ ਭਾਨੀ ਹੀ ਨਹੀਂ ਸੀ, ਸਗੋਂ ਸ਼ੁਕਰ, ਰਜ਼ਾ ਵਿਚ ਰਹਿਣ ਵਾਲੀ ਇਸਤਰੀ ਸੀ। "ਧੂਪ ਛਾਉ ਸਮ ਕਰ ਜਾਣਨ ਵਾਲੀ' ਸਿੱਖ ਸੀ। ਇਸ ਵਿਚ ਕੋਈ ਸ਼ੱਕ ਨਹੀਂ ਰਹਿਣਾ ਚਾਹੀਦਾ ਕਿ ਭਾਨੀ ਦਾ ਜਾਇਆ ਹੀ ਭਾਣਾ ਮੰਨਣ ਵਾਲਾ ਹੋ ਸਕਦਾ ਸੀ। ਭਾਨੀ ਜੀ ਦੀ ਨਿੱਤ ਦੀ ਗੁੜ੍ਹਤੀ ਹੀ ਭਾਣੇ ਨੂੰ ਮਿੱਠਾ ਮੰਨਣ ਲਈ ਪਰੇਰ ਸਕਦੀ ਸੀ। ਬੀਬੀ ਭਾਨੀ ਜੀ ਦੀ ਦ੍ਰਿੜ੍ਹਤਾ ਸਹਿਜ ਤੇ ਰਜ਼ਾ ਵਿਚ ਰਹਿਣ ਬਾਰੇ ਇਕ ਸੁੰਦਰ ਸਾਖੀ ਵੀ ਪ੍ਰਸਿੱਧ ਹੈ। ਇਕ ਸਮੇਂ ਬੀਬੀ ਭਾਨੀ ਜੀ ਤੇ ਬੀਬੀ ਆਤਮਾ ਦੇਵੀ (ਬਾਬਾ ਮੋਹਰੀ ਜੀ ਦੇ ਘਰੋਂ) ਘਰ ਦੇ ਵਿਹੜੇ ਬੈਠੇ ਸਨ। ਨਨਾਣ, ਭਰਜਾਈ ਗੱਲਾਂ ਵਿਚ ਰੁਝੀਆਂ ਹੋਈਆਂ ਸਨ ਕਿ ਗੁਰੂ ਅਮਰਦਾਸ ਜੀ ਨੇੜੇ ਆਏ। ਕੋਲ ਪੁਜਦਿਆਂ ਹੀ ਗੁਰੂ ਜੀ ਫ਼ੁਰਮਾਨ ਲਗੇ : "ਧੀਏ ਭਾਨੀਏ ਜੇ ਸਾਂਈ ਦੀ ਰਜ਼ਾ ਵਰਤੇ ਤੇ (ਗੁਰੂ) ਰਾਮਦਾਸ ਗੁਜ਼ਰ ਜਾਏ ਤਾਂ ਸੱਚ ਦੱਸੀਂ ਬੇਟਾ ਤੂੰ ਕੀ ਕਰੇਂ ?' ਇਹ ਅਚਨਚੇਤ ਵਾਕ ਗੁਰੂ ਦੇ ਮੂੰਹ ਤੋਂ ਸੁਣ ਕੇ ਬੀਬੀ ਭਾਨੀ ਜੀ

ਅਡੋਲ ਰਹੇ, ਕੋਈ ਸ਼ਿਕਾਇਤ, ਕੋਈ ਸ਼ਿਕਵਾ ਜਾਂ ਕੋਈ ਗਿਲਾ ਨਾ ਕੀਤਾ। ਨਾ ਇਹ ਆਖਿਆ ਕਿ ਤੁਹਾਡੇ ਗੁਰੂ ਪਿਤਾ ਹੋਣ ਦਾ ਮੈਨੂੰ ਕੀ ਲਾਭ, ਜੇ ਸੁਹਾਗ ਤੁਹਾਡੀਆਂ ਅੱਖਾਂ ਸਾਹਮਣੇ ਲੁੱਟ ਜਾਏ। ਚੁੱਪ ਕਰ ਕੇ ਬੀਬੀ ਭਾਨੀ ਜੀ ਨੇ ਸੁਹਾਗ ਦੀ ਨਿਸ਼ਾਨੀ ਨੱਥ ਉਤਾਰ ਕੇ ਗੁਰ ਪਿਤਾ ਦੇ ਚਰਨਾਂ ਉੱਤੇ ਰੱਖ ਦਿੱਤੀ। ਹੁਕਮ ਅੱਗੇ ਖਿੜੇ ਮੱਥੇ ਸਿਰ ਨਿਵਾ ਦਿੱਤਾ। ਗੁਰੂ ਅਮਰਦਾਸ ਜੀ ਨੇ ਸਾਰਾ ਦ੍ਰਿਸ਼ ਦੇਖ ਫ਼ਰਮਾਇਆ : 'ਬੱਚੀਏ ! ਨੱਥ ਪਾ ਲੈ, ਪਾ ਲੈ ਤਾਂ ਉਸ ਵਕਤ ਭਾਣੇ ਨੂੰ ਮਿੱਠਾ ਕਰ ਜਾਣ ਮੰਨਣ ਵਾਲੀ ਨੇ ਕਹਿਆ : ਲੁਹਾਈ ਵੀ ਆਪ ਜੇ, ਹੁਣ ਪਵਾਉ ਵੀ ਆਪ।' ਗੁਰੂ ਪਿਤਾ ਬਖ਼ਸ਼ਸ਼ ਦੇ ਦਰ ਆਏ ਤੇ ਨੱਥ ਪਾ ਬਚਨ ਕੀਤਾ : 'ਜਾ ਬੱਚੀਏ ਸਾਈਂ ਸ਼ਰਮ ਰਖੇਗਾ।' ਇਤਿਹਾਸ ਸਾਖੀ ਹੈ ਕਿ ਤੀਸਰੇ ਦਿਨ ਗੁਰੂ ਅਮਰਦਾਸ ਜੀ ਸਤੰਬਰ ੩, ਸੰਨ ੧੫੭੪ ਨੂੰ ਜੋਤੀ ਜੋਤ ਸਮਾ ਗਏ ਤੇ ਆਪਣੀ ਉਮਰ ਦੇ ੬ ਸਾਲ, ੧੧ ਮਹੀਨੇ, ੧੧ ਦਿਨ ਗੁਰੂ ਰਾਮਦਾਸ ਜੀ ਨੂੰ ਦੇ ਗਏ।

ਰਾਮ ਦਾਸ ਦੀ ਅਵਸਥਾ ਪੂਰੀ ਸੀ ਹੋਈ।
ਆਪਨੀ ਉਮਰ ਵਿਚੋਂ ਦੇ ਕੇ ਉਮਰ ਵਧਾਈ।

(ਬੰਸਾਵਲੀ ਨਾਮਾ)

ਮਿਥਿਆਸ ਵਿਚ ਤਾਂ ਇਹ ਜ਼ਿਕਰ ਆਉਂਦਾ ਹੈ ਕਿ ਕਿਸੇ ਸਤੀ ਸਵਿਤਰੀ ਨੇ ਪਤੀ ਬ੍ਰਤ ਦੇ ਬਲ ਨਾਲ ਆਪਣੇ ਪਤੀ ਨੂੰ ਮੌਤ ਦੇ ਮੂੰਹ ਤੋਂ ਬਚਾਉਣ ਲਈ ਸੂਰਜ ਨੂੰ ਚੜ੍ਹਨ ਤੋਂ ਰੋਕ ਦਿੱਤਾ ਹੋਵੇ ਪਰ ਇਤਿਹਾਸ ਬੀਬੀ ਭਾਨੀ ਜੀ ਨੇ ਹੀ ਬਣਾਇਆ ਹੈ। ਰਜ਼ਾ ਵਿਚ ਰਹਿ ਕੇ ਕਾਲ ਨੂੰ ਟਾਲਿਆ। ਬਾਬਰ ਵਾਲੀ, ਆਪਣੇ ਪੁੱਤਰ ਹਮਾਯੂੰ ਨੂੰ ਉਮਰ ਦੇਣ ਦੀ ਕਹਾਣੀ ਤਾਂ ਸਭ ਜਾਣਦੇ ਹਨ ਪਰ ਗੁਰੂ ਅਮਰਦਾਸ ਜੀ ਦੀ ਕੁਰਬਾਨੀ ਦਾ ਜ਼ਿਕਰ ਕਿਸੇ ਸਾਖੀਕਾਰ ਨੇ ਉਸ ਰੋਚਕ ਢੰਗ ਨਾਲ ਨਹੀਂ ਕੀਤਾ। ਐਸੀ ਮਾਂ, ਗੁਰੂ ਰਾਮਦਾਸ ਪਿਤਾ, ਗੁਰੂ ਅਮਰਦਾਸ ਜੀ ਜੇਹੇ ਗੁਰੂ ਨਾਨੇ ਦੇ ਘਰ ਗੁਰੂ ਅਰਜਨ ਜੀ ਆਪਣਾ ਬਚਪਨ ਗੁਜ਼ਾਰ ਰਹੇ ਸਨ।

ਬਾਲ ਉਮਰ ਦੇ ਹੀ ਸਨ ਕਿ ਇਕ ਵਾਰੀ (ਗੁਰੂ) ਅਰਜਨ ਜੀ ਦਾ ਗੇਂਦ ਖੇਡਦਿਆਂ ਉਛਲ ਕੇ ਗੁਰੂ ਅਮਰਦਾਸ ਜੀ ਦੇ ਪਲੰਘ ਉੱਤੇ ਜਾ ਪਿਆ। ਗੁਰੂ ਅਮਰਦਾਸ ਜੀ ਸਮਾਧੀ ਵਿਚ ਜੁੜੇ ਹੋਏ ਸਨ। ਅਰਜਨ ਜੀ ਰਿੜ੍ਹਦੇ ਰਿੜ੍ਹਦੇ ਪਲੰਘ ਤਕ ਜਾ ਪੁੱਜੇ। ਪਲੰਘ ਉੱਚਾ ਤੇ ਹੱਥ ਪੁਜੇ ਨਾ, ਚੜ੍ਹਨ ਲਈ ਜਤਨ ਕਰਨ ਲਗੇ। ਇਸ ਜਤਨ ਵਿਚ (ਗੁਰੂ) ਅਰਜਨ ਜੀ ਨੇ ਪਲੰਘ ਦੇ ਪਾਵਿਆਂ ਨੂੰ ਛੂਣਿਆਂ ਤੇ ਪਲੰਘ ਹਿਲਣ ਲੱਗ ਪਿਆ। ਗੁਰੂ ਜੀ ਦੇ ਨੇਤ੍ਰ ਖੁਲ੍ਹ ਗਏ। ਨੇਤ੍ਰ ਖੁਲ੍ਹਦੇ ਸਾਰ ਹੀ ਸਾਹਿਬ ਗੁਰੂ ਅਮਰਦਾਸ ਜੀ ਦੇ ਮੁਖੋਂ ਇਹ ਵਾਕ ਨਿਕਲੇ, 'ਇਹ ਕਿਹੜਾ ਵੱਡਾ ਪੁਰਖ ਹੈ ਭਾਰੀ, ਜਿਸ ਮੰਜੀ ਹਿਲਾਈ ਸਾਡੀ ਸਾਰੀ।' ਇਹ ਸੁਭਾਵਕ ਬੋਲੇ ਸ਼ਬਦ ਹੀ ਗੁਰੂ ਅਰਜਨ ਦੇਵ ਜੀ ਦੀ ਸ਼ਖ਼ਸੀਅਤ ਹਨ। ਆਪ ਵੱਡੇ ਭਾਰੀ ਮਹਾਨ ਪੁਰਸ਼ ਸਨ ਜਿਨ੍ਹਾਂ ਸੰਸਾਰ ਦੇ ਵੱਡੇ ਜਰ ਵਾਣਿਆਂ ਦੇ ਤੱਖ਼ਤ ਹਿਲਾਏ। ਜਹਾਂਗੀਰ ਨੇ ਇਨ੍ਹਾਂ ਦੀ ਮਹਾਨ ਸ਼ਖ਼ਸੀਅਤ ਅੱਗੇ

ਆਪਣਾ ਤੱਖ਼ਤ ਡੋਲਦਾ ਦੇਖਿਆ ਸੀ। ਇਸੇ ਲਈ ਤਾਂ ਉਸਨੇ ਆਪਣੀ ਤੁਜ਼ਕ, ਆਤਮ ਕਥਾ, ਵਿਚ ਲਿਖਿਆ ਸੀ ਕਿ 'ਉਸ (ਗੁਰੂ ਅਰਜਨ) ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਸਾਰੇ ਹਿੰਦੂ ਤੇ ਕਈ ਮੁਸਲਮਾਨ ਉਸ ਵੱਲ ਖਿੱਚੇ ਚਲੇ ਜਾ ਰਹੇ ਹਨ। ਮੈਨੂੰ ਇਹ ਇਕ ਅੱਖ ਨਹੀਂ ਸੀ ਭਾਉਂਦਾ। ਮੈਂ ਇਸ ਝੂਠ ਦੀ ਦੁਕਾਨ (ਦੁਕਾਨਿ ਬਾਤਲ) ਨੂੰ ਬੰਦ ਕਰਨ ਦੀ ਚਿਰਾਂ ਤੋਂ ਸੋਚ ਰਹਿਆ ਸਾਂ।'

ਇਸ ਵੱਡੇ ਪੁਰਸ਼ ਨੂੰ ਗੁਰੂ ਰਾਮਦਾਸ ਜੀ ਨੇ ਗੁਰੂ ਗੱਦੀ ਬਖ਼ਸ਼ੀ। ਵੱਡੇ ਭਰਾ ਪ੍ਰਿਥੀ ਚੰਦ ਜੀ ਨੇ ਰੋਸ ਮਨਾਇਆ, ਭਰੀ ਸੰਗਤ ਵਿਚ ਉਸ ਨੇ ਗੁਰੂ ਜੀ ਦੀ ਨਿਰਾਦਰੀ ਕੀਤੀ। ਦਸਤਾਰ ਬੰਦੀ ਵੇਲੇ ਗੁਰੂ ਅਰਜਨ ਜੀ ਨੂੰ ਦਸਤਾਰ ਤਕ ਨ ਬੰਨ੍ਹਣ ਦਿੱਤੀ। ਪਰ ਉਸ 'ਭਾਰੀ ਪੁਰਸ਼' ਨੇ ਰੋਸ ਤਾਂ ਕੀ ਮਨਾਉਣਾ ਸੀ, ਮੱਥੇ ਵੱਟ ਨ ਪਾਇਆ। ਦੇਵ ਨੇਤ ਨੂੰ ਸਮੇਂ ਦੇ ਵਿਦਵਾਨ ਰੱਬ ਦੇ ਢੂੰਢਾਊ ੧੧ ਭਟ ਉਥੇ ਗੁਰੂ ਦੇ ਦਰਸ਼ਨਾਂ ਨੂੰ ਆਏ ਹੋਏ ਸਨ। ਉਨ੍ਹਾਂ ਗੁਰੂ ਅਰਜਨ ਦੇਵ ਜੀ ਨੂੰ ਗੰਗਾ ਵਾਂਙ ਪਵਿੱਤਰ, ਸਮੁੰਦਰ ਵਾਂਙ ਸ਼ਾਂਤ, ਚੰਦਨ ਵਾਂਙ ਠੰਢਾ ਅਤੇ ਬ੍ਰਿਛ ਵਾਂਙ ਸਹਿਜ ਅਵਸਥਾ ਵਿਚ ਵਿਚਰਦੇ ਦੇਖਿਆ। ਉਹ ਸਾਰੇ ਹੀ ਇਕ ਜ਼ਬਾਨ ਨਾਲ ਪੁਕਾਰ ਉਠੇ 'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਵਾਹਿ ਜੀਓ।' ਉਪਮਾਵਾਂ ਦੀਆਂ ਉਨ੍ਹਾਂ ਝੜੀਆਂ ਲਗਾ ਦਿੱਤੀਆਂ ਅਤੇ ਉਨ੍ਹਾਂ ਵਿਚ ਇਕ ਮਥਰਾ ਜੀ ਨੇ ਤਾਂ ਗੱਲ ਹੀ ਮੁਕਾਉਂਦੇ ਹੋਏ ਕਹਿਆ :—

'ਧਰਨਿ ਗਗਨ ਨਵਖੰਡ ਮਹਿ ਜੋਤੀ ਸ੍ਵਰੂਪੀ ਰਹਿਓ ਭਰਿ।
ਭਨਿ ਮਥੁਰਾ ਕਛੁ ਭੇਦੁ ਨਹੀਂ ਗੁਰੂ ਅਰਜੁਨੁ ਪਰਤਖ੍ ਹਰਿ।'

ਗੁਰੂ ਅਰਜਨ ਦੇਵ ਜੀ ਸਨ ਹੀ, 'ਪਰਤਖ੍ ਹਰਿ'। ਗੁਰੂ ਨਾਨਕ ਦੀ ਜੋਤ ਉਨ੍ਹਾਂ ਵਿਚ ਜਗਮਗਾ ਰਹੀ ਸੀ। ਬਾਬਾ 'ਅਕਾਲ ਰੂਪ' ਸੀ ਤੇ ਗੁਰੂ ਅਰਜਨ 'ਪਰਤਖ੍ ਹਰਿ।'

ਵਾਹਿਗੁਰੂ ਦਾ ਪਹਿਲਾ ਵੱਡਾ ਗੁਣ ਹੈ ਉਹ ਇਕ ਹੈ, ਕਦੇ ਨਹੀਂ ਭੱਜਦਾ, ਕਦੇ ਨਹੀਂ ਟੁੱਟਦਾ, ਕਦੇ ਨਹੀਂ ਡੋਲਦਾ, ਇਕ ਸਾਰ ਰਹਿੰਦਾ ਹੈ। ਗੁਰੂ ਅਰਜਨ ਦੇਵ ਜੀ ਨੇ ਸਾਰੀ ਜ਼ਿੰਦਗੀ ਦੀ ਕਾਰ ਹੀ ਇਕ ਸਾਰ ਰੱਖੀ। ਇਕ ਦਾ ਪਰਚਾਰ ਤੇ ਇਕ ਦਾ ਹੀ ਆਧਾਰ ਰਖਿਆ।

ਵਾਹਿਗੁਰੂ ਦਾ ਹੋਰ ਗੁਣ ਹੈ : ਉਹ ਸਤਿਨਾਮ ਹੈ। ਸੱਚ ਦਾ ਪ੍ਰਕਾਸ਼ ਹੈ। ਗੁਰੂ ਅਰਜਨ ਦੇਵ ਜੀ 'ਸੱਚ ਦਾ ਹੀ ਢੰਢੋਰਾ ਦੇਣ ਆਏ ਸਨ ਤੇ ਦਿੰਦੇ ਰਹੇ। ਇਸ ਉੱਚੇ ਢੰਢੋਰੇ ਤੋਂ ਹੀ ਜਹਾਂਗੀਰ ਡਰਿਆ ਸੀ। ਉਸ ਨੇ ਆਪਣੀ ਆਤਮ ਕਥਾ ਵਿਚ ਇਸ ਨੂੰ ਕਬੂਲ ਕੀਤਾ ਹੈ। ਸੱਚ ਦਾ ਹੋਕਾ ਦਿੰਦਿਆਂ ਜੇ ਉਹਨਾਂ ਨੂੰ ਤੱਤੀਆਂ ਤਵੀਆਂ ਉੱਤੇ ਬੈਠਣਾ ਪਿਆ ਤਾਂ ਬੈਠ ਗਏ; ਜੇ ਸਚ ਲਈ ਦੇਗਾਂ ਵਿਚ ਉਬਲਣਾ ਪਿਆ ਤਾਂ ਉਬਲ ਗਏ, ਅਤੇ ਜੇ ਸੱਚ ਲਈ ਸਰੀਰ ਤਿਆਗਣਾ ਪਿਆ ਤਾਂ ਹੱਸ ਕੇ ਤਿਆਗ ਦਿੱਤਾ। ਭਾਣੇ ਵਿਚ ਰਹਿੰਦੇ ਹੋਏ ਸਰੀਰ ਨੂੰ ਛੱਡ ਦਿੱਤਾ। ਸਭ ਤੋਂ ਵੱਧ ਨਿਰਾਲੀ ਗੱਲ ਰਾਵੀ ਵਿਚ ਰੋੜ੍ਹੇ ਜਾਣ ਵੇਲੇ ਦੀ 'ਤੇਰਾ ਕੀਆ ਮੀਠਾ ਲਾਗੈ। ਹਰਿ ਨਾਮਿ ਪਦਾਰਥੁ ਨਾਨਕ

ਮਾਂਗੇ' ਦੀ ਧੁਨੀ ਲਗਾਈ ਰਖੀ।

ਵਾਹਿਗੁਰੂ ਨੂੰ ਮੂਲ ਮੰਤ੍ਰ ਵਿਚ ਕਰਤਾ ਪੁਰਖ ਕਹਿਆ ਗਿਆ ਹੈ। ਵਾਹਿਗੁਰੂ ਢਾਹੁੰਦਾ ਨਹੀਂ, ਬਣਾਉਂਦਾ ਹੈ। ਵਾਹਿਗੁਰੂ ਗਿਰਾਂਦਾ ਨਹੀਂ ਉਸਾਰਦਾ ਹੈ। ਵਾਹਿਗੁਰੂ ਵਿੱਥ ਪਾਉਂਦਾ ਨਹੀਂ, ਮੇਲਦਾ ਹੈ। ਇਹ ਮਹਾਨ ਗੁਰੂ ਵੀ ਇਕ ਉਸਾਰੂ ਪੁਰਖ ਸੀ, ਕਰਤਾ ਪੁਰਖ ਸੀ। ਜਿਤਨੇ ਖੂਹ, ਗੁਰੂ ਅਰਜਨ ਜੀ ਨੇ ਮਾਝੇ ਵਿਚ ਲਗਾਏ ਕਿਸੇ ਹੋਰ ਵਿਅਕਤੀ ਨੇ ਨਹੀਂ ਲਗਾਏ। ਰੋਗੀਆਂ ਦੇ ਰੋਗ ਦਵਾਈਆਂ ਵੰਡ ਕੇ ਦੂਰ ਕੀਤੇ। ਬਾਉਲੀਆਂ ਬਣਾ ਕੇ ਕਾਲ ਤੇ ਭੁੱਖਮਰੀ ਤੋਂ ਲੋਕਾਂ ਨੂੰ ਬਚਾਇਆ। ਬਾਉਲੀ ਨਾਲ ਵਿਹਲਿਆਂ ਨੂੰ ਕਿਰਤ ਤੇ ਤ੍ਰਿਹਾਇਆਂ ਨੂੰ ਪਾਣੀ ਮਿਲ ਜਾਂਦਾ ਸੀ। ਲਾਹੌਰ ਵਿਚ ਜਦ ੧੫੯੫ ਵਿਚ ਕਾਲ ਪਿਆ ਸੀ ਤਾਂ ਆਪ ਜੀ ਨੇ ਦਿਨ ਰਾਤ ਇਕ ਕਰ ਪੀੜਾਂ ਦੂਰ ਕੀਤੀਆਂ ਸਨ। ਲਾਸ਼ਾਂ ਚੁਕ-ਚੁਕ ਸਸਕਾਰ ਕੀਤਾ ਜਾਂ ਦਬਾਇਆ ਸੀ। ਗੁਰੂ ਜੀ ਵਿੱਥਾਂ ਮੇਲਣ ਵਾਲੇ ਸਨ। ਹਰਿਮੰਦਿਰ ਸਾਹਿਬ ਦੀ ਉਸਾਰੀ ਵੇਲੇ ਗੁਰੂ ਜੀ ਨੇ ਸਭ ਤੋਂ ਵੱਡੀ ਇਹਤਿਆਤ ਹੀ ਇਹ ਵਰਤੀ ਸੀ ਕਿ ਐਸਾ ਧਰਮ ਮੰਦਰ ਬਣੇ ਜੋ ਚਾਰ ਵਰਨਾਂ ਲਈ ਸਾਂਝਾ ਤੇ ਪ੍ਰਾਣੀ ਮਾਤ੍ਰ ਲਈ ਇਕ ਹੋਵੇ। ਨਾ ਦਰਵਾਜ਼ਾ ਪੂਰਬ ਵੱਲ ਤੇ ਨਾ ਪੱਛਮ ਵੱਲ ਸਗੋਂ ਚਾਰ ਦਰਵਾਜ਼ੇ ਰਖ, 'ਖਤ੍ਰੀ, ਬ੍ਰਾਹਮਣ, ਸੂਦਰ, ਵੈਸ ਉਪਦੇਸੁ ਚਹੁ ਵਰਨਾ ਕੋ ਸਾਂਝਾ'[1] ਰਖਿਆ। ਫਿਰ ਸਭ ਤੋਂ ਉੱਤੇ ਇਹ ਕਿ ਸਿੱਖਾਂ ਦੇ ਸਭ ਤੋਂ ਵੱਡੇ ਧਰਮ ਮੰਦਰ ਦੀ ਨੀਂਹ, ਇਕ ਮੁਸਲਮਾਨ ਫ਼ਕੀਰ ਮੁਹੰਮਦ ਮੁਈਨ ਉਲ-ਅਸਲਾਮ (ਜਿਸ ਨੂੰ ਅਸੀਂ ਪਿਆਰ ਨਾਲ ਮੀਆਂ ਮੀਰ ਆਖਦੇ ਹਾਂ) ਕੋਲੋਂ ਰਖਵਾਈ। ਸਮਾਜ ਵਿਚ ਪਈਆਂ ਵਿੱਥਾਂ ਨੂੰ ਮੇਲਿਆ। ਉਹ ਪਰਤਖ ਹਰਿ ਜੂ ਸੀ।

ਵਾਹਿਗੁਰੂ ਦਾ ਵਿਸ਼ੇਸ਼ ਕਰ ਕੇ ਗੁਣ ਹੈ ਕਿ ਉਹ ਨਿਰਭਉ ਹੈ। ਉਹ ਕਿਸੇ ਕੋਲੋਂ ਨਹੀਂ ਡਰਦਾ, ਉਹ ਸੰਸਾਰ ਦਾ ਪਾਤਸ਼ਾਹ ਜੂ ਹੋਇਆ। ਗੁਰੂ ਅਰਜਨ ਜੀ ਵੀ ਨਿਰਭਉ ਸਨ। ਕਿਸੇ ਕੋਲੋਂ, ਕਿਸੇ ਵੇਲੇ, ਕਿਸੇ ਸਥਿਤੀ ਵਿਚ ਵੀ ਉਹ ਨਾ ਘਬਰਾਏ ਤੇ ਨਾ ਡਰੇ। ਵੱਡੇ ਭਰਾ ਪ੍ਰਿਥੀ ਚੰਦ ਜੀ ਨੇ ਅੰਮ੍ਰਿਤਸਰ ਸ਼ਹਿਰ ਦੀ ਨਾਕਾਬੰਦੀ ਕੀਤੀ। ਮਸੰਦਾਂ ਨੂੰ ਖ਼ਰੀਦ, ਗੁਰੂ ਗੋਲਕ ਉਤੇ ਕਬਜ਼ਾ ਕੀਤਾ। ਪਰਚਾਰਕਾਂ ਨੂੰ ਗੁਰੂ ਵਿਰੁੱਧ ਪਰਚਾਰ ਕਰਨ ਲਈ ਭੇਜਿਆ। ਇਕੋ ਇਕ ਸੱਧਰਾਂ ਨਾਲ ਲਏ ਪੁੱਤਰ ਗੁਰ ਹਰਗੋਬਿੰਦ ਜੀ ਨੂੰ ਜ਼ਹਿਰ ਦੇ ਕੇ ਮਾਰਨ ਦੀ ਕੋਸ਼ਿਸ਼ ਵੀ ਉਸ ਨੇ ਕੀਤੀ, ਸਪੇਰਾ ਭੇਜ ਕੇ ਸੱਪ ਰਾਹੀਂ ਡੰਗ ਮਾਰਨ ਦਾ ਉਪਰਾਲਾ ਕਰਵਾਇਆ ਪਰ ਆਪ ਜੀ ਨਾ ਡਰੇ, ਨਿਰਭਉ ਰਹੇ। ਪੱਟੀ ਦਾ ਫ਼ੌਜਦਾਰ ਸੁਲਹੀ ਖ਼ਾਨ ਫ਼ੌਜਾਂ ਲੈ ਕੇ ਅੰਮ੍ਰਿਤਸਰ ਚੜ੍ਹਾਈ ਕਰ ਕੇ ਆਇਆ। ਸੁਲਹੀ ਖ਼ਾਨ ਨੇ ਸਿੱਧਾ ਹਮਲਾ ਵੀ ਕੀਤਾ। ਬੀਰਬਲ ਨੇ ਅੰਮ੍ਰਿਤਸਰ ਤਬਾਹ ਕਰਨ ਦੀ ਗੱਲ ਵੀ ਆਖੀ। ਲਾਹੌਰ ਦੇ ਫ਼ੌਜਦਾਰ ਕੁਲੀ ਖ਼ਾਨ ਨੇ ਰੋਹਬ ਵੀ ਜਤਾਇਆ। ਭਗਤਾਂ ਦੇ ਆਗੂ ਕਾਹਨਾ ਨੇ ਵੀ ਕਈ ਡਰ ਡਰਾਵੇ ਦਿੱਤੇ। ਨਕਸ਼ਬੰਦੀਆਂ ਦੇ ਆਗੂ ਮੌਲਾਨਾ ਸ਼ੇਖ਼

---

1. ਰਾਗ ਸੂਹੀ ਮਹਲਾ ੫, ਪੰਨਾ ੭੪੭।

ਅਹਿਮਦ ਸਰਹੰਦੀ ਨੇ ਜਹਾਂਗੀਰ ਪਾਸ ਜਾ ਜ਼ਹਿਰ ਵੀ ਉਘਲਿਆ। ਸ਼ਹਿਜ਼ਾਦਾ ਖ਼ੁੱਰਮ (ਸ਼ਾਹ ਜਹਾਨ) ਨੇ ਵਾਰਨਿੰਗ ਵੀ ਭੇਜੀ। ਦੀਵਾਨ ਚੰਦੂ ਨੇ ਆਪਣੀ ਲੜਕੀ ਦਾ ਰਿਸ਼ਤਾ ਗੁਰੂ ਹਰਿਗੋਬਿੰਦ ਜੀ ਲਈ ਨਾ ਕਬੂਲ ਕਰਨ ਦੀ ਸੂਰਤ ਵਿਚ ਸ਼ਾਹੀ ਅਤਾਬ ਗਿਰਾਉਣ ਦਾ ਡਰ ਵੀ ਦਿੱਤਾ ਅਤੇ ਆਖ਼ਿਰ ਜਹਾਂਗੀਰ ਨੇ ਤੱਤੀਆਂ ਤਵੀਆਂ ਉਤੇ ਵੀ ਬਿਠਾਇਆ। ਦੇਗਾਂ ਵਿਚ ਉਬਾਲੇ ਵੀ ਦਿੱਤੇ ਤੇ ਬੰਨ੍ਹ ਰਾਵੀ ਵਿਚ ਰੋੜ੍ਹ ਵੀ ਦਿੱਤਾ ਪਰ ਗੁਰੂ ਅਰਜਨ ਜੀ 'ਨਿਰਭਉ' ਸਨ ਤੇ ਨਿਰਭਉ ਹੀ ਰਹੇ। ਕਿਸੇ ਅੱਗੇ ਨਾ ਝੁਕੇ। ਇਹ ਹੀ ਉਚਾਰਦੇ ਰਹੇ :

ਏਕਾ ਨਿਰਭਉ ਬਾਤ ਸੁਨੀ।
ਸੋ ਸੁਖੀਆ, ਸੋ ਸਦਾ ਸੁਹੇਲਾ
ਜੋ ਗੁਰ ਮਿਲ ਗਾਇ ਗੁਨੀ।

(ਮਾਰੂ ਮਹਲਾ ੫, ਘਰ ੨)

ਵਾਹਿਗੁਰੂ ਜਿਥੇ ਨਿਰਭਉ ਹੈ ਉਥੇ ਨਿਰਵੈਰ ਵੀ ਹੈ। ਸਰਬ ਸ਼ਕਤੀਮਾਨ ਹੋ ਕੇ ਉਹ ਕਿਸੇ ਨਾਲ ਵੈਰ ਨਹੀਂ ਕਮਾਉਂਦਾ। ਉਹ ਮਿੱਠ-ਬੋਲੜਾ ਸੱਜਨ ਹੈ, ਕਦੇ ਕੌੜਾ ਨਹੀਂ ਬੋਲਦਾ। ਉਹ ਸਮਦ੍ਰਿਸ਼ਟੀ ਹੈ। ਗੁਰੂ ਅਰਜਨ ਜੀ ਜਿਥੇ ਸਾਰੀ ਉਮਰ 'ਨਿਰਭਉ' ਰਹੇ ਉਥੇ ਉਨ੍ਹਾਂ ਨੇ ਸਾਰੀ ਜ਼ਿੰਦਗੀ ਨਿਰਵੈਰਤਾ ਦਾ ਪਲਾ ਵੀ ਨਾ ਛਡਿਆ। ਵੱਡਾ ਭਰਾ ਈਰਖਾਲੂ ਹੈ, ਕੀਨਾ ਰਖਦਾ ਹੈ ਪਰ ਜਦ ਉਹ ਬੀਮਾਰ ਹੋ ਜਾਂਦੇ ਹਨ ਤਾਂ ਨਿਰਵੈਰ ਗੁਰੂ, ਅਰਦਾਸ ਕਰਦੇ ਹਨ ਕਿ ਵੱਡਾ ਭਰਾ ਵਲ ਹੋਵੇ ਤੇ ਉਸ ਦੇ ਵਲ ਹੋ ਜਾਣ ਉਤੇ ਸ਼ੁਕਰ ਦਾ ਸ਼ਬਦ ਬਿਲਾਵਲ ਰਾਗ ਵਿਚ ਉਚਾਰਦੇ ਹਨ। ਨਿਰਵੈਰ ਗੁਰੂ ਨੇ ਧਰਮ ਮੰਦਰ ਦੇ ਨਾਲ ਧਰਮ ਪੁਸਤਕ ਨੂੰ ਵੀ 'ਨਿਰਵੈਰ' ਦੀ ਵਿਆਖਿਆ ਚਿੱਤ੍ਰ ਤੇ ਚਿੰਨ੍ਹ ਬਣਾਇਆ। ਭਗਤ ਕਬੀਰ 'ਜੁਲਾਹੇ', ਭਗਤ ਰਵਿਦਾਸ ਜੀ 'ਚਮਿਆਰ', ਭਗਤ ਨਾਮ ਦੇਵ ਜੀ 'ਛੀਂਬੇ', ਭਗਤ ਸਧਨਾ 'ਕਸਾਈ', ਬਾਬਾ ਫ਼ਰੀਦ ਜੀ 'ਮੁਸਲਮਾਨ', ਭਗਤ ਜੈਦੇਵ ਤੇ ਤਿਰਲੋਚਨ ਜੀ ਬ੍ਰਾਹਮਣ, ਭਟ ਕਲ੍ਹਸਾਰ ਤੇ ਮਥਰਾ, ਰਬਾਬੀ ਮਰਦਾਨਾ, ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਨੂੰ ਇਕ ਥਾਵੇਂ, ਇਕੋ ਪੁਸਤਕ, ਇਕੋ ਰਾਗ ਧਰਮਾਂ ਦੇ ਇਤਿਹਾਸ ਵਿਚ ਅਨੋਖਾ ਪਰ ਕੀਮਤੀ ਤਜਰਬਾ ਕੀਤਾ।

'ਨਾ ਕੋ ਬੈਰੀ ਨਹੀ ਬਿਗਾਨਾ,
ਸਗਲ ਸੰਗ ਹਮ ਕਉ ਬਨਿ ਆਈ।'

(ਸਾਰੰਗ ਮਹਲਾ ੫, ਪੰਨਾ ੧੨੯੯)

ਸਿਰਫ਼ ਉਚਾਰਿਆ ਹੀ ਨਹੀਂ, ਅਮਲ ਵੀ ਕੀਤਾ। 'ਅਵਲ ਅਲਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ' ਲਿਖਵਾਇਆ ਹੀ ਨਹੀਂ, ਕਰ ਕੇ ਵੀ ਦਿਖਾਇਆ। ਨਿਰਵੈਰ ਨੇ 'ਜਾਕੀ ਛੋਤ ਜਗਤ ਕੋ ਲਾਗੈ' ਨੂੰ ਛਾਤੀ ਨਾਲ ਲਗਾਇਆ।

ਇਤਨੇ ਅਥਾਹ ਗੁਣਾਂ ਦੇ ਮਾਲਕ ਹੁੰਦਿਆਂ ਵੀ ਗੁਰੂ ਅਰਜਨ ਦੇਵ ਜੀ 'ਨਿਮਰਤਾ ਤੇ ਹਲੀਮੀ' ਦੀ ਮੂਰਤੀ ਸਨ। ਮਹਾਨ ਧਰਮ ਮੰਦਰ ਰਚ ਕੇ, ਮਹਾਨ ਗਰੰਥ ਬਣਾ ਕੇ, ਪਰਉਪਕਾਰ ਦੇ ਅਣਗਿਣਤ ਕੰਮ ਕਰ ਕੇ ਵੀ ਉਨ੍ਹਾਂ ਦੇ ਮੁਖ ਵਿਚ ਸਦਾ **'ਮੈਂ ਨਿਰਗੁਣਿਆਰੇ ਕੋ ਗੁਣ** ਨਾਹੀ' ਦੇ ਹੀ ਸ਼ਬਦ ਸਨ। **'ਗਰੀਬੀ ਗਦਾ** ਹਮਾਰੀ **ਖੰਨਾ ਸਗਲ ਰੇਨ ਛਾਰੀ'** ਉਨ੍ਹਾਂ ਦਾ ਨਾਅਰਾ ਸੀ। ਉਹ ਫ਼ਰਮਾਇਆ ਕਰਦੇ ਸਨ ਕਿ ਗ਼ਰੀਬੀ ਹੀ ਉਨ੍ਹਾਂ ਦਾ ਗੁਰਜ ਹੈ ਤੇ ਸੰਗਤਾਂ ਦੀ ਧੂੜ ਖੜਗ ਹੈ, ਖੰਡਾ ਹੈ। ਇਸ ਖੰਡੇ (ਲੋਕ-ਸ਼ਕਤੀ) ਤੇ ਗੁਰਜ (ਪਵਿਤ੍ਰਤਾ ਤੇ ਨਿਮਰਤਾ) ਤੋਂ ਹੀ ਡਰਿਆ ਸੀ, ਵਕਤ ਦਾ ਬਾਦਸ਼ਾਹ ਜਹਾਂਗੀਰ। ਜਹਾਂਗੀਰ ਬਾਦਸ਼ਾਹ ਬਣਨ ਤੋਂ ਪਹਿਲਾਂ ਹੀ ਸਮੇਂ ਦੀ ਤਲਾਸ਼ ਵਿਚ ਸੀ ਤਾਕਿ ਇਸ ਵੱਧ ਰਹੀ ਸ਼ਕਤੀ ਨੂੰ ਰੋਕਿਆ ਜਾਏ। 'ਖ਼ੁਸਰੋ ਦੀ ਮਦਦ' ਕਰਨ ਦੇ ਦੋਸ਼ ਦਾ ਬਹਾਨਾ ਮਿਲਣ ਉਤੇ ਉਸ ਨੇ ਗੁਰੂ ਅਰਜਨ ਜੀ ਨੂੰ ੩੦ ਮਈ, ੧੬੦੬. ਜੇਠ ਸੁਦੀ ਚੌਥ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਜਹਾਂਗੀਰ ਭੁੱਲ ਗਿਆ ਕਿ ਸ਼ਹੀਦੀ ਖ਼ੂਨ ਵਿਚ ਐਸੀ ਸ਼ਕਤੀ ਹੈ ਜੋ ਹਜ਼ਾਰਾਂ ਸ਼ਹੀਦ ਪੈਦਾ ਕਰ ਕੇ ਜ਼ੁਲਮ ਤੇ ਜ਼ਾਲਮ ਦੋਵਾਂ ਨੂੰ ਹੀ ਰੋੜ੍ਹ ਕੇ ਲੈ ਜਾਂਦੀ ਹੈ। ਗੁਰੂ ਅਰਜਨ ਜੀ ਸਾਹਮਣੇ ਜਦ ਜਹਾਂਗੀਰ ਨੇ ਗੁਰੂ ਗਰੰਥ ਸਾਹਿਬ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਖ਼ੁਸ਼ਾਮਦ ਦੇ ਸ਼ਬਦ ਦਰਜ ਕਰਨ, ਚੰਦੂ ਦੀ ਲੜਕੀ ਦਾ ਰਿਸ਼ਤਾ ਕਬੂਲ ਕਰਨ ਅਤੇ ਖੁਸਰੋ ਦੀ ਮਦਦ ਕਰਨ ਦੇ ਦੋਸ਼ ਵਿਰੁੱਧ ਤਸੀਹੇ ਦੇ ਕੇ ਮਾਰਨ ਦਾ ਫ਼ਰਮਾਨ ਸੁਣਾਇਆ ਤਾਂ ਆਪ ਜੀ ਨੇ ਸ਼ਹੀਦੀ ਵਾਲਾ ਰਸਤਾ ਅਪਨਾਣਾ ਹੀ ਯੋਗ ਸਮਝਿਆ।

'ਆਤਮਾ ਸਦਾ ਅਸੰਗ ਹੈ,
ਤਨ ਮਿਥਿਆ ਪਰਪੰਚ', ਆਪ ਜੀ ਦਾ ਹੀ ਫ਼ਰਮਾਨ ਹੈ।

'ਅਸੂਲ ਉੱਤੇ ਡੱਟਣ ਤੇ ਫਿਰ ਅਸੂਲ ਲਈ ਹੀ ਮਰ ਮਿਟਣ ਦੀ ਜਾਚ ਆਪ ਜੀ ਨੇ ਸ਼ਹੀਦੀ ਸਵੀਕਾਰ ਕਰ ਸਿਖਲਾ ਦਿੱਤੀ। ਅਸੂਲਾਂ ਲਈ ਜਿਊਣਾ ਹੈ ਅਤੇ ਉਨ੍ਹਾਂ ਅਸੂਲਾਂ ਲਈ ਪਹਿਰਾ ਦਿੰਦੇ ਹੋਏ ਮਰ ਜਾਣਾ ਹੀ ਸਹੀ ਮਰਨਾ ਹੈ। ਇਹ ਹੀ 'ਐਸੀ ਮਰਨੀ' ਹੈ ਜਿਸ ਨੂੰ ਕਬੀਰ ਜੀ ਮਰਨੀ ਕਹਿੰਦੇ ਹਨ। ਐਸੀ ਮਰਨੀ ਨਾਲ ਹੀ ਫਿਰ ਮਰਨਾ ਨਹੀਂ ਹੁੰਦਾ।

'ਐਸੀ ਮਰਨੀ ਜੋ ਮਰੇ ਬਹੁਰ ਨਾ ਮਰਨਾ ਹੋਇ'। ਇਸੇ ਕਾਰਨ ਸੰਸਾਰ ਦੇ ਪ੍ਰਸਿੱਧ **ਸਾਹਿੱਤਕਾਰ ਸ਼ੈਕਸਪੀਅਰ ਨੇ ਕਹਿਆ ਸੀ 'ਬੁਜ਼ਦਿਲ ਹਜ਼ਾਰਾਂ ਵਾਰੀ ਮਰਦਾ ਤੇ ਬਹਾਦਰ ਇਕੋ ਵਾਰ'**। ਗੁਰੂ ਅਰਜਨ ਜੀ ਦੇ ਪਾਏ ਹੋਏ ਪੂਰਨਿਆਂ ਉੱਤੇ ਚੱਲ ਕੇ ਹੀ ਕੌਮ ਚੜ੍ਹਦੀ ਕਲਾ ਵਿਚ ਗਈ ਤੇ ਅੱਜ ਵੀ ਉਨ੍ਹਾਂ ਹੀ ਅਸੂਲਾਂ ਨੂੰ ਅਪਣਾ ਕੇ ਚੜ੍ਹਦੀ ਕਲਾ ਵਿਚ ਰੱਖੀ ਅਤੇ ਲੈ ਜਾਈ ਜਾ ਸਕਦੀ ਹੈ।

ਇਹ ਹੀ ਕਾਰਨ ਲੱਗਦਾ ਹੈ ਕਿ ਜਦ ਲਾਹੌਰ ਵਿਖੇ, ਰਾਵੀ ਕਿਨਾਰੇ, ਪੰਜਵੇਂ ਪਾਤਸ਼ਾਹ ਦੀ ਸ਼ਹੀਦੀ ਯਾਦ ਪੱਕਿਆਂ ਕਰਨ ਲਈ, ਕਿਲ੍ਹੇ ਸਾਮ੍ਹਣੇ ਦੇਹੁਰਾ ਸਾਹਿਬ (ਡੇਰਾ

ਸਾਹਿਬ) ਉਸਾਰਿਆ ਗਿਆ ਤਾਂ ਕੌਮ ਦੇ ਵਿਦਵਾਨਾਂ ਨੇ ਗੁਰੂ ਅਰਜਨ ਜੀ ਦੀ ਆਪਣੀ ਰਚਨਾ ਦਾ ਸੋਰਠਿ ਰਾਗ ਦਾ ਸ਼ਬਦ ਲਿਖਿਆ ਜੋ ਗੁਰੂ ਮਹਾਰਾਜ ਦੀ ਦਿੱਤੀ ਸ਼ਹਾਦਤ, ਉਨ੍ਹਾਂ ਦੇ ਇਸਤਕਲਾਲ ਦੀ ਦਾਸਤਾਨ ਤਾਂ ਦੱਸਦਾ ਹੀ ਹੈ ਪਰ ਨਾਲ ਇਹ ਵੀ ਦਰਸਾ ਰਹਿਆ ਹੈ ਕਿ ਇਸ ਸ਼ਹਾਦਤ ਦੇ ਸਦਕੇ ਗੁਰੂ ਨਾਨਕ ਦੇ ਉਪਦੇਸ਼ਾਂ ਦਾ ਝੰਡਾ ਸਾਰੇ ਸੰਸਾਰ ਤੇ ਝੁੱਲਿਆ। ਗੁਰੂ ਨਾਨਕ ਦੀ ਵਡਿਆਈ, ਜੋ ਕਿਹਾ, ਉਹ ਕਰ ਦਿਖਾਇਆ, ਸਾਰੇ ਜਗਤ ਪ੍ਰਗਟ ਹੋਈ :

> ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ।
> ਪ੍ਰਗਟ ਭਈ ਸਗਲੇ ਜੁਗ ਅੰਤਰ ਗੁਰ ਨਾਨਕ ਕੀ ਵਡਿਆਈ ॥੪॥੧੧॥

(ਸੋਰਠਿ ਮ: ੫, ਪੰਨਾ ੬੧੧)



## ੬ ਸ਼ਹਾਦਤ ਦਾ ਵੱਡਾ ਕਾਰਨ

ਬਾਬਰ ਹਿੰਦੁਸਤਾਨ ਧਾਇਆ। ਇਧਰੋਂ ਗੁਰੂ ਨਾਨਕ ਪਠਾਯਾ। ਬਾਬੇ ਤੇ ਬਾਬਰ ਦੀ ਟੱਕਰ ਅਰੰਭ ਹੋ ਗਈ। ਇਹ ਹੀ ਪਿੱਛੋਂ ਬਾਬੇ ਕੇ ਤੇ ਬਾਬਰ ਕੇ ਦੀ ਹੋ ਗਈ। ਬਾਬਰ ਐਮਨਾਬਾਦ ਉਜਾੜਿਆ, ਬਾਬੇ ਈਮਾਨ ਦ੍ਰਿੜ੍ਹ ਕਰਾਏ। ਉਸ ਨੇ ਦਿੱਲੀ ਕਬਜ਼ਾ ਜਮਾਇਆ, ਇਸ ਨੇ ਦਿਲਾਂ ਤੇ ਰਾਜ ਕਮਾਇਆ। ਬਾਬਰ ਨੇ ਜਦ ੧੫੨੮ ਈ: ਨੂੰ ਰਾਣਾ ਸਾਂਗਾ ਨੂੰ ਹਾਰ ਦੇਣ ਪਿੱਛੋਂ ਦਿੱਲੀ ਜਸ਼ਨ ਕੀਤਾ ਤਾਂ ਉਸ ਨਕਸ਼-ਬੰਦੀਆਂ ਦੇ ਆਗੂ ਉਬੈਦ-ਉੱਲਾ ਦੇ ਪੰਜਵੇਂ ਪੁੱਤਰ ਖ਼ਵਾਜਇ-ਖਵਾਜਗਾਨ ਦੇ ਪੁੱਤਰ ਅਬਦੁੱਸ ਸ਼ਹੀਦ ਅਤੇ ਇਕ ਹੋਰ ਪੋਤਰੇ ਖ਼ਵਾਜਾ ਕਲਾਂ ਨੂੰ ਦਰਬਾਰ ਵਿਖੇ ਆਪਣੇ ਸੱਜੇ ਪਾਸੇ ਬਿਠਾ ਕੇ ਆਦਰ ਦਿੱਤਾ। ਇਧਰ ਕਰਤਾਰਪੁਰ ਦਰਬਾਰ ਲਗਾ ਕੇ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਨੂੰ ਆਪਣੇ ਪਾਸ ਬਿਠਾਲ ਗੁਰੂ ਅੰਗਦ ਬਣਾਇਆ। ਇਹ ਪ੍ਰਗਟ ਪਿਆ ਕਰਦਾ ਸੀ ਕਿ ਟੱਕਰਾਂ ਸੱਖ਼ਤ ਤੇ ਲੰਮੇਰੀਆਂ ਹੋਣਗੀਆਂ। ਇਹ ਟੱਕਰ ਵਕਤੀ ਨਹੀਂ ਪੁਸ਼ਤੀ ਹੋ ਗਈ। ਬਾਬਾ ਬਾਬਰ ਨਾਲ, ਪੋਤਰਾ ਪੋਤਰੇ ਨਾਲ ਅਤੇ ਪੜਪੋਤਾ ਪੜਪੋਤਰੇ ਨਾਲ ਟਕਰਾਇਆ। ਬਾਬਰ ਨੇ ਬਾਬੇ ਨੂੰ ਬੰਦੀ ਬਣਾਇਆ, ਜਹਾਂਗੀਰ ਨੇ ਗੁਰੂ ਅਰਜਨ ਨੂੰ ਤਸੀਹੇ ਦੇ-ਦੇ ਕੇ ਸ਼ਹੀਦ ਕਰਵਾਇਆ: ਜਹਾਂਗੀਰ ਦੇ ਪੋਤਰੇ ਔਰੰਗਜ਼ੇਬ ਨੇ ਗੁਰੂ ਅਰਜਨ ਜੀ ਦੇ ਪੋਤਰੇ ਗੁਰੂ ਤੇਗ਼ ਬਹਾਦਰ ਨੂੰ ਸ਼ਹੀਦ ਕੀਤਾ।

ਮੈਕਾਲਫ਼ ਨੇ ਸਿੱਖੀ ਲਹਿਰ ਦਾ ਮੁੱਖ ਆਸ਼ਾ ਆਪਣੀਆਂ ਪੁਸਤਕਾਂ ਦੇ ਮੁੱਖ ਪੰਨੇ (ਟਾਈਟਲ) ਤੇ 'ਬੰਦ ਖਲਾਸੀ' ਲਿਖਿਆ ਹੈ। ਗੁਰੂ ਪਾਤਸ਼ਾਹ ਪੈਰਾਂ ਵਿਚ ਪਏ ਸੰਗਲ ਹੀ ਤੋੜਨ ਆਏ ਸਨ। ਗੁਰੂ ਨਾਨਕ ਜੀ ਨੇ ਲੋਧੀਆਂ ਦੀ ਬੁਜ਼ਦਿਲੀ ਦੀ ਕਰੜੇ ਸ਼ਬਦਾਂ ਵਿਚ ਨਖੇਧੀ ਕੀਤੀ ਅਤੇ ਹਮਲਾਵਾਰ ਬਾਬਰ ਨੂੰ ਜਾਬਰ ਤਕ ਆਖਿਆ। ਇਹ ਵੀ ਗੁਰੂ ਨਾਨਕ ਜੀ ਹੀ ਸਨ ਜਿਨ੍ਹਾਂ ਪਰਾਈ ਬੋਲੀ ਦੀ ਵਰਤੋਂ ਨੂੰ ਨਿੰਦਿਆ ਤੇ ਮਾਤ ਭਾਸ਼ਾ ਦਾ ਪਰਚਾਰ ਕੀਤਾ। ਕੋਈ ਵੀ ਹਕੂਮਤ ਇਹੋ ਜਿਹੇ ਪ੍ਰਚਾਰ ਸਹਾਰ ਨਹੀਂ ਸਕਦੀ। ਬਾਬਰ ਨੂੰ ਰੋਹ ਚੜ੍ਹਿਆ ਅਤੇ ਉਸ ਨੇ ਗੁਰੂ ਨਾਨਕ ਜੀ ਨੂੰ ਬੰਦੀ ਬਣਾਇਆ, ਪਰ ਬਾਬਰ ਇਸ ਆਵਾਜ਼ ਨੂੰ ਬੰਦ ਨਾ ਕਰ ਸਕਿਆ।

ਬਾਬਰ ਨੇ ਆਪਣਾ ਬਹੁਤਾ ਧਿਆਨ ਰਾਜ ਅਸਥਾਪਨ ਕਰਨ ਵੱਲ ਲਗਾਇਆ ਤੇ

ਉਸ ਦੀ ਜ਼ਿੰਦਗੀ ਦਾ ਬਹੁਤ ਸਮਾਂ ਜੰਗਾਂ ਵਿਚ ਲੰਘਿਆ। ਅਜੇ ਰਾਜ ਪੱਕੇ ਪੈਰਾਂ ਉੱਤੇ ਖੜਾ ਨਹੀਂ ਸੀ ਹੋਇਆ ਕਿ ੧੫੩੦ ਈ: ਵਿਚ ਬਾਬਰ ਇਸ ਸੰਸਾਰ ਤੋਂ ਚੜ੍ਹਾਈ ਕਰ ਗਿਆ।

ਬਾਬਰ ਦਾ ਪੁੱਤਰ ਹਮਾਯੂੰ ਤੱਖ਼ਤ ਉੱਤੇ ਬੈਠਾ, ਪਰ ਇਤਿਹਾਸਕਾਰ ਲੇਨਪੂਲ ਦੇ ਕਹਿਣ ਅਨੁਸਾਰ, ਨਾਂ ਦਾ ਜ਼ਰੂਰ ਉਹ ਖ਼ੁਸ਼ਕਿਸਮਤ (ਹਮਾਊਂ) ਸੀ, ਪਰ ਜ਼ਿੰਦਗੀ ਭਰ ਉਸ ਜਿਹਾ ਬਦ-ਕਿਸਮਤ ਕੋਈ ਨਾ ਹੋਇਆ। ਸਾਰਾ ਜੀਵਨ ਉਸ ਦੇ ਪੈਰ ਇਕ ਥਾਂ ਲੱਗ ਨਾ ਸਕੇ ਤੇ ਇਸੇ ਤਰ੍ਹਾਂ ਲੜਖੜਾਂਦਾ ਹੋਇਆ ਉਹ ਮੌਤ ਦੀ ਝੋਲੀ ਵਿਚ ਜਾ ਟਿਕਿਆ। ਪਹਿਲਾਂ ਗੁਜਰਾਤ ਦੇ ਬਹਾਦਰਸ਼ਾਹ ਨੇ ਹਮਾਯੂੰ ਨੂੰ ਵੱਖ਼ਤ ਪਾਈ ਰੱਖਿਆ ਤੇ ਫਿਰ ਸ਼ੇਰਸ਼ਾਹ ਨੇ ਉਸ ਨੂੰ ਹਰਾ ਕੇ ਹਿੰਦੁਸਤਾਨ ਛੱਡਣ ਉੱਤੇ ਮਜਬੂਰ ਕਰ ਦਿੱਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਜੀ ਦੀ ਤਾਲੀਮ ਤੋਂ ਉਹ ਜਾਣੂੰ ਸੀ। ਸ਼ੁਰੂ ੧੫੪੦ ਈ: ਵਿਚ ਹਮਾਯੂੰ ਜਦ ਖਡੂਰ ਸਾਹਿਬ ਕੋਲੋਂ ਲੰਘਿਆ ਤਾਂ ਗੁੱਸੇ ਵਿਚ ਗੁਰੂ ਅੰਗਦ ਦੇਵ ਜੀ ਵਿਰੁੱਧ ਤਲਵਾਰ ਵੀ ਉਠਾਈ, ਪਰ ਉਹ ਉਸ ਵੇਲੇ ਰੁਕ ਗਿਆ, ਜਦ ਗੁਰੂ ਜੀ ਨੇ ਸ਼ਾਂਤ ਸੁਭਾਅ ਵਿਚ ਖਰੀਆਂ ਕਹੀਆਂ। ਮਹਾਰਾਜ ਨੇ ਕਿਹਾ ਸੀ : 'ਭਾਈ ਮੁਗ਼ਲਾ ! ਤਲਵਾਰ ਸ਼ੇਰਸ਼ਾਹ ਪਰ ਕੱਢਣੀ ਥੀ ਕਿ ਅਸਾਉ ਪਰ'। ਸ਼ਹਾਦਤ ਉਸ ਵੇਲੇ ਹੀ ਹੋ ਜਾਣੀ ਸੀ, ਪਰ ਹਮਾਯੂੰ ਆਪ ਮੁਸੀਬਤ ਵਿਚ ਹੋਣ ਕਾਰਨ 'ਫ਼ਕੀਰ' ਦੀ ਆਹ ਦਾ ਭਾਗੀ ਨਹੀਂ ਸੀ ਬਣਨਾ ਚਾਹੁੰਦਾ। ਹਮਾਯੂੰ ਨੇ ਹੱਥ ਜੋੜ ਕਿਹਾ ਸੀ : ਮੇਰੇ ਸੇ ਚੂਕ ਭੂਲ ਹੋਈ ਹੈ। ਮੇਰੇ ਪਰ ਮੇਹਰ ਹੋਵੇ।

ਪੰਦਰਾਂ ਸਾਲ ਉਹ ਦਰ-ਬ-ਦਰ ਦੀਆਂ ਠੋਕਰਾਂ ਖਾਂਦਾ ਰਿਹਾ। ਈਰਾਨ ਦੇ ਬਾਦਸ਼ਾਹ ਨੇ ਉਸ ਦੀ ਮਦਦ ਕੀਤੀ ਤੇ ਸੰਨ ੧੫੫੫ ਵਿਚ ਉਸ ਨੇ ਮੁੜ ਹਿੰਦੁਸਤਾਨ ਉੱਤੇ ਕਬਜ਼ਾ ਕਰ ਲਿਆ। ਅਜੇ ਤੱਖ਼ਤ ਉੱਤੇ ਬੈਠਿਆਂ ਉਸ ਨੂੰ ਛੇ ਮਹੀਨੇ ਹੀ ਹੋਏ ਸਨ ਕਿ ਲਾਇਬਰੇਰੀ ਦੀਆਂ ਪਉੜੀਆਂ ਤੋਂ ਉਸ ਦਾ ਪੈਰ ਥਿੜਕ ਗਿਆ ਅਤੇ ਐਸਾ ਡਿੱਗਾ ਕਿ ਫਿਰ ਉੱਠ ਨਾ ਸਕਿਆ। ਹਮਾਯੂੰ ਨੂੰ ਵੀ ਜ਼ਿੰਦਗੀ ਵਿਚ ਐਸਾ ਸਮਾਂ ਨਾ ਮਿਲ ਸਕਿਆ ਕਿ ਉਹ ਗੁਰੂ ਘਰ ਨਾਲ ਸਿੱਧੀ ਟੱਕਰ ਲੈ ਸਕੇ ਜਾਂ ਉਠਾਈ ਜਾ ਰਹੀ ਆਵਾਜ਼ ਨੂੰ ਬੰਦ ਕਰ ਸਕੇ।

ਸੰਨ ੧੫੫੬ ਵਿਚ ਅਕਬਰ ਤੱਖ਼ਤ ਤੇ ਬੈਠਾ। ਸਾਰੇ ਇਤਿਹਾਸਕਾਰ ਸਹਿਮਤ ਹਨ ਕਿ ਅਕਬਰ ਸੁਲਹ-ਕੁਲ ਸੀ। ਬਦਾਊਨੀ ਜਿਹਾ ਕੱਟਰ ਵਿਰੋਧੀ ਇਤਿਹਾਸਕਾਰ ਜੋ ਅਕਬਰ ਦੀ ਹਰ ਗੱਲ ਨੂੰ ਨਿੰਦਦਾ ਹੈ, ਇਸ ਗੱਲ ਨੂੰ ਲਿਖਦਿਆਂ ਸੰਕੋਚ ਨਹੀਂ ਕਰਦਾ ਕਿ 'ਅਕਬਰ ਧਾਰਮਿਕ ਖ਼ਿਆਲੀਆ ਸੀ ਤੇ ਹਰ ਕੋਈ ਹਰ ਸਵੇਰੇ ਉਸ ਨੂੰ ਸਜਦੇ ਵਿਚ ਜੁੜਿਆ ਦੇਖ ਸਕਦਾ ਸੀ।' ਉਸ ਨੇ ਅਬਾਦਤਖ਼ਾਨਾ ਵੀ ਬਣਾਇਆ ਜਿੱਥੇ ਸਾਰੇ ਧਰਮਾਂ ਦੀਆਂ ਵੀਚਾਰਾਂ ਸੁਣਿਆ ਕਰਦਾ ਸੀ। ਸਿੱਖ ਧਰਮ ਦੇ ਪਰਚਾਰਕ ਆਗੂ ਭਾਈ ਗੁਰਦਾਸ ਜੀ ਵੀ ਅਬਾਦਤਖ਼ਾਨੇ ਵਿਚ ਆਪਣੀਆਂ ਵਿਚਾਰਾਂ ਦੱਸਦੇ ਰਹੇ ਹਨ।

ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੇ ਸਮੇਂ ਵਿਰੋਧੀਆਂ ਨੇ ਈਰਖਾ

ਕਰਦੇ ਹੋਏ ਅਕਬਰ ਤਕ ਸ਼ਕਾਇਤਾਂ ਕੀਤੀਆਂ, ਪਰ ਹਰ ਵਾਰੀ ਅਕਬਰ ਨੇ ਦੁਸ਼ਮਣਾਂ ਨੂੰ ਝੂਠਾ ਆਖਿਆ ਬਲਕਿ ਗੁਰੂ ਸਾਹਿਬ ਨੂੰ ਆਦਰ ਤੇ ਸਨਮਾਨ ਦਿੱਤਾ। ਇਥੋਂ ਤਕ ਕਿ ਗੁਰੂ ਅਮਰਦਾਸ ਜੀ ਦੀ ਲੜਕੀ ਬੀਬੀ ਭਾਨੀ ਦੇ ਨਾਮ ਅਕਬਰ ਨੇ ਜ਼ੋਰ ਦੇ ਕੇ ਜਾਗੀਰ ਵੀ ਲਗਾਈ।

ਗੁਰੂ ਅਰਜਨ ਜੀ ਅਕਬਰ ਦੇ ਹੁੰਦਿਆਂ ਹੀ ੧੫੮੧ ਈ: ਵਿਚ ਤੱਖ਼ਤ ਉੱਤੇ ਬੈਠੇ। ਵਿਰੋਧੀਆਂ ਨੇ ਫੇਰ ਸ਼ਕਾਇਤਾਂ ਕੀਤੀਆਂ, ਪਰ ਉਨ੍ਹਾਂ ਦੀ ਦਾਲ ਨਾ ਗਲੀ। ਗੁਰੂ ਗਰੰਥ ਸਾਹਿਬ ਵਿਰੁੱਧ ਉਜ਼ਾਂ ਵੀ ਲਗਾਈਆਂ ਗਈਆਂ, ਪਰ ਅਕਬਰ ਨੇ ਆਦਿ ਗਰੰਥ ਸਾਹਿਬ ਨੂੰ ਇਕ ਮਹਾਨ ਗਰੰਥ ਕਹਿ ਕੇ ਸਿਰ ਨਿਵਾਇਆ।

ਜਹਾਂਗੀਰ ਦੇ ਤੁਅਸਬੀ ਤੇ ਅਕਬਰ ਦੇ ਸੁਲਾਹ-ਕੁਲ ਹੋਣ ਦਾ ਟਾਕਰਾ ਤੁਜ਼ਿਕ ਤੇ ਅਕਬਰ-ਨਾਮਾ ਤੋਂ ਹੀ ਹੋ ਜਾਂਦਾ ਹੈ। ਅਕਬਰ-ਨਾਮਾ ਦੇ ਪੰਨਾ ੨੫੧੪ ਤੇ ਲਿਖਿਆ ਹੈ ਕਿ ਅਕਬਰ ਹਾਥੀ ਤੇ ਸਵਾਰ ਹੋ ਗੋਇੰਦਵਾਲ ਦੇ ਕੋਲੋਂ ਜੇਤੂ ਫ਼ੌਜ ਸਮੇਤ ਲੰਘਿਆ। ਉਥੋਂ ਹੀ ਦਰਿਆ ਪਾਰ ਕੀਤਾ। ਉਸੇ ਦਿਨ ਬਾਦਸ਼ਾਹ (ਗੁਰੂ) ਅਰਜਨ ਜੀ ਦੇ ਡੇਰੇ ਵੀ ਗਿਆ। ਇਹ ਪਿਉ ਦਾਦੇ ਤੋਂ ਹਿੰਦੂਆਂ ਦੇ ਸ਼ਰੋਮਣੀ ਨੇਤਾ ਚਲੇ ਆ ਰਹੇ ਹਨ। ਮੁਨਸ਼ੀ ਸੁਜਾਨ ਰਾਇ ਨੇ ਵੀ 'ਤਾਰੀਖ਼ ਸਿੱਖਾਂ' ਦੇ ਪੰਨਾ ੫੯ ਤੇ ਲਿਖਿਆ ਹੈ ਕਿ ਬਾਦਸ਼ਾਹ ਅਕਬਰ ਗੁਰੂ ਅਰਜਨ ਨੂੰ ਮਿਲ ਕੇ ਅਤੇ ਬਾਬਾ ਨਾਨਕ ਦੇ ਬ੍ਰਹਮ ਗਿਆਨ ਸੰਬੰਧੀ ਉਚਾਰਨ ਕੀਤੇ ਸ਼ਬਦ ਉਨ੍ਹਾਂ ਦੇ ਮੁਖਾਰਬਿੰਦ ਤੋਂ ਸੁਣ ਕੇ ਬਹੁਤ ਖ਼ੁਸ਼ ਹੋਆ। ਉਧਰ ਤੁਜ਼ਿਕ ਵਿਚ ਜਹਾਂਗੀਰ ਨੇ ਲਿਖਿਆ ਹੈ; 'ਚੁਨਾਂਚਿ ਬਹੁਤ ਸਾਰੇ ਭੋਲੇ ਹਿੰਦੂਆਂ ਬਲਕਿ ਮੂਰਖ ਤੇ ਕਮੀਨੇ ਮੁਸਲਮਾਨਾਂ ਨੂੰ ਵੀ ਉਸ (ਗੁਰੂ ਜੀ) ਨੇ ਆਪਣੀ ਰਹੁ-ਰੀਤੀ ਦੇ ਅਨੁਸਾਰੀ ਬਣਾ ਕੇ ਪੀਰੀ ਤੇ ਵਲੀਪੁਣ ਦੀ ਡਉਂਡੀ ਪਿਟਾਈ ਹੋਈ ਸੀ। ਸਾਰੇ ਉਸ ਨੂੰ ਗੁਰੂ ਕਹਿੰਦੇ। ਲਾਂਭੇ ਸਾਂਭੇ ਤੋਂ ਗੁਆਰ ਤੇ ਗੁਆਰਾਂ ਦੇ ਪੁਜਾਰੀ ਲੋਕ ਉਸ ਪਾਸ ਆਉਂਦੇ ਅਤੇ ਪੂਰੀ ਸ਼ਰਧਾ ਉਸ ਤੇ ਪਰਗਟ ਕਰਦੇ। ਤਿੰਨ ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਜਾਰੀ ਸੀ। ਚਿਰਾਂ ਤੋਂ ਮੇਰਾ ਦਿਲ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰ ਦੇਵਾਂ ਜਾਂ ਉਸ ਨੂੰ ਮੁਹੰਮਦੀ ਉਮਤਿ (ਇਸਲਾਮ) ਵਿਚ ਲੈ ਆਉਣਾ ਚਾਹੀਦਾ ਹੈ। ਤਰਨਤਾਰਨ ਵਿਚ 'ਅਕਵਾਮ ਮੁਖਤਿਲਫ਼ (ਵੱਖ-ਵੱਖ ਕੌਮਾਂ) ਕਸਰਤ ਸੇ ਉਸ ਦੇ ਸੇਵਕ ਜਹਾਂਗੀਰ ਨੇ ਅੱਖੀਂ ਡਿੱਠੇ ਸਨ। ਇਹ ਹੀ ਉਸ ਨੂੰ ਚੁੱਭਦਾ ਸੀ। ਸੋ ਅਕਬਰ ਵੇਲੇ ਵੀ ਐਸਾ ਸਮਾਂ ਨਾ ਮਿਲ ਸਕਿਆ ਜਿਸ ਰਾਹੀਂ ਗੁਰੂ ਘਰ ਦੀ ਆਵਾਜ਼ ਨੂੰ ਖ਼ਤਮ ਕੀਤਾ ਜਾ ਸਕਦਾ।

ਅਕਤੂਬਰ, ੧੬੦੫ ਈ: ਵਿਚ ਅਕਬਰ ਸੰਸਾਰ ਤੋਂ ਚੜ੍ਹਾਈ ਕਰ ਗਿਆ। ਸਲੀਮ, ਜਹਾਂਗੀਰ ਦਾ ਨਾਮ ਧਰ ਕੇ ਤੱਖ਼ਤ ਉਤੇ ਬੈਠਾ। ਜਹਾਂਗੀਰ ਪੱਕਾ ਮੁਤਅੱਸਬੀ ਸੀ। ਉਸ ਨੇ ਫ਼ੈਸਲਾ ਕੀਤਾ ਕਿ ਗ਼ੈਰ-ਮੁਸਲਮਾਨਾਂ ਪ੍ਰਤੀ ਪਾਲਿਸੀ ਬਦਲਾਉਣੀ ਚਾਹੀਦੀ ਹੈ। ਇਸਲਾਮ ਨੂੰ ਅਕਬਰ ਦੀ ਪਾਲਿਸੀ ਨਾਲ ਧੱਕਾ ਲੱਗਾ ਹੈ।

ਉਸ ਦੀ ਆਤਮ ਕਥਾ (ਤੁਜ਼ਿਕਾ) ਵਿਚੋਂ ਥਾਂ-ਥਾਂ ਤੁਅੱਸਬ ਦੀ ਬੂ ਆਂਦੀ ਹੈ।

ਜਿਵੇਂ ਉਹ ਪੰਨਾ ੬੪: ੧੧੭ ਤੇ ੧੨੪ ਤੇ ਆਪਣੀਆਂ ਉਨ੍ਹਾਂ ਸ਼ਾਦੀਆਂ ਦਾ ਜੋ ਉਸ ਨੇ ਹਿੰਦੂ ਰਾਣੀਆਂ ਨਾਲ ਕੀਤੀਆਂ, ਦਾ ਜ਼ਿਕਰ ਬੜੇ ਚਾਅ ਨਾਲ ਕਰਦਾ ਹੈ। ਇਸ ਦੇ ਉਲਟ ਪੰਨਾ ੧੦੭ ਤੇ ਉਹ ਲਿਖਦਾ ਹੈ ਕਿ ਰਾਜਾ ਬਿਕਰਮਾਜੀਤ ਦਾ ਪੁੱਤਰ ਮੇਰੇ ਸਾਮ੍ਹਣੇ ਪੇਸ਼ ਕੀਤਾ ਗਿਆ। ਉਸ ਹਰਾਮਜ਼ਾਦੇ ਬਾਰੇ ਮੈਂ ਬਹੁਤ ਕੁਝ ਸੁਣ ਚੁੱਕਾ ਸਾਂ। ਇਕ ਇਹ ਵੀ ਸ਼ਿਕਾਇਤ ਪੁੱਜੀ ਕਿ ਉਸ ਨੇ ਇਕ ਮੁਸਲਮਾਨ ਲੜਕੀ 'ਭੋਲੀ' ਨੂੰ ਆਪਣੇ ਘਰ ਪਾਇਆ ਹੋਇਆ ਹੈ! ਮੈਂ ਉਸ ਦੀ ਗ੍ਰਿਫਤਾਰੀ ਦਾ ਹੁਕਮ ਦਿੱਤਾ ਕਿ ਅੱਗੋਂ ਤੋਂ ਉਸ ਨੂੰ ਭੰਗੀਆਂ ਨਾਲ ਰੱਖਿਆ ਜਾਏ ਅਤੇ ਉਹ ਖਾਣਾ ਵੀ ਉਥੇ ਹੀ ਖਾਏ। ਫਿਰ ਪੰਨਾ ੧੫੯ ਤੇ ਉਸ ਨੇ ਦੋ ਘਟਨਾਵਾਂ ਲਿਖੀਆਂ ਹਨ ਜੋ ਉਸ ਦਾ ਤੁਅੱਸਬੀ ਸੁਭਾਅ ਦਰਸਾਉਣ ਲਈ ਕਾਫ਼ੀ ਹਨ।

ਉਹ ਲਿਖਦਾ ਹੈ ਕਿ 'ਅਜਮੇਰ ਸ਼ਰੀਫ਼ ਲਈ ਇਕ ਬਹੁਤ ਵੱਡਾ ਵਲਟੋਹਾ ਬਣਵਾਇਆ ਜਿਸ ਵਿਚ ਪੰਜ ਹਜ਼ਾਰ ਪੁਰਸ਼ਾਂ ਲਈ ਖਾਣਾ ਬਣਵਾ ਖਵਾਇਆ ਜਾ ਸਕੇ। ਮੈਂ ਅਜਮੇਰ ਤੋਂ ਤਿੰਨ ਮੀਲ ਇਕ ਤਲਾਬ (ਪੁਸ਼ਕਰ) ਤੇ ਪੁੱਜਾ ਜਿੱਥੇ ਹਿੰਦੂਆਂ ਦਾ ਪਾਵਨ ਤੀਰਥ ਸੀ। ਉਸ ਤਲਾ ਤੇ ਤਿੰਨ ਦਿਨ ਮੁਰਗਾਬੀਆਂ ਮਾਰੀਆਂ। ਫਿਰ ਮੰਦਰ ਅੰਦਰ ਗਿਆ ਅਤੇ ਇਕ ਬੁੱਤ ਡਿੱਠਾ, ਜਿਸ ਦਾ ਸਿਰ ਸੂਰ ਵਰਗਾ ਸੀ ਅਤੇ ਜਿਸਮ ਪੁਰਸ਼ਾਂ ਵਰਗਾ ਸੀ। ਮੈਂ ਹੁਕਮ ਦਿੱਤਾ ਕਿ ਬੁੱਤ ਦੇ ਟੋਟੇ ਕੀਤੇ ਜਾਣ ਅਤੇ ਪਾਣੀ ਵਿਚ ਸੁੱਟ ਦਿੱਤਾ ਜਾਏ। ਇਕ ਹੋਰ ਬੁੱਤ ਵੀ ਭੰਨਿਆ, ਜਿੱਥੇ ਇਕ ਜੋਗੀ ਰਹਿੰਦਾ ਸੀ।'

ਪ੍ਰਿੰਸਪ ਲਿਖਦਾ ਹੈ: 'ਜਹਾਂਗੀਰ ਨੇ ਤੱਖਤ ਉੱਤੇ ਬੈਠਦੇ ਸਾਰ ਇਸਲਾਮ ਦੇ ਅਸੂਲਾਂ ਨੂੰ ਉਜਾਗਰ ਕੀਤਾ, ਜਿਨ੍ਹਾਂ ਨੂੰ ਅਕਬਰ ਦੇ ਸਮੇਂ ਤਲਾਂਜਲੀ ਦਿੱਤੀ ਗਈ ਸੀ। ਨਾਲ ਹੀ ਗ਼ੈਰ-ਮੁਸਲਮਾਨਾਂ ਉੱਤੇ ਸਖ਼ਤੀ ਦਾ ਸਮਾਂ ਸ਼ੁਰੂ ਹੋਇਆ।

ਸਮਿਥ ਅਤੇ ਸ੍ਰੀ ਰਾਮ ਸ਼ਰਮਾ ਮੁਗ਼ਲਾਂ ਦੀ ਧਾਰਮਕ ਪਾਲਿਸੀ ਬਾਰੇ ਲਿਖਦੇ ਹੋਏ ਦਰਸਾਂਦੇ ਹਨ ਕਿ ਜਹਾਂਗੀਰ ਉਤਨਾ ਖੁਲ੍ਹ-ਦਿਲਾ ਨਹੀਂ ਸੀ ਜਿਤਨਾ ਉਸ ਦਾ ਪਿਤਾ ਅਕਬਰ। ਤੱਖ਼ਤ ਤੇ ਬੈਠਦਿਆਂ ਸਾਰ ਉਸ ਐਲਾਨ ਕੀਤਾ ਕਿ ਉਹ ਇਸਲਾਮ ਦੀ ਰੱਖਿਆ ਕਰੇਗਾ। ਉਹ ਆਪਣੇ ਰਾਜ ਵਿਚ ਅਜਿਹੇ ਕੇਂਦਰ ਨਹੀਂ ਰਹਿਣ ਦੇਵੇਗਾ ਜਿਸ ਦੀ ਹੋਂਦ ਹਕੂਮਤ ਲਈ ਖ਼ਤਰਨਾਕ ਅਤੇ ਇਸਲਾਮ ਲਈ ਹਾਨੀਕਾਰਕ ਹੋਵੇ। ਮੁਸਲਮਾਨਾਂ ਦਾ ਧਰਮ ਤਬਦੀਲ ਕਰਨਾ ਉਸ ਨੂੰ ਚੁੱਭਦਾ ਸੀ। ਉਸ ਦਾ ਨਿਸ਼ਾਨਾ ਸਿੱਧਾ ਸਿੱਖ ਘਰ ਵੱਲ ਸੀ। ਉਸ ਦਾ ਇਹ ਲਿਖਣਾ ਕਿ 'ਚਿਰਾਂ ਤੋਂ ਮੇਰੇ ਦਿਲ ਵਿਚ ਸੀ ਕਿ ਇਸ ਦੁਕਾਨਿ-ਬਾਤਲ ਨੂੰ ਬੰਦ ਕਰ ਦੇਵਾਂ' ਉਸ ਦਾ ਅੰਦਰਲਾ ਪ੍ਰਗਟ ਕਰਦਾ ਹੈ।

ਕੋਈ ਵੀ ਧਰਮ ਜਿਸ ਦੇ ਸੇਵਕ ਉਤਸ਼ਾਹੀ ਤੇ ਜਿੰਦ ਵਾਲੇ ਹੋਣ, ਹਕੂਮਤ ਉਹਨਾਂ ਨੂੰ ਆਪਣੇ ਲਈ ਖ਼ਤਰਨਾਕ ਗਿਣਦੀ ਹੈ। ਸਿੱਖ ਧਰਮ ਗੁਰੂ ਸਾਹਿਬਾਨ ਦੇ ਪ੍ਰਚਾਰ ਨਾਲ ਇਕ ਤਗੜੀ ਤਾਕਤ ਬਣ ਗਿਆ ਸੀ। ਜਹਾਂਗੀਰ ਨੂੰ ਇਹ ਤਾਕਤ ਚੁੱਭਦੀ ਸੀ। ਜਰਮਨੀ ਦੇ ਬਾਦਸ਼ਾਹ ਵਿਲੀਅਮ ਕੇਸਰ ਨੇ ਇਕ ਵਾਰੀ ਕਿਹਾ ਸੀ ਕਿ ਅਸਲ ਵਿਚ ਸਾਰੀਆਂ ਹੀ ਧਾਰਮਿਕ ਲਹਿਰਾਂ ਰਾਜਨੀਤਿਕ ਹੁੰਦੀਆਂ ਹਨ। ਜਹਾਂਗੀਰ ਇਸ ਆਵਾਜ਼ ਨੂੰ ਮਿਟਾਣਾ

ਚਾਹੁੰਦਾ ਸੀ। ਕਨਿੰਘਮ ਜਿੱਥੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਹੋਰ ਕਈ ਕਾਰਨ ਦਿੰਦਾ ਹੈ, ਉਥੇ ਬੜਾ ਸਾਫ਼ ਲਿਖਦਾ ਹੈ ਕਿ ਜਿੱਥੇ ਗੁਰੂ ਨਾਨਕ ਦੇ ਉਪਦੇਸ਼ਾਂ ਨੇ ਜਨਤਾ ਨੂੰ ਹਲੂਣ ਦਿੱਤਾ ਉਥੇ ਗੁਰੂ ਅਰਜਨ ਵੇਲੇ ਗੁਰੂ ਨਾਨਕ ਜੀ ਦੇ ਅਸੂਲਾਂ ਨੇ ਸਿੱਖਾਂ ਸੇਵਕਾਂ ਦੇ ਮਨਾਂ ਵਿਚ ਪੱਕੀ ਥਾਂ ਬਣਾ ਲਈ ਸੀ।

ਪੈਤਰੀ ਡਬਲਯੂ ਨੇ ਸਿੱਖਾਂ ਦੇ ਗੁਰੂ ਨਾਂ ਦੀ ਪੁਸਤਕ ਦੇ ਪੰਨਾ ੩੯ ਤੇ ਬਹੁਤ ਠੀਕ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਇਸ ਲਈ ਸ਼ਹੀਦ ਹੋਏ ਕਿ ਉਹ ਦੀਨਾਂ ਦੀ ਮਦਦ ਕਰਨ ਤੇ ਤੁਲੇ ਹੋਏ ਸਨ। ਉਹ ਸੰਗਤ ਦੇ ਹੁਕਮ ਦੀ ਪਾਲਣਾ ਕਰਨ ਤੇ ਅੜੇ ਰਹੇ। ਉਹ ਦ੍ਰਿੜ੍ਹਤਾ ਨਾਲ ਗੁਰੂ ਗਰੰਥ (ਸਾਹਿਬ) ਵਿਚ ਕੋਈ ਤਬਦੀਲੀ ਕਰਨ ਤੋਂ ਇਨਕਾਰੀ ਸਨ। ਉਨ੍ਹਾਂ ਨੇ ਜਥੇਬੰਦੀ ਦਾ ਮੁਢਲਾ ਸਬਕ ਪੜ੍ਹਾਇਆ ਅਤੇ ਪੂਜਾ ਲਈ ਇਕ ਕੇਂਦਰੀ ਮੰਦਰ ਤਿਆਰ ਕਰ ਦਿੱਤਾ। ਜਿਸ ਨਾਲ ਉਹ ਬਾਕਾਇਦਾ ਪੂਜਾ ਕਰਨ ਲੱਗ ਪਏ ਤੇ ਉਨ੍ਹਾਂ ਨੇ ਸਿੱਖਾਂ ਨੂੰ (ਗੁਰੂ) ਗਰੰਥ ਬਖ਼ਸ਼ਿਆ, ਜਿਸ ਵਿਚ ਉਨ੍ਹਾਂ ਦੀ ਅਗਵਾਈ ਲਈ ਉਪਦੇਸ਼ ਦਰਜ ਹਨ। ਸੋ ਸ਼ਹਾਦਤ ਦਾ ਸੱਭ ਤੋਂ ਵੱਡਾ ਅਤੇ ਮੂਲ ਕਾਰਨ ਗੁਰੂ ਨਾਨਕ ਦੇਵ ਜੀ ਦੇ ਨਿੱਤ ਦਿੱਤੇ ਅਤੇ ਦ੍ਰਿੜ੍ਹ ਕਰਾਏ ਜਾਂਦੇ ਆਜ਼ਾਦੀ ਦੇ ਉਪਦੇਸ਼ ਸਨ ਜੋ ਸਿੱਖਾਂ ਨੂੰ ਨਿਰਭਉ ਅਤੇ ਨਿਰਵੈਰ ਹੋਣ ਲਈ ਪ੍ਰੇਰਦੇ ਸਨ ਅਤੇ ਸਮੇਂ ਦੀ ਸਰਕਾਰ ਸਹਾਰ ਨਾ ਸਕੀ।

**ਨਕਸ਼-ਬੰਦੀਆਂ ਦੀ ਚੁੱਕ**—ਜਿਤਨੇ ਹੋਰ ਕਾਰਨ ਹਨ, ਉਹ ਜਹਾਂਗੀਰ ਦਾ ਮਨ ਬਣਾਉਣ ਲਈ ਹੀ ਸਨ। ਬਾਕੀ ਸਾਰੇ ਪੂਰਕ ਸਨ, ਮੂਲ ਜਹਾਂਗੀਰ ਹੀ ਸੀ। ਚੁੱਕ ਦੇਣ ਵਾਲਿਆਂ ਵਿਚ ਨਕਸ਼ਬੰਦੀ ਅਤੇ ਉਨ੍ਹਾਂ ਦੇ ਆਗੂ ਸ਼ੇਖ਼ ਅਹਿਮਦ ਸਰਹੰਦੀ, ਮੁਜੱਦਦ ਆਲਿਫ਼-ਇ-ਸਾਨੀ (ਅਖੌਤੀ) ਇਸਲਾਮ ਦਾ ਰਖਯਕ ਸੀ। ਉਸ ਦਾ ਜਨਮ ੨੬ ਮਈ ੧੫੬੪ ਈ: ਵਿਚ ਸਰਹੰਦ ਵਿਖੇ ਹੀ ਹੋਇਆ। ਯਾਦ ਰਹੇ ਕਿ ਗੁਰੂ ਅਰਜਨ ਜੀ ਦਾ ਪ੍ਰਕਾਸ਼ ੧੫ ਅਪਰੈਲ ੧੫੬੩ ਨੂੰ ਹੋਇਆ ਸੀ। ਡਾਕਟਰ ਮਜੀਬ ਦੇ ਕਥਨ ਅਨੁਸਾਰ ਜੁਆਨੀ ਦੇ ਸਾਲਾਂ ਵਿਚ ਉਹ ਖੁੱਲ੍ਹੇ ਸੁਭਾਅ ਦਾ ਸੀ ਅਤੇ ਉਸ ਦਾ ਉੱਠਣ ਬੈਠਣ ਅਬੁਲ ਫ਼ੈਜ਼ੀ ਅਤੇ ਅਬੁਲ ਫ਼ਜ਼ਲ ਨਾਲ ਸੀ। ਉਨ੍ਹਾਂ ਦੋਵਾਂ ਨੂੰ 'ਤਫਸੀਰ' ਲਿਖਣ ਵਿਚ ਅਹਿਮਦ ਸਰਹੰਦੀ ਨੇ ਸਹਾਇਤਾ ਵੀ ਦਿੱਤੀ ਸੀ, ਪਰ ਜਦ ੧੬੦੦ ਈ: ਵਿਚ ਖ਼ਵਾਜਾ ਬੱਕੀ ਬਿਲਾਹ ਦਾ ਚੇਲਾ ਬਣ ਗਿਆ ਅਤੇ ਬੱਕੀ ਨੇ ਇਹ ਕਹਿ ਦਿੱਤਾ ਕਿ 'ਇਹ ਇਕ ਅਜਿਹਾ ਦੀਵਾ ਹੈ ਜੋ ਜਹਾਨ ਰੋਸ਼ਨ ਕਰੇਗਾ' ਤਾਂ ਬਹੁਤ ਹੱਦ ਤਕ ਉਹ ਅਭਿਮਾਨੀ ਹੋ ਗਿਆ। ਅਹਿਮਦ ਸਰਹੰਦੀ ਨੇ ਇਹ ਪ੍ਰਚਾਰ ਕੀਤਾ ਕਿ ਇਸਲਾਮ ਦੀ ਰੱਖਿਆ ਲਈ ਅਲਾਹ ਨੇ ਉਸ ਨੂੰ ਭੇਜਿਆ ਹੈ। ਪੈਮਫਲਟਾਂ ਤੇ ਚਿੱਠੀਆਂ ਰਾਹੀਂ ਉਸ ਪ੍ਰਚਾਰ ਅਰੰਭ ਦਿੱਤਾ। ਉਸ ਨੇ ਆਪਣੀਆਂ ਕਈ ਚਿੱਠੀਆਂ, ਫ਼ਰੀਦ ਬੁਖ਼ਾਰੀ ਜਿਸ ਨੂੰ ਮੁਰਤਜ਼ਾ ਖ਼ਾਨ ਦਾ ਖ਼ਿਤਾਬ ਜਹਾਂਗੀਰ ਨੇ ਉਸ ਦੀਆਂ ਸੇਵਾਵਾਂ ਤੋਂ ਪ੍ਰਸੰਨ ਹੋ ਕੇ ਦਿੱਤਾ ਸੀ ਅਤੇ ਛੇ-ਹਜ਼ਾਰੀ ਮਨਸਬ ਵੀ ਬਖ਼ਸ਼ਿਆ ਸੀ, ਨੂੰ ਲਿਖੀਆਂ। ਮੁਰਤਜ਼ਾ ਖ਼ਾਨ ਜਹਾਂਗੀਰ ਦੇ ਬਹੁਤ ਨੇੜੇ ਹੋ ਗਿਆ ਸੀ, ਇਕ ਤਾਂ ਉਸ ਨੇ ਖ਼ੁਸਰੋ ਦੀ ਬਗ਼ਾਵਤ ਨੂੰ ਦਬਾਇਆ ਸੀ, ਦੂਜੇ ਪੰਜਾਬ ਵਿਚ ਅਮਨ

ਅਮਾਨ ਕਾਇਮ ਕੀਤਾ ਸੀ। ਉਸ ਤੇ ਜਹਾਂਗੀਰ ਇਤਨਾ ਖ਼ੁਸ਼ ਸੀ ਕਿ ਸਾਰਾ ਪੰਜਾਬ ਹੀ ਉਸ ਨੂੰ ਜਾਗੀਰ ਵਿਚ ਦੇ ਦਿੱਤਾ ਸੀ। ਮੁਰਤਜ਼ਾ ਖ਼ਾਨ ਵੀ ਮੁਤਅਸਬੀ ਸੀ ਤੇ ਕਟਰਪ੍ਰਸਤ ਸੀ। ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫ਼ਤਾਰ ਕਰਨ, ਤਸੀਹੇ ਦੇ-ਦੇ ਸ਼ਹੀਦ ਕਰਨ ਅਤੇ ਗੁਰੂ ਜੀ ਦਾ ਘਰ ਘਾਟ ਜ਼ਬਤ ਕਰਨ ਦਾ ਕੰਮ ਉਸੇ ਦੇ ਜ਼ਿੰਮੇ ਸੌਂਪਿਆ ਸੀ। ਮੁਰਤਜ਼ਾ ਖ਼ਾਨ ਤੇ ਇਸ ਅਹਿਮਦ ਸਰਹੰਦੀ ਦਾ ਡੂੰਘਾ ਪ੍ਰਭਾਵ ਸੀ ਅਤੇ ਉਸ ਦਾ ਜਹਾਂਗੀਰ ਤੇ। ਸਰਹੰਦੀ ਦਾ ਸਿੱਧਾ ਖ਼ਾਸ ਪ੍ਰਭਾਵ ਜਹਾਂਗੀਰ ਤੇ ਨਹੀਂ ਸੀ। ਜਹਾਂਗੀਰ ਤੇ ਜੋ ਥੋੜ੍ਹਾ ਬਹੁਤ ਪ੍ਰਭਾਵ ਸੀ, ਉਹ ਵੀ ਆਪਣੇ ਮੁਰਸ਼ਦ ਬੱਕੀ ਬਿਲਾਹ ਕਰ ਕੇ ਸੀ।

ਜਹਾਂਗੀਰ ਆਪੂੰ ਹੀ ਗੁਰੂ ਘਰ ਦੇ ਪ੍ਰਚਾਰ ਪਰਸਾਰ ਤੋਂ ਦੁਖੀ ਸੀ ਅਤੇ ਬਲਦੀ ਤੇ ਤੇਲ ਇਹ ਸਭ ਰਲ ਕੇ ਜ਼ਰੂਰ ਪਾ ਰਹੇ ਸਨ। ਅਹਿਮਦ ਸਰਹੰਦੀ ਨੇ ਦਸੰਬਰ ੧੬੦੫ ਈ: ਨੂੰ ਮੁਰਤਜ਼ਾ ਖ਼ਾਨ ਨੂੰ ਲਿਖਿਆ, 'ਸ਼ਹਿਨਸ਼ਾਹ ਦੇ ਹੁਣ ਤੱਖ਼ਤ ਤੇ ਬੈਠਦਿਆਂ ਹੀ ਇਸਲਾਮ ਦੇ ਪੈਰ ਹਿੰਦ ਵਿਚ ਜੰਮ ਗਏ ਤਾਂ ਖਰੀ ਵਾਹ-ਵਾਹ, ਪਰ ਜੇ ਢਿੱਲ ਮੱਠ ਹੋ ਗਈ ਤਾਂ ਪਿੱਛੋਂ ਡਾਢੀ ਔਖਿਆਈ ਹੋਵੇਗੀ।' ਉਸ ਫਿਰ ਲਿਖਿਆ : 'ਹੁਣ ਜਦ ਕਿ ਸ਼ਾਹ ਦੀ ਕਾਫ਼ਰਾਂ ਨਾਲ ਕੋਈ ਹਮਦਰਦੀ ਨਹੀਂ ਹੈ ਤਾਂ ਮੁਸਲਮਾਨਾਂ ਲਈ ਗ਼ੈਰ-ਇਸਲਾਮੀ ਰਿਵਾਜ ਵਿਚਾਰ ਜਿਹੜੇ ਪ੍ਰਚਲਤ ਹੋ ਗਏ ਹਨ, ਸਹਿਨ ਕਰਨਾ ਬੜਾ ਔਖਾ ਹੈ।' ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਉਪ੍ਰੰਤ ਅਹਿਮਦ ਸਰਹੰਦੀ ਨੇ ਸ਼ੁਕਰ ਮਨਾਇਆ ਸੀ ਤੇ 'ਇਕ ਕਾਫ਼ਰ ਘਟ ਗਿਆ' ਆਖ ਕੇ ਵਧਾਈ ਭੇਜੀ ਸੀ। ਜਹਾਂਗੀਰ ਆਪੂੰ ਇਸ ਤੋਂ ਇਤਨਾ ਤੰਗ ਆ ਗਿਆ ਸੀ ਕਿ ਉਸ ਨੂੰ ਗ੍ਰਿਫ਼ਤਾਰ ਵੀ ਕੀਤਾ। ਸਰਹੰਦੀ ਅਭਿਮਾਨੀ ਇਤਨਾ ਸੀ ਕਿ ਇਕ ਵਾਰੀ ਜਦ ਜਹਾਂਗੀਰ ਨੇ ਮੁਰਤਜ਼ਾ ਖ਼ਾਨ ਨੂੰ ਧਰਮ ਸੰਬੰਧੀ ਰਾਵਾਂ ਦੇਣ ਲਈ ਚਾਰ ਉਲਮਾਵਾਂ ਦੇ ਨਾਮ ਦੱਸਣ ਲਈ ਕਿਹਾ ਤਾਂ ਇਸ ਨੇ ਮੁਰਤਜ਼ਾ ਖ਼ਾਨ ਨੂੰ ਆਪੇ ਹੀ ਲਿਖਿਆ : ਚਾਰ ਉਲਮਾ ਕੀ ਕਰਨਗੇ। ਉਹ ਆਪਸ ਵਿਚ ਚੁੰਝਾਂ ਪਹੁੰਚੇ ਹੀ ਲੜਾਂਦੇ ਰਹਿਣਗੇ। ਚੰਗਾ ਹੋਵੇ ਇਕ ਹੀ ਨਿਯਤ ਕੀਤਾ ਜਾਏ। ਉਸ ਦਾ ਇਸ਼ਾਰਾ ਆਪਣੇ ਵੱਲ ਸੀ। ਸਰਹੰਦੀ ਨੇ ਆਪਣੀਆਂ ਬਹੁਤੀਆਂ ਚਿੱਠੀਆਂ ਨੁਮਾ ਪੈਮਫਲਟ ਫ਼ੌਜਾਂ ਤੇ ਮਨਸਬ-ਦਾਰਾਂ ਨੂੰ ਲਿਖ-ਲਿਖ ਭੇਜੇ। ਪ੍ਰਭਾਵ ਬਹੁਤ ਹੀ ਮਾੜੇ ਪੈ ਰਹੇ ਸਨ, ਪਰ ਹੈਂਕੜ ਵਿਚ ਉਸ ਨੇ ਇਕ ਚਿੱਠੀ ਵਿਚ ਆਪਣੇ ਆਪ ਨੂੰ ਖ਼ਲੀਫ਼ਿਆਂ ਤੋਂ ਵੀ ਵੱਡਾ ਦੱਸਿਆ, ਜਿਸ ਕਾਰਨ ਉਸ ਨੂੰ ਮੂੰਹ ਦੀ ਖਾਣੀ ਪਈ। ਉਲਮਾਵਾਂ ਤੇ ਹੋਰ ਸ਼ਰਈਆਂ ਨੇ ਰੌਲਾ ਪਾ ਦਿੱਤਾ ਅਤੇ ਜਹਾਂਗੀਰ ਨੂੰ ਗ੍ਰਿਫ਼ਤਾਰ ਕਰਨਾ ਪਿਆ। ਜਹਾਂਗੀਰ ਤੁਜ਼ਕ ਦੇ ਪੰਨਾ ੨੯੨ ਤੇ ਲਿਖਦਾ ਹੈ, 'ਮੈਨੂੰ ਦੱਸਿਆ ਗਿਆ ਕਿ ਇਕ ਸ਼ੇਖ ਜੋ ਸ਼ੇਖ ਅਹਿਮਦ ਦੇ ਨਾਂ ਨਾਲ ਪੁਕਾਰਿਆ ਜਾਂਦਾ ਹੈ, ਨੇ ਧੋਖੇ ਤੇ ਫਰੇਬ ਦਾ ਜਾਲ ਸਰਹੰਦ ਵਿਚ ਵਛਾਇਆ ਹੈ ਅਤੇ ਉਸ ਨੇ ਹਰ ਸ਼ਹਿਰ ਤੇ ਕਸਬੇ ਵਿਚ ਆਪਣੇ ਮੁਰੀਦ ਭੇਜੇ ਹੋਏ ਹਨ ਜਿਨ੍ਹਾਂ ਨੂੰ ਉਹ ਖ਼ਲੀਫ਼ਾ ਕਹਿੰਦਾ ਹੈ। ਇਸ ਲਈ ਮੈਂ ਹੁਕਮ ਦਿੱਤਾ ਕਿ ਉਸ ਨੂੰ ਦਰਬਾਰ ਵਿਚ ਹਾਜ਼ਰ ਕੀਤਾ ਜਾਏ ਅਤੇ ਅਦਲ ਬਠਾਇਆ ਜਾਏ। ਹੁਕਮ ਅਨੁਸਾਰ ਉਹ ਅਦਬ ਵਜਾਉਣ ਆਇਆ। ਜੋ ਕੁਝ ਵੀ ਮੈਂ ਉਸ ਤੋਂ ਪੁੱਛਿਆ ਉਸ ਦਾ ਤਸੱਲੀ-ਬਖ਼ਸ਼ ਉੱਤਰ ਉਹ ਨਾ ਦੇ ਸਕਿਆ।

ਮੈਨੂੰ ਤਾਂ ਉਹ ਬਹੁਤ ਹੀ ਹੈਂਕੜ-ਬਾਜ਼ ਅਤੇ ਆਪਣੇ ਹੀ ਪਾਗਲਪਨ ਵਿਚ ਮਸਤ ਲੱਗਾ। ਉਸ ਲਈ ਸਭ ਤੋਂ ਚੰਗੀ ਗੱਲ ਮੈਨੂੰ ਇਹ ਲੱਗੀ ਕਿ ਉਸ ਨੂੰ ਸੋਧਣ ਲਈ ਬੰਦੀ ਵਿਚ ਪਾਇਆ ਜਾਏ ਤਾਂ ਕਿ ਉਸ ਦਾ ਭੱਖਦਾ ਗੁੱਸਾ ਠੰਢਾ ਹੋ ਜਾਏ ਅਤੇ ਦਿਮਾਗੀ ਤਵਾਜ਼ਨ ਕਇਮ ਹੋ ਸਕੇ। ਇਸੇ ਅਨੁਸਾਰ ਉਸ ਨੂੰ ਅਨੀਰਾਇ ਸਿੰਘ ਦਾਲਾਨ ਦੇ ਹਵਾਲੇ ਕੀਤਾ ਗਿਆ ਕਿ ਗਵਾਲੀਅਰ ਕੈਦ ਰੱਖੇ। ਇਕ ਸਾਲ ਉਸਨੂੰ ਬੰਦੀ ਵਿਚ ਰੱਖਿਆ ਗਿਆ। ਇਹ ਘਟਨਾ ਜਹਾਂਗੀਰ ਦੇ ਤੱਖ਼ਤ ਬੈਠਣ ਤੋਂ ਚੌਦਵੇਂ ਸਾਲ ਭਾਵ ੧੬੧੯ ਈ: ਦੀ ਹੈ। ਗੁਰੂ ਅਰਜਨ ਜੀ ੩੦ ਮਈ, ੧੬੦੬ ਈ: ਨੂੰ ਸ਼ਹੀਦ ਕਰ ਦਿੱਤੇ ਗਏ ਸਨ। ਜਹਾਂਗੀਰ ਦੀ ਇਸ ਲਿਖਤ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਮੁਜੱਦਦ ਦਾ ਕੋਈ ਸਿੱਧਾ ਪ੍ਰਭਾਵ ਜਹਾਂਗੀਰ ਤੇ ਨਹੀਂ ਸੀ। ਇਥੋਂ ਤਕ ਕਿ ਜਹਾਂਗੀਰ ਸ਼ਹਾਦਤ ਵੇਲੇ ਉਸ ਨੂੰ ਮਿਲਿਆ ਤਕ ਨਹੀਂ ਸੀ। ਜੋ ਮਿਲਿਆ ਤਕ ਨਹੀਂ ਉਹ ਮੂਲ ਕਾਰਨ ਕਿਵੇਂ ਹੋ ਸਕਦਾ ਹੈ। ਮੁਰਤਜ਼ਾ ਖ਼ਾਨ ਨੂੰ ਚੁੱਕਣ ਚੁਕਾਉਣ ਤਕ ਉਸ ਦਾ ਹਿੱਸਾ ਅਵੱਸ਼ ਹੈ। ਅਹਿਮਦ ਸਰਹੰਦੀ ਗਵਾਲੀਅਰ ਤੋਂ ਛੁੱਟਣ ਉਪ੍ਰੰਤ ਜਹਾਂਗੀਰ ਨਾਲ ਤਿੰਨ ਸਾਲ ਰਹਿਆ ਹੈ। ੧੦ ਦਸੰਬਰ, ੧੬੨੫ ਈ: ਵਿਚ ਉਸ ਦੀ ਮਿਰਤੂ ਹੋ ਗਈ। ਇਸ ਸਮੇਂ ਜਹਾਂਗੀਰ ਦਾ ਗੁਰੂ ਹਰਿਗੋਬਿੰਦ ਜੀ ਨਾਲ ਚੋਖਾ ਮੇਲ-ਜੋਲ ਹੋ ਗਿਆ ਸੀ। ਇਸ ਸ਼ੇਖ ਸਰਹੰਦੀ ਨੇ ਲਾਹੌਰ ਦੇ ਫ਼ੌਜਦਾਰ ਲੱਲਾ ਬੇਗ ਨੂੰ ਵੀ ਚਿੱਠੀਆਂ ਲਿਖੀਆਂ ਸਨ। ਇਹ ਹੀ ਲੱਲਾ ਬੇਗ ਨਥਾਣਾਂ ਮਹਿਰਾਜ ਗੁਰੂ ਹਰਿਗੋਬਿੰਦ ਜੀ ਤੇ ਫ਼ੌਜਾਂ ਚੜ੍ਹਾ ਕੇ ਲਿਆਇਆ ਸੀ। ਔਰੰਗਜ਼ੇਬ ਤੇ ਇਸ ਦੇ ਪੋਤਰੇ ਨੇ ਬਹੁਤ ਹੀ ਪ੍ਰਭਾਵ ਪਾ ਲਿਆ ਸੀ। ਉਸ ਦਾ ਪੋਤਰਾ ਔਰੰਗਜ਼ੇਬ ਪਾਸ ਦੱਖਣ ਹੀ ਤੁਰ ਗਿਆ ਸੀ। ਜਿਸ ਜਮਸ਼ੈਦ ਖ਼ਾਨ ਨੇ ਗੁਰੂ ਗੋਬਿੰਦ ਸਿੰਘ ਜੀ ਤੇ ਮਾਰੂ ਹੱਲਾ ਕੀਤਾ ਸੀ ਉਹ ਚਾਕਰ ਜ਼ਰੂਰ ਵਜ਼ੀਰ ਖ਼ਾਨ ਦਾ ਸੀ, ਪਰ ਚੇਲਾ ਇਸੇ ਸਰਹੰਦੀ ਦਾ ਸੀ। ਵਜ਼ੀਦ ਖ਼ਾਨ, ਸਰਹੰਦ ਦਾ ਨਵਾਬ ਇਸੇ ਦਾ ਮੁਰੀਦ ਸੀ।

**ਸਿੱਖਾਂ ਦੀ ਜਥੇਬੰਦੀ ਜਹਾਂਗੀਰ ਨੂੰ ਚੁੱਭਦੀ ਸੀ**—ਗੁਰੂ ਅਰਜਨ ਜੀ ਦੀ ਅਗਵਾਈ ਹੇਠ ਸਿੱਖਾਂ ਦੀ ਜਥੇਬੰਦੀ ਮਜ਼ਬੂਤ ਹੋ ਗਈ। ਨਾਰੰਗ ਲਿਖਦਾ ਹੈ: 'ਇਕ ਕਿਸਮ ਦੀ ਰਿਆਸਤ ਗੁਰੂ ਜੀ ਦੇ ਵੇਲੇ ਤੋਂ ਬਣਨੀ ਸ਼ੁਰੂ ਵੀ ਹੋ ਗਈ ਸੀ।' ਬੈਨਰਜੀ ਵੀ ਇਹੋ ਗੱਲ ਕਹਿੰਦਾ ਹੈ: '੧੬੦੪ ਈ: ਵਿਚ ਸਿੱਖਾਂ ਨੇ ਇਕ ਮਜ਼ਬੂਤ ਜਥੇਬੰਦੀ ਬਣਾ ਲਈ ਸੀ। ਸੰਗਤਾਂ ਅਤੇ ਮਸੰਦਾਂ ਨਾਲ ਗੁੰਦੀ ਹੋਈ ਜਥੇਬੰਦੀ ਨੇ ਸਿੱਖਾਂ ਨੂੰ ਇਕੱਠਿਆਂ ਕਰ ਦਿੱਤਾ। ਗੁਰੂ ਨਾਲ ਸਿੱਧਾ ਸਬੰਧ ਹੋਣ ਨਾਲ ਅਤੇ ਮਾਇਆ ਦੀ ਥੁੜ੍ਹ ਨ ਹੋਣ ਕਾਰਨ ਸਿੱਖਾਂ ਨੇ ਆਤਮ ਨਿਰਣੇ (ਸੈਲਫ਼ ਗੌਰਮਿੰਟ) ਦਾ ਸਵਾਦ ਚੱਖ ਲਿਆ।' ਮੈਲਕਮ ਦੀ ਲਿਖੀ ਹੋਈ ਗੱਲ ਵੀ ਵਰਣਨਯੋਗ ਹੈ। ਉਹ ਲਿਖਦਾ ਹੈ: 'ਗੁਰੂ ਅਰਜਨ ਜੀ ਪਹਿਲੇ ਗੁਰੂ ਸਨ, ਜਿਨ੍ਹਾਂ ਨੇ ਅਸੂਲਾਂ ਨੂੰ ਖ਼ਾਸ ਮਰਯਾਦਾ ਵਿਚ ਬੰਨ੍ਹਿਆ। ਇਸੇ ਦਾ ਸਦਕਾ ਸਿੱਖ ਇਕ ਦੂਜੇ ਦੇ ਨੇੜੇ ਹੋਏ ਤੇ ਉਹਨਾਂ ਦੀ ਗਿਣਤੀ ਵਧਣੀ ਸ਼ੁਰੂ ਹੋਈ। ਇਨ੍ਹਾਂ ਕਾਮਯਾਬੀਆਂ ਨੇ ਹੀ ਗੁਰੂ ਜੀ ਦਾ ਅੰਤ ਕੀਤਾ। ਮੁਸਲਮਾਨ ਹਕੂਮਤ ਨੇ ਸਿੱਖੀ ਦੇ ਪਸਾਰ ਨੂੰ ਦੇਖ ਕੇ ਜੋਸ਼ ਖਾਧਾ ਤੇ ਗੁਰੂ ਜੀ ਨੂੰ ਆਪਣੀ ਕੁਰਬਾਨੀ ਦੇਣੀ ਪਈ।' ਸੀ. ਐਚ. ਪੇਨ ਗੁਰੂ ਅਰਜਨ ਜੀ

ਦੇ ਕੀਤੇ ਕੰਮਾਂ ਦਾ ਜ਼ਿਕਰ ਕਰਦੇ ਹੋਏ ਅੰਤ ਵਿਚ ਲਿਖਦਾ ਹੈ : 'ਗੁਰੂ ਅਰਜਨ ਜੀ ਸਿਰਫ਼ ਗੁਰੂ ਗਰੰਥ ਸਾਹਿਬ ਸੰਪਾਦਿਤ ਕਰਨ ਕਾਰਨ ਹੀ ਪ੍ਰਸਿੱਧ ਨਹੀਂ ਬਲਕਿ ਉਹ ਪਹਿਲੇ ਗੁਰੂ ਹਨ ਜਿਨ੍ਹਾਂ ਸਿਆਸਤ ਨੂੰ ਧਰਮ ਨਾਲ ਜੋੜਿਆ । ਅੰਮ੍ਰਿਤਸਰ ਨੂੰ ਆਪਣਾ ਕੇਂਦਰ ਬਣਾ ਕੇ ਗੁਰੂ ਜੀ ਨੇ ਸਿੱਖਾਂ ਲਈ ਮਰਯਾਦਾ ਤੇ ਅਸੂਲ ਬਣਾਏ । ਉਸ ਸਮੇਂ ਸਿੱਖੀ ਛੇਤੀ ਵਧਣੀ ਸ਼ੁਰੂ ਹੋਈ ਤੇ ਸਿੱਖਾਂ ਉੱਤੇ ਜ਼ੁਲਮਾਂ ਦਾ ਕਾਂਡ ਸ਼ੁਰੂ ਹੋਇਆ ।'

ਗੱਲ ਕੀ ਇਹ ਵਧਦੀ ਮਜ਼ਬੂਤ ਜਥੇਬੰਦੀ ਜਹਾਂਗੀਰ ਨੂੰ ਚੁੱਭਦੀ ਸੀ । ਉਹ ਇਸ ਨੂੰ ਦਬਾਉਣ ਦੀਆਂ ਵਿਉਂਤਾਂ ਬਣਾਉਣ ਲੱਗਾ ।

ਬਾਬਾ ਪ੍ਰਿਥੀ ਚੰਦ ਜੀ ਦਾ ਕਿਰਦਾਰ—ਤਹਿਕੀਕਾਤੇ ਚਿਸ਼ਤੀ ਦੇ ਲਿਖਾਰੀ ਦਾ ਕਹਿਣਾ ਹੈ ਕਿ, 'ਪ੍ਰਿਥੀ ਮਲ ਹੁਰਾਂ ਇਕ ਮਹਜਰ ਨਾਮਾ (ਸ਼ਿਕਾਇਤਾਂ ਦਾ ਚਿੱਠਾ) ਤਿਆਰ ਕੀਤਾ ਕਿ ਵੱਡਾ ਹੋਣ ਕਾਰਨ ਗੁਰਿਆਈ ਦੀ ਗੱਦੀ ਦਾ ਹੱਕ ਮੇਰਾ ਹੈ । ਨਾਲੇ ਗੁਰੂ ਅਰਜਨ ਸਰਕਾਰੀ ਹਾਕਮਾਂ ਦੀ ਪ੍ਰਵਾਹ ਨਹੀਂ ਕਰਦਾ । ਅਸੀਂ ਸਰਕਾਰ ਦੇ ਖ਼ੈਰਖ਼ਾਹ ਹਾਂ । ਸਾਡੇ ਨਾਲ ਇਨਸਾਫ਼ ਹੋਵੇ ।' ਭਾਈ ਕੇਸਰ ਸਿੰਘ ਛਿਬਰ ਦੇ ਬੰਸਾਵਲੀ-ਨਾਮੇ ਨੇ ਵੀ ਇਹ ਹੀ ਗੱਲ ਲਿਖੀ ਹੈ ਕਿ ਗੱਦੀ ਨਾ ਮਿਲਣ ਕਾਰਨ ਬਾਬਾ ਪ੍ਰਿਥੀ ਚੰਦ ਜੀ ਬਹੁਤ ਦੁਖੀ ਸਨ, ਪਰ ਉਹ ਭੁੱਲ ਗਏ ਕਿ ਗੁਰੂ ਘਰ ਵਿਚ ਵੱਡੇ ਪੁੱਤਰ ਨੂੰ ਵੱਡੇ ਹੋਣ ਕਾਰਨ ਗੱਦੀ ਦਾ ਹੱਕਦਾਰ ਨਹੀਂ ਸਮਝਿਆ ਜਾਂਦਾ । ਗੁਣਾਂ ਦੀ ਕਸਵੱਟੀ ਉੱਤੇ ਪਰਖ ਕੇ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲੀ ਜਾਂਦੀ ਸੀ । ਜਦ ਕਦੀ ਵੀ ਇਸ ਕਸਵੱਟੀ ਉੱਤੇ ਗੁਰ-ਪੁੱਤਰ ਪੂਰੇ ਨਾ ਉਤਰੇ ਤਾਂ ਉਨ੍ਹਾਂ ਰੋਸ ਮਨਾਇਆ ਤੇ ਗੱਦੀ ਬੈਠੇ ਗੁਰੂ ਨੂੰ ਨੀਵਾਂ ਦਿਖਾਣ ਦੀ ਕੋਸ਼ਿਸ਼ ਕੀਤੀ । ਬਾਬਾ ਸ੍ਰੀ ਚੰਦ ਜੀ ਨੇ ਗੁਰੂ ਅੰਗਦ ਜੀ ਦੀ ਤਗੜੀ ਵਿਰੋਧਤਾ ਕੀਤੀ । ਦਾਤੂ ਜੀ ਨੇ ਗੁਰੂ ਅਮਰਦਾਸ ਜੀ ਦਾ ਭਰੀ ਸੰਗਤ ਵਿਚ ਨਿਰਾਦਰ ਕੀਤਾ । ਮੋਹਣ ਜੀ ਨੇ ਤਾਂ ਇਤਨਾ ਬੁਰਾ ਮਨਾਇਆ ਕਿ ਉਹ ਬਉਰਾਨੇ ਹੀ ਹੋ ਗਏ, ਪਰ ਉਹ ਸਾਰੇ ਸਮਾਂ ਗੁਜ਼ਰਨ ਉਪਰੰਤ ਚੁੱਪ ਕਰ ਜਾਂਦੇ ਰਹੇ ਕਿਉਂਕਿ ਗੱਦੀ ਘਰ ਵਿਚੋਂ ਕਿਸੇ ਨੂੰ ਨਹੀਂ ਸੀ ਦਿੱਤੀ ਜਾਂਦੀ । ਸਾਹਿਆਂ ਨਾਲ ਹੋਈ ਹੈ, ਆਖ ਸਹਾਰ ਹੀ ਜਾਂਦੇ । ਗੁਰੂ ਅਰਜਨ ਦੇਵ ਜੀ ਵੇਲੇ ਤਾਂ ਈਰਖਾ ਬਹੁਤ ਵਧ ਗਈ ।

ਗੁਰੂ ਰਾਮ ਦਾਸ ਜੀ ਪਹਿਲੇ ਗੁਰੂ ਸਨ ਜਿਨ੍ਹਾਂ ਗੁਰ-ਗੱਦੀ ਆਪਣੇ ਪੁੱਤਰਾਂ ਵਿੱਚੋਂ ਇਕ ਨੂੰ ਦਿੱਤੀ ਸੀ । 'ਵੱਡੇ ਪੁੱਤਰ ਨੂੰ ਗੱਦੀ ਦੇਣਾ' (ਲਾਅ ਔਫ਼ ਪਾਈਮਜੈਨੀਟਰ) ਵਾਲਾ ਅਸੂਲ ਫਿਰ ਨ ਅਪਣਾਇਆ । ਪ੍ਰਿਥੀ ਚੰਦ ਜੀ ਤੇ ਮਹਾਂਦੇਵ ਜੀ ਨੇ ਇਸ ਕਰਮ ਦੀ ਕਰੜੀ ਨਿਖੇਧੀ ਤੇ ਵਿਰੋਧਤਾ ਸ਼ੁਰੂ ਕਰ ਦਿੱਤੀ । ਮਹਾਂਦੇਵ ਜੀ ਤਾਂ ਚੁੱਪ ਹੋ ਗਏ, ਪਰ ਪ੍ਰਿਥੀ ਚੰਦ ਜੀ ਆਪਣੇ ਇਰਾਦਿਆਂ ਨੂੰ ਪੂਰਾ ਕਰਨ ਲਈ ਸਿਰ ਤੋੜ ਘਾਲਣਾ ਘਾਲਣ ਲੱਗੇ । ਉਨ੍ਹਾਂ ਨੀਵੇਂ ਹਥਿਆਰ ਵੀ ਵਰਤਣੇ ਸ਼ੁਰੂ ਕਰ ਦਿੱਤੇ । ਭਾਈ ਗੁਰਦਾਸ ਜੀ ਉਸ ਨੂੰ ਮੀਣਾ ਕਹਿੰਦੇ ਹਨ । ਪ੍ਰਿਥੀ ਚੰਦ ਜੀ ਨੇ ਦਸਤਾਰ ਖੋਹੀ, ਗੁਰੂ ਘਰ ਦੀ ਨਾਕਾ-ਬੰਦੀ ਵੀ ਕੀਤੀ, ਗੁਰਗੱਦੀ ਦੇ ਰਸਤੇ ਵਿਚ ਰੁਕਾਵਟਾਂ ਪਾਈਆਂ । ਜਦ ਆਪਣੇ ਮੰਤਵ ਵਿਚ ਕਾਮਯਾਬੀ ਹੁੰਦੀ ਨਾ ਦਿਸੀ ਤਾਂ ਇਹ ਕਹਿ ਕੇ ਮਨ ਨੂੰ ਢਾਰਸ ਦਿੱਤੀ, 'ਗੁਰੂ ਅਰਜਨ

ਜੀ ਦੇ ਘਰ ਕੋਈ ਸੰਤਾਨ ਨਹੀਂ, ਆਖ਼ਿਰ ਇਸ ਗੱਦੀ ਦਾ ਮਾਲਕ ਉਹ ਜਾਂ ਉਸ ਦਾ ਪੁੱਤਰ ਮਿਹਰਬਾਨ ਹੀ ਬਣੇਗਾ।' ਗੁਰੂ ਅਰਜਨ ਜੀ ਦੇ ਘਰ ੧੬੯੫ ਈ: ਨੂੰ (ਗੁਰੂ) ਹਰਿਗੋਬਿੰਦ ਜੀ ਦਾ ਜਨਮ ਹੋਇਆ। ਪ੍ਰਿਥੀ ਚੰਦ ਨੇ ਕੋਸ਼ਿਸ਼ਾਂ ਕੀਤੀਆਂ ਕਿ ਮਾਸੂਮ ਗੁਰੂ ਨੂੰ ਖ਼ਤਮ ਕਰ ਦਿੱਤਾ ਜਾਏ, ਪਰ ਉਹ ਆਪਣੀਆਂ ਭੈੜੀਆਂ ਚਾਲਾਂ ਵਿਚ ਬੁਰੀ ਤਰ੍ਹਾਂ ਅਸਫਲ ਰਿਹਾ।

ਕਿਤਨੀਆਂ ਕੁਹਝੀਆਂ ਚਾਲਾਂ ਪ੍ਰਿਥੀ ਚੰਦ ਜੀ ਚਲ ਰਹੇ ਸਨ, ਉਸ ਦੀ ਇਕ ਉਦਾਹਰਣ ਹੀ ਦੇਖਣੀ ਕਾਫ਼ੀ ਹੈ। ਬੰਸਾਵਲੀ-ਨਾਮਾ ਵਾਲਾ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਬਾਲਕਾਂ ਨਾਲ ਖੇਡਣ ਲਈ ਜਾਂਦੇ ਸਨ। ਉਨ੍ਹਾਂ ਦੇ ਹਾਣੀਆਂ ਵਿਚ ਇਕ ਪ੍ਰੋਹਿਤ ਦਾ ਭਤੀਜਾ ਵੀ ਸੀ। ਪ੍ਰਿਥੀ ਚੰਦ ਜੀ ਨੇ ਪ੍ਰੋਹਿਤ ਨੂੰ ਲਾਲਚ ਦੇ ਕੇ ਇਹ ਮਨਵਾਇਆ ਕਿ ਮਹੁਰੇ ਦੀ ਮਠਿਆਈ ਬਣਾਈ ਜਾਏ। ਭਤੀਜੇ ਦੀ ਕਮੀਜ਼ ਨੂੰ ਦੋ ਜੇਬਾਂ ਲਵਾ ਦਿੱਤੀਆਂ। ਭਾਈ ਕੇਸਰ ਸਿੰਘ ਜੀ ਦੇ ਸ਼ਬਦਾਂ ਵਿਚ :

ਇਕ ਬੋਝੇ ਮਹੁਰੇ ਦੀ ਇਕ ਬੋਝੇ ਚੰਗੀ ਮਠਿਆਈ ਪਾਇ ॥੫੯॥<br>
ਅਤੇ ਨੀਗਰ ਨੂੰ ਤਿਨ ਬੈਠ ਸਮਝਾਇਆ।<br>
ਚੰਗੀ ਮਠਿਆਈ ਤੂੰ ਖਾਈ ਜੋ ਸਜੇ ਵਲ ਪਾਇਆ।<br>
ਦੂਜੀ ਹਰਿਗੋਬਿੰਦ ਨੂੰ ਖਵਾਂਈ।<br>
ਤੂੰ ਤੇ ਉਸ ਵਿਚੋਂ ਮੂਹ ਜ਼ਰਾ ਨ ਪਾਈ ॥੬੦॥

ਜਦ ਸਮਝਾ ਬੁਝਾ ਕੇ ਭਤੀਜੇ ਨੂੰ ਖੇਡਣ ਲਈ ਭੇਜਿਆ ਤੇ ਕਰਨਾ ਕਰਤਾਰ ਦਾ, ਸੱਜੇ ਦੀ ਉਸ (ਗੁਰੂ) ਹਰਿਗੋਬਿੰਦ ਜੀ ਨੂੰ ਜਾ ਦਿੱਤੀ ਅਤੇ ਖੱਬੇ ਮਹੁਰੇ ਵਾਲੀ ਆਪ ਖਾਈ ਜਾਏ। ਪ੍ਰੋਹਿਤ ਦੇ ਭਤੀਜੇ ਦੇ ਪੇਟ ਐਸਾ ਸੂਲ ਉੱਠਿਆ ਕਿ ਖੇਡਦੇ-ਖੇਡਦੇ ਹੀ ਡਿੱਗ ਪਿਆ ਤੇ ਮ੍ਰਿਤੂ ਹੋ ਗਈ।

ਪ੍ਰਿਥੀ ਚੰਦ ਜਦ ਇਨ੍ਹਾਂ ਸਾਰਿਆਂ ਪਾਸਿਆਂ ਤੋਂ ਮਾਯੂਸ ਹੋ ਗਿਆ ਤਾਂ ਹੋਰ ਤਰੀਕੇ ਅਪਨਾਣ ਲੱਗਾ। ਅੰਮ੍ਰਿਤਸਰ ਵਿਚ ਰਹਿਣਾ ਉਸ ਦਾ ਮੁਸ਼ਕਿਲ ਹੋ ਗਿਆ। ਉਸ ਨੇ ਲਾਗੇ ਹੀ ਹੇਰੀਂ ਪਿੰਡ ਵਿਚ ਆਪਣਾ ਟਿਕਾਣਾ ਕੀਤਾ। ਉਥੇ ਉਸ ਨੂੰ ਸਮਾਂ ਮਿਲਿਆ ਕਿ ਗੁਰੂ ਵਿਰੁੱਧ ਸਾਜ਼ਸ਼ਾਂ ਕਰ ਸਕੇ। ਪ੍ਰਿਥੀ ਚੰਦ ਜੀ ਨੇ ਪਹਿਲਾਂ ਤਰਨਤਾਰਨ ਦੇ ਫ਼ੌਜਦਾਰ ਨੂਰਦੀਨ ਦੇ ਪੁੱਤਰ ਅਮਾਨਤ ਖ਼ਾਨ ਨੂੰ ਸਰੋਵਰ ਲਈ ਆਟੀਆਂ ਇੱਟਾਂ ਚੁੱਕਣ ਲਈ ਪਰੇਰਿਆ। ਫਿਰ ਦਸ ਹਜ਼ਾਰ ਰੁਪੈ ਰੋਜ਼ ਉੱਤੇ ਸੁਲਹੀ ਖਾਨ ਨੂੰ ਸ੍ਰੀ ਅੰਮ੍ਰਿਤਸਰ ਉੱਤੇ ਹੱਲਾ ਬੋਲਣ ਲਈ ਮਨਾਇਆ, ਪਰ ਰਾਹ ਵਿਚ ਹੀ ਪ੍ਰਿਥੀ ਚੰਦ ਦੇ ਭੱਠੇ ਦੇਖਦਿਆਂ ਉਸ ਦਾ ਘੋੜਾ ਬੇਕਾਬ ਹੋ ਗਿਆ ਤੇ ਸੁਲਹੀ ਘੋੜੇ ਸਮੇਤ ਹੀ ਸੜ ਮਰਿਆ। ਫਿਰ ਸੁਲਬੀ ਖ਼ਾਨ ਨੇ ਹੱਲੇ ਦੀ ਵਿਉਂਤ ਬਣਾਈ, ਪਰ ਘੋੜੇ ਚੜ੍ਹਦਿਆਂ ਹੀ ਉਸ ਨੂੰ ਐਸਾ ਸੂਲ ਉੱਠਿਆ ਕਿ ਸੁਲਬੀ ਥਾਂ ਹੀ ਮਾਰਿਆ ਗਿਆ। ਹੁਣ ਪ੍ਰਿਥੀ ਚੰਦ ਜੀ ਨੇ ਲਾਹੌਰ ਵੱਲ ਮੂੰਹ ਕੀਤਾ। ਪੰਜਾਬ ਦਾ ਨਵਾਬ ਸ਼ਹਿਜ਼ਾਦਾ ਖੁਰਮ ਸੀ। ਉਹ ਸਲੀਮ (ਜਹਾਂਗੀਰ) ਦਾ ਤੀਜਾ ਪੁੱਤਰ ਸੀ। ਬਾਪ ਵਾਂਗੂ ਉਹ ਵੀ ਮੁਤਅਸਬੀ ਸੀ। ਕਾਹਨਾ ਭਗਤ ਤੇ ਚੰਦੂ ਉਸ

ਦੇ ਦੀਵਾਨ ਸਨ। ਪ੍ਰਿਥੀ ਚੰਦ, ਚੰਦੂ ਤੇ ਕਾਹਨੇ ਦਾ ਦੋਸਤ ਸੀ। ਉਸ ਨੇ ਫ਼ਾਇਦਾ ਉਠਾਂਦੇ ਹੋਏ ਕੰਨ ਭਰਨੇ ਸ਼ੁਰੂ ਕਰ ਦਿੱਤੇ।

ਭਾਈ ਕੇਸਰ ਸਿੰਘ ਦੇ ਹੀ ਸ਼ਬਦਾਂ ਵਿਚ ਉਸ ਚੰਦੂ ਨਾਲ ਸਲਾਹ ਕੀਤੀ :

'ਕਹੀਏ ਨਵਾਬ ਨੂੰ, ਏਹ ਆਖਦਾ ਹੈ ਸਚਾ ਪਾਤਸ਼ਾਹ ॥੧੪॥
ਬੰਦਾ ਹੋਇਕੇ ਖ਼ੁਦਾ ਅਖਵਾਇ।
ਤੁਸੀਂ ਉਸ ਨੂੰ ਪੁਛੋ ਸਦ ਮੰਗਾਇ।
ਇਹ ਨਿਤ ਮਨਸੂਬਾ ਲਾਹੌਰ ਵਿਚ ਕਰਨ
ਅਤੇ ਸਾਹਿਬ ਏਕ ਗੁਰੂ ਕੀ ਧਾਰਨ ਧਰਨ।੮੫।'

ਇਹ ਚੁੱਗਲੀ ਕਰਨੀ ਕਿ ਗੁਰੂ ਅਰਜਨ 'ਸੱਚਾ ਪਾਤਸ਼ਾਹ' ਅਖਵਾਂਦਾ ਹੈ ਅਤੇ ਲੋਕੀਂ 'ਪਰਤਖ ਹਰਿ' ਕਹਿੰਦੇ ਹਨ, ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਜਹਾਂਗੀਰ ਨੂੰ ਇਹ ਦੋ ਹੀ ਗੱਲਾਂ ਚੁੱਭਦੀਆਂ ਸਨ। 'ਸੱਚਾ ਪਾਤਸ਼ਾਹ' ਝੂਠੇ ਪਾਤਸ਼ਾਹਾਂ ਤੇ ਚੋਟ ਸੀ ਅਤੇ ਗੁਰੂ ਜੀ ਨੂੰ ਸ਼ਰਧਾ ਵਿਚ ਆ ਕੇ 'ਪਰਤਖਿ ਹਰਿ' ਕਹਿਣਾ ਮੁਹੰਮਦ ਦੇ ਰਸੂਲ ਹੋਣ ਦਾ ਦਰਜਾ ਘਟਾਉਂਦਾ ਸੀ। ਮੁਸਲਮਾਨ ਖਿੱਚੇ ਆ ਰਹੇ ਸਨ, ਹਿੰਦੂ ਸਿਰ ਝੁਕਾਂਦੇ ਸਨ।

**ਸਨਾਤਨੀਆਂ ਦੀ ਵਿਰੋਧਤਾ**—ਗੁਰੂ ਨਾਨਕ ਜੀ ਦੇ ਸਮੇਂ ਤੋਂ ਹੀ ਤਪੀ ਸਾਧੂ ਤ ਹਿੰਦੂ ਭਗਤ ਗੁਰੂ-ਘਰ ਦੀ ਵਿਰੋਧਤਾ ਕਰ ਰਹੇ ਸਨ। ਗੁਰੂ ਅਰਜਨ ਦੇਵ ਜੀ ਵੇਲੇ ਤਾਂ ਸਨਾਤਨੀਆਂ ਨੇ ਸਾਹਮਣੇ ਹੋ ਕੇ ਮੁਖ਼ਾਲਫ਼ਤ ਸ਼ੁਰੂ ਕਰ ਦਿੱਤੀ। ਇਨ੍ਹਾਂ ਦਿਨਾਂ ਵਿਚ ਇਕ ਘਟਨਾ ਵਾਪਰ ਗਈ। ਗੁਰੂ ਅਰਜਨ ਜੀ ਗੁਰੂ ਗ੍ਰੰਥ ਸਾਹਿਬ ਦੀ ਤਿਆਰੀ ਵਿਚ ਜੁੱਟੇ ਹੋਏ ਸਨ। ਕਈ ਭਗਤ ਆਉਂਦੇ ਤੇ ਖ਼ਾਹਿਸ਼ ਪ੍ਰਗਟ ਕਰਦੇ ਸਨ ਕਿ ਉਹਨਾਂ ਦੀ ਉਚਾਰੀ ਹੋਈ ਕਵਿਤਾ ਵੀ ਦਰਜ ਹੋ ਜਾਏ। ਇਸ ਖ਼ਾਹਿਸ਼ ਨੂੰ ਲੈ ਕੇ ਭਗਤ ਕਾਹਨਾ ਜੀ, ਪੀਲੂ ਜੀ, ਛੱਜੂ ਜੀ ਤੇ ਸ਼ਾਹ ਹੁਸੈਨ ਆਏ। ਗੁਰੂ ਜੀ ਨੇ ਸਾਰਿਆਂ ਦੀ ਕਵਿਤਾ ਨੂੰ ਗੁਰਬਾਣੀ ਦੇ ਅਨੁਕੂਲ ਨਾ ਕਹਿ ਕੇ ਦਰਜ ਕਰਨ ਤੋਂ ਇਨਕਾਰ ਕਰ ਦਿੱਤਾ। ਬਾਕੀਆਂ ਨੇ ਤਾਂ ਚੁੱਪ ਸਾਧ ਲਈ, ਪਰ ਭਗਤ ਕਾਹਨਾ ਨੇ ਗੁਰੂ ਜੀ ਨੂੰ ਜਲੀਆਂ ਕਟੀਆਂ ਸੁਣਾਣੀਆਂ ਸ਼ੁਰੂ ਕਰ ਦਿੱਤੀਆਂ। ਡਰਾਵੇ ਵੀ ਦਿੱਤੇ। ਗੁਰੂ ਜੀ ਨੇ ਕੁਝ ਨ ਕਹਿਣਾ ਹੀ ਮੁਨਾਸਬ ਸਮਝਿਆ। ਗੁੱਸੇ ਵਿਚ ਭਰੇ ਭਗਤ ਕਾਹਨਾ ਨੇ ਲਾਹੌਰ ਦਾ ਰੁਖ ਕੀਤਾ। ਰਸਤੇ ਵਿਚ ਕੁਦਰਤ ਦਾ ਭਾਣਾ ਵਰਤਿਆ। ਉਸ ਦਾ ਪੈਰ ਰਕਾਬ ਵਿਚ ਅੱਟਕ ਗਿਆ। ਘੋੜਾ ਅੱਥਰਾ ਹੋ ਗਿਆ। ਭਗਤ ਕਾਹਨਾ ਕੋਲੋਂ ਸੰਭਾਲਿਆ ਨਾ ਗਿਆ। ਜ਼ਮੀਨ ਨਾਲ ਰਗੜ-ਰਗੜ ਕੇ ਉਸ ਦੀ ਮਿਰਤੂ ਹੋ ਗਈ। ਕਲਾਨੌਰ ਦੇ ਰਹਿਣ ਵਾਲਿਆਂ ਭਗਤਾਂ ਤੇ ਹੋਰ ਸਬੰਧੀਆਂ ਨੂੰ ਇਸ ਮੌਤ ਦਾ ਕਾਰਨ ਗੁਰੂ ਅਰਜਨ ਜੀ ਨੂੰ ਦੱਸਿਆ। ਸਾਰੇ ਵਿਰੋਧੀ ਹਿੰਦੂਆਂ ਨੇ ਗੁਰੂ ਵਿਰੁੱਧ ਮੁਹਾਜ਼ ਬਣਾ ਲਿਆ। ਦੀਵਾਨ ਚੰਦੂ, ਭਗਤ ਕਾਹਨਾ ਦੇ ਚਾਚੇ ਦਾ ਪੁੱਤ ਭਰਾ ਸੀ। ਉਹ ਵੀ ਇਸ ਸਾਜ਼ਸ਼ ਵਿਚ ਸ਼ਾਮਲ ਹੋ ਗਿਆ। ਗੁਰੂ ਤੇ ਗੁਰੂ ਗ੍ਰੰਥ ਸਾਹਿਬ ਵਿਰੁੱਧ ਸ਼ਕਾਇਤਾਂ ਅਕਬਰ ਦੇ ਦਰਬਾਰ ਤਕ ਪੁਜਾਈਆਂ ਗਈਆਂ।

ਅਕਬਰ ਨੇ ਗੁਰੂ ਜੀ ਨੂੰ ਸੱਦ ਘੱਲਿਆ। ਭਾਈ ਗੁਰਦਾਸ ਜੀ ਪੁੱਜੇ। ਅਕਬਰ ਨੇ ਦੋਨੋਂ ਪੱਖ ਸੁਣਨ ਉਪਰੰਤ ਗੁਰੂ ਗਰੰਥ ਸਾਹਿਬ ਜੀ ਨੂੰ ਤਾਜ਼ੀਮ ਦੇ ਲਾਇਕ ਪੁਸਤਕ ਆਖ ਕੇ ਸਿਰ ਨਿਵਾਇਆ।

ਸੁਲਹੀ ਖਾਨ ਨੇ ਕੁਝ ਚਿਰ ਪਹਿਲੋਂ ਅੰਮ੍ਰਿਤਸਰ ਉੱਤੇ ਹਮਲਾ ਕਰਨ ਦੀ ਵਿਉਂਤ ਬਣਾਈ ਸੀ, ਪਰ ਉਹ ਅਸਫਲ ਰਿਹਾ। ਬੀਰਬਲ ਨੇ ਵੀ ਹਿੰਦੂਆਂ ਦੇ ਚੁੱਕੇ ਚੁਕਾਏ ਹਮਲਾ ਕਰਨ ਦੀ ਕੋਸ਼ਿਸ਼ ਕੀਤੀ, ਪਰ ਉਹ ਵੀ ਕਾਬਲ ਦੀ ਮੁਹਿੰਮ ਤੋਂ ਜ਼ਿੰਦਾ ਨਾ ਮੁੜ ਸਕਿਆ। ਜਦ ਕੋਈ ਦਾਲ ਨਾ ਗਲਦੀ ਦਿੱਸੀ ਉਨ੍ਹਾਂ ਹਿੰਦੂ ਪੁਜਾਰੀਆਂ ਨੇ ਲਾਹੌਰ ਦੇ ਹਾਕਮਾਂ ਨੂੰ ਨਾਲ ਲੈ ਕੇ ਜਹਾਂਗੀਰ ਦੇ ਕੰਨ ਅਜਮੇਰ ਜਾ ਕੇ ਭਰੇ।

ਬੰਸਾਵਲੀ-ਨਾਮਾ ਨੇ ਹਉਕਾ ਭਰਦੇ ਹੋਏ ਲਿਖਿਆ ਹੈ :

'ਦੇਖੋ ਫੁਟ ਤੇ ਈਰਖਾ ਕੀ ਕਰ ਦਿੱਤਾ
ਖਖੇ ਦਾ ਖਖਾ ਵੈਰੀ ਹੋਂਦਾ ਆਇਆ।
ਹਿੰਦੂਆਂ ਫੁਟ ਫੁਟ ਕੇ ਤੁਰਕਾਂ ਦਾ ਪੰਥ ਵਧਾਇਆ॥੧੩੯॥
ਕਾਫ਼ਰ ਲਾਖ ਹਿੰਦੂਆਂ ਥੀ ਹੋਇ। ਤੁਰਕ ਨ ਹਿੰਦੂ ਹੋਇਆ ਕੋਇ।

ਮੌਲਵੀ ਕਾਦਰ ਬਖ਼ਸ਼ ਨੇ ਬਹੁਤ ਸੋਹਣਾ ਲਿਖਿਆ ਹੈ ਕਿ 'ਜਹਾਂਗੀਰ ਨੇ ਇਹ ਕਦੇ ਜਾਨਣ ਦੀ ਕੋਸ਼ਿਸ਼ ਨਾ ਕੀਤੀ ਕਿ ਆਦਿ ਗਰੰਥ ਵਿਚ ਇਸਲਾਮ ਵਿਰੁੱਧ ਕੀ ਲਿਖਿਆ ਹੈ ? ਕੁਝ ਇਕ ਬੇਈਮਾਨ ਦਰਬਾਰੀਆਂ ਨੇ ਉਸ ਨੂੰ ਜੋ ਗ਼ਲਤ-ਮਲਤ ਤੇ ਗੁਮਰਾਹ-ਕੁਨ ਖ਼ਬਰਾਂ ਦਿੱਤੀਆਂ ਉਨ੍ਹਾਂ ਦੇ ਆਧਾਰ ਤੇ ਹੀ ਉਸ ਨੇ ਇਕ ਮਹਾਂਪੁਰਸ਼ ਅਤੇ ਦੇਵਤਾ ਸਰੂਪ ਇਨਸਾਨ ਤੇ ਜ਼ੁਲਮ ਢਾਹਣ ਦਾ ਹੁਕਮ ਦੇ ਦਿੱਤਾ। ਜਿਸ ਕਾਰਨ ਉਸ ਦਾ ਅਦਲ-ਜਹਾਂਗੀਰ ਖ਼ਾਕ ਵਿਚ ਮਿਲ ਗਿਆ। ਜੇ ਉਹ ਨਿਆਂਕਾਰ ਸੀ ਤਾਂ ਉਸ ਨੇ ਕਿਉਂ ਗੁਰੂ ਅਰਜਨ ਦੇਵ ਜੀ ਦੇ ਮੁਆਮਲੇ ਵਿਚ ਤੁਅਸਬ ਤੋਂ ਕੰਮ ਲਿਆ।'

**ਚੰਦੂ ਦੀ ਦੁਸ਼ਮਣੀ**—ਇਨ੍ਹਾਂ ਦਿਨਾਂ ਵਿਚ ਹੀ ਇਕ ਹੋਰ ਕਾਰਨ ਐਸਾ ਹੋਇਆ ਜਿਸ ਨੇ ਗੁਰੂ ਜੀ ਦੀ ਵਿਰੋਧਤਾ ਪੱਕੀ ਕਰ ਦਿੱਤੀ। ਚੰਦੂ ਲਾਹੌਰ ਦਾ ਦੀਵਾਨ ਸੀ। ਗੁਰੂ ਅਰਜਨ ਦੇਵ ਜੀ ਦੀ ਪ੍ਰਸਿੱਧਤਾ ਸਾਰੇ ਪਾਸੇ ਫੈਲ ਰਹੀ ਸੀ। ਚੰਦੂ ਨੇ ਆਪਣੀ ਲੜਕੀ ਦਾ ਰਿਸ਼ਤਾ ਕਰਨ ਲਈ ਪ੍ਰੋਹਤਾਂ ਨੂੰ ਭੇਜਿਆ। ਪ੍ਰੋਹਤਾਂ ਨੇ (ਗੁਰ) ਹਰਿਗੋਬਿੰਦ ਨਾਲ ਚੰਦੂ ਦੀ ਲੜਕੀ ਦਾ ਰਿਸ਼ਤਾ ਪੱਕਾ ਕਰ ਲਿਆ। ਚੰਦੂ ਨੇ ਭਰੀ ਸੰਗਤ ਵਿਚ ਗੁਰੂ ਦਾ ਨਿਰਾਦਰ ਕੀਤਾ। ਉਸ ਕਿਹਾ : 'ਪ੍ਰੋਹਤ ਜੀ, ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਏ ਹੋ।' ਸਿੱਖਾਂ ਬਹੁਤ ਬੁਰਾ ਮਨਾਇਆ। ਗੁਰੂ ਜੀ ਨੂੰ ਲਿਖਤੀ ਬੇਨਤੀ ਭੇਜੀ ਕਿ 'ਇਸ ਹੰਕਾਰੀ ਦਾ ਰਿਸ਼ਤਾ ਨਹੀਂ ਅਪਨਾਣਾ। ਉਸ ਗੁਰੂ ਵਿਰੁੱਧ ਸ਼ਬਦ ਬੋਲੇ ਹਨ।' ਗੁਰੂ ਅਰਜਨ ਜੀ ਨੇ ਸੰਗਤਾਂ ਦਾ ਹੁਕਮ ਸਿਰ ਮੱਥੇ ਮੰਨਿਆ ਤੇ ਰਿਸ਼ਤਾ ਕਬੂਲ ਨਾ ਕੀਤਾ। ਪੰਥ ਪ੍ਰਕਾਸ਼ ਦੇ ਲਿਖਾਰੀ ਦਾ ਕਹਿਣਾ ਹੈ ਕਿ ਗੁਰੂ ਜੀ ਨੇ ਪੂਰੀ ਸਲਾਹ ਨਾਲ ਇਹ ਰਿਸ਼ਤਾ ਮੋੜਿਆ ਸੀ :

'ਬਾਬੇ ਬੁਢੇ ਅਰ ਗੁਰਦਾਸ ।
ਇਤਿਆਦਕ ਸਿੱਖ ਥੇ ਜੋ ਖਾਸ ।
ਚਿੱਠੀ ਸਭ ਕੋ ਗੁਰੂ ਸੁਣਾਈ ।
ਸਭ ਨੇ ਕਹਿਓ ਨ ਲੇਹੁ ਸਗਾਈ ।'

(ਪੰਨਾ ੧੦੬, ਪੰਥ ਪ੍ਰਕਾਸ਼)

ਚੰਦੂ ਨੇ, ਮੈਕਾਲਫ ਦੇ ਕਥਨ ਅਨੁਸਾਰ ਕੋਸ਼ਿਸ਼ ਕੀਤੀ ਕਿ ਗੁਰੂ ਜੀ ਮੰਨ ਜਾਣ, ਪਰ ਗੁਰੂ ਜੀ ਨੇ ਸੰਗਤਾਂ ਦਾ ਹੁਕਮ ਟਾਲਣਾ ਅਸੰਭਵ ਕਿਹਾ । ਚੰਦੂ ਨੇ ਦੁਸ਼ਮਣੀ ਸ਼ੁਰੂ ਕੀਤੀ ਤੇ ਆਪਣੇ ਨਜ਼ਦੀਕੀਆਂ ਨੂੰ ਕਿਹਾ :

'ਦੇਖੋ ਭਾਈ ਅਸੀਂ ਸ਼ਾਹੀ ਖਤਰੀ, ਧਰਮਾਇਣ ਕਹਾਈ ।
ਸਾਧ ਫਕੀਰ ਅਸਾਂ ਸ਼ਰੀਣ ਨੂੰ ਭੇਜੀ ਕੁੜਮਾਈ ।
ਉਹਨਾਂ ਜੋ ਮੋੜੀ, ਉਹਨਾਂ ਆਪਣੇ ਆਪ ਨੂੰ ਕੀ ਜਾਤਾ ।
ਅਸੀਂ ਉਚਾਂਦੀਏ, ਉਸ ਸਰੀਣ ਨਿਵਾਂਦੀਏ,
ਏਡਾ ਦਿਮਾਕੁ, ਉਨ੍ਹਾਂ ਕੀਤਾ, ਹੋਇ ਪਵਾਂਦੀਏ ।'

ਮੁਹੰਮਦ ਲਤੀਫ਼ ਲਿਖਦਾ ਹੈ ਕਿ ਚੰਦੂ ਨੇ ਇਕ ਲੱਖ ਰੁਪਿਆ ਗੁਰੂ ਜੀ ਨੂੰ ਭੇਜਿਆ ਕਿ ਰਿਸ਼ਤਾ ਮੰਨ ਲੈਣ, ਪਰ ਗੁਰੂ ਜੀ ਨੇ ਕਹਿ ਭੇਜਿਆ ਕਿ ਉਹਨਾਂ ਦੇ ਕਹੇ ਲਫ਼ਜ਼ ਪੱਥਰ ਉੱਤੇ ਲੀਕ ਹਨ ਜੋ ਮਿਟਾਏ ਨਹੀਂ ਜਾ ਸਕਦੇ । ਜੇ ਤੂੰ ਸਾਰਾ ਜਗਤ ਵੀ ਦਾਜ ਵਿਚ ਭੇਜੇਂ ਤਾਂ ਵੀ ਇਹ ਰਿਸ਼ਤਾ ਕਬੂਲ ਨਹੀਂ । ਦੀਵਾਨ ਚੰਦੂ ਗੁਰੂ ਜੀ ਤੋਂ ਬਦਲਾ ਲੈਣ ਲਈ ਤੜਫ਼ਨ ਲੱਗਾ । ਅਕਬਰ ਦੇ ਹੁੰਦਿਆਂ ਉਹ ਕੁਝ ਕਰ ਨਹੀਂ ਸੀ ਸਕਦਾ । ਜਹਾਂਗੀਰ ਦੇ ਤੱਖ਼ਤ ਉੱਤੇ ਬੈਠਣ ਨਾਲ ਹੀ ਇਸ ਨੂੰ ਸ਼ਹਿ ਮਿਲੀ ਤੇ ਇਸ ਨੇ ਵੀ ਜਹਾਂਗੀਰ ਨੂੰ ਗੁਰੂ ਵਿਰੁੱਧ ਸਖ਼ਤ ਕਦਮ ਉਠਾਂਣ ਲਈ ਉਕਸਾਇਆ । ਮੁਨਸ਼ੀ ਖ਼ੁਸ਼ਵਕਤ ਰਾਇ ਤਾਂ ਧੀ ਦਾ ਨਾਤਾ ਮੁੜਨ ਵਾਲੀ ਗੱਲ ਦੱਸ ਕੇ ਲਿਖਦਾ ਹੈ : ਇਸ ਗੱਲ ਤੋਂ ਚੰਦੂ ਦਾ ਮਨ ਮੈਲਾ ਹੋ ਗਿਆ ਤੇ ਉਸ ਨੇ ਵੈਰ ਵਿਰੋਧ ਉੱਤੇ ਲੱਕ ਬੰਨ੍ਹ ਲਿਆ । ਉਸ ਬਾਦਸ਼ਾਹ ਦੇ ਹਜ਼ੂਰ ਚੁਗਲੀ ਭਰੀ ਕਿ ਸਾਰੀ ਦੁਨੀਆਂ ਦਾ ਮਾਲ ਧਨ ਗੁਰੂ ਦੇ ਘਰ ਹੈ ਅਤੇ ਦੇਸ਼ ਦੇ ਅਕਸਰ ਰਾਜੇ ਜ਼ਿਮੀਂਦਾਰ ਉਸ (ਗੁਰੂ) ਨਾਲ ਮੇਲ-ਜੋਲ ਰੱਖਦੇ ਹਨ ।

ਭਾਈ ਕੇਸਰ ਸਿੰਘ ਛਿਬਰ ਵੀ ਲਿਖਦੇ ਹਨ :

'ਫੇਰ ਪ੍ਰਿਥੀਆ ਆਇਆ ਲਾਹੌਰ ।
ਬਿਨ ਦੁਸ਼ਟੀ ਗੱਲ ਕਰੇ ਨਾ ਹੋਰ ।
ਨਿੱਤ-ਨਿੱਤ ਦੀ ਚੁਗਲੀ ਆਇ ਇਕ ਦਿਨ ਫੁਰੀ ।'

**ਖੁਸਰੋ ਦੀ** ਬਗ਼ਾਵਤ—ਖੁਸਰੋ ਕਿਹਾ ਕਰਦਾ ਸੀ : 'ਗੁਰੂ ਅਰਜਨ ਮੇਰੇ ਮੁਰਸ਼ਦ ਹਨ । ਮੈਂ ਜਦ ਵੀ ਉਨ੍ਹਾਂ ਨੂੰ ਮਿਲਿਆ ਰੂਹਾਨੀਅਤ ਦੇ ਦਰਵਾਜ਼ੇ ਮੇਰੇ ਤੇ ਖੁਲ੍ਹ ਗਏ । ਉਨ੍ਹਾਂ ਦੇ ਲੰਗਰ ਵਿਚ ਬੈਠ ਕੇ, ਜੋ ਖਾਣਾ ਖਾਧਾ; ਉਸ ਦੀ ਲਜ਼ਤ ਅਤੇ ਪਾਕੀਜ਼ਗੀ ਨੂੰ ਮੈਂ ਕਦੇ ਭੁੱਲ ਨਹੀਂ ਸਕਦਾ । ਉਨ੍ਹਾਂ ਦੀ ਸ਼ਖ਼ਸੀਅਤ ਵਿਚ

ਮਿਕਨਾਤੀਸੀ ਖਿੱਚ ਹੈ।' ਖੁਸਰੋ ਜਹਾਂਗੀਰ ਦਾ ਛੋਟਾ ਪੁੱਤਰ ਸੀ। ਸ਼ਹਿਜ਼ਾਦਾ ਖੁਸਰੋ ਰਾਜਾ ਮਾਨ ਸਿੰਘ ਦੀ ਭੈਣ ਦੇ ਕੁੱਖੋਂ ਪੈਦਾ ਹੋਇਆ ਸੀ। ਖੁਸਰੋ ਮਿਰਜ਼ਾ ਅਜ਼ੀਜ਼ ਕੋਕਾ ਦੀ ਲੜਕੀ ਨਾਲ ਵਿਆਹਿਆ ਹੋਇਆ ਸੀ। ਸ਼ਕਲ ਦਾ ਬਹੁਤ ਸੁਹਣਾ ਤੇ ਆਚਰਨ ਦਾ ਬਹੁਤ ਉੱਚਾ ਸੀ। ਨਿੱਜੀ ਜ਼ਿੰਦਗੀ ਉਸ ਦੀ ਬੇਦਾਗ ਸੀ। ਇਕ ਉਹ ਭੀ ਵਕਤ ਆਇਆ ਜਦ ਅਕਬਰ ਨੇ ਰਾਜ-ਗੱਦੀ ਖੁਸਰੋ ਨੂੰ ਦੇਣ ਦਾ ਫ਼ੈਸਲਾ ਵੀ ਕਰ ਲਿਆ। ਸਲੀਮ ਨੇ ਬਗ਼ਾਵਤ ਵੀ ਕੀਤੀ। ਜਦ ਦਨਿਆਲ ਦਾ ਦਿਹਾਂਤ ੧੬੦੪ ਈ: ਵਿਚ ਹੋ ਗਿਆ ਤਾਂ ਅਕਬਰ ਨੇ ਇਸ ਖ਼ਿਆਲ ਨੂੰ ਛੱਡ ਦਿੱਤਾ। ਮਿਰਜ਼ਾ ਅਜ਼ੀਜ਼ ਕੋਕਾ ਤੇ ਰਾਜਾ ਮਾਨ ਸਿੰਘ ਚਾਹੁੰਦੇ ਸਨ ਕਿ ਖੁਸਰੋ ਤੱਖ਼ਤ ਉੱਤੇ ਬੈਠੇ, ਪਰ ਅਕਬਰ ਨੇ ਜਦ ਆਪ ਹੀ ਖ਼ਾਹਿਸ਼ ਪ੍ਰਗਟ ਕੀਤੀ ਕਿ ਸਲੀਮ ਨੂੰ ਤੱਖ਼ਤ ਦਿੱਤਾ ਜਾਏ, ਤਾਂ ਦੋਹਾਂ ਨੂੰ ਸੱਖ਼ਤ ਪਰੇਸ਼ਾਨੀ ਹੋਈ। ਅੰਤ ਸਮੇਂ ਅਕਬਰ ਨੇ ਆਪਣੇ ਹੱਥਾਂ ਨਾਲ ਸਲੀਮ ਦੇ ਸਿਰ ਪੱਗੜੀ ਰੱਖੀ।

ਖੁਸਰੋ ਦੇ ਸਬੰਧ ਆਪਣੇ ਪਿਤਾ ਨਾਲ ਠੀਕ ਨਾ ਹੋ ਸਕੇ। ਪੰਜਾਂ ਮਹੀਨਿਆਂ ਬਾਅਦ ਸੰਨ ੧੬੦੬ ਵਿਚ ਖੁਸਰੋ ਨੇ ਆਪਣੇ ੩੫੦ ਸਵਾਰਾਂ ਨਾਲ ਆਗਰਾ ਛੱਡਿਆ ਅਤੇ ਬਹਾਨਾ ਇਹ ਕੀਤਾ ਕਿ ਉਹ ਦਾਦੇ ਅਕਬਰ ਦੇ ਮਕਬਰੇ ਸਕੰਦਰੀਆ ਉੱਤੇ ਫੁੱਲ ਚੜ੍ਹਾਣ ਜਾ ਰਿਹਾ ਹੈ। ਹੁਸੈਨ ਬੇਗ ਤੇ ਅਬਦਰ ਰਹੀਮ ਨੇ ਇਸ ਕੰਮ ਵਿਚ ਮਦਦ ਕੀਤੀ। ਜਹਾਂਗੀਰ ਨੂੰ ਜਦ ਖੁਸਰੋ ਦੀ ਨੀਤ ਦਾ ਪਤਾ ਲੱਗਾ ਤਾਂ ਆਪ ਉਸ ਦਾ ਪਿੱਛਾ ਕੀਤਾ।

ਘਬਰਾਇਆ ਹੋਇਆ ਖੁਸਰੋ ਪੰਜਾਬ ਪੁੱਜਾ। ਉਸ ਖ਼ਿਆਲ ਕੀਤਾ ਕਿ ਤਰਨਤਾਰਨ ਚਲਿਆ ਜਾਏ। ਉਸ ਦਾ ਢਹਿੰਦਾ ਮਨ ਕਿਸੇ ਸਹਾਰੇ ਦੀ ਤਲਾਸ਼ ਵਿਚ ਸੀ। ਉਸ ਨੂੰ ਖ਼ਬਰਾਂ ਪੁੱਜ ਰਹੀਆਂ ਸਨ ਕਿ ਜਹਾਂਗੀਰ ਪਿੱਛੇ ਆ ਰਿਹਾ ਹੈ। ਮਨ ਦੀ ਇਸੇ ਖਿੱਚੋਤਾਣ ਵਿਚ ਖੁਸਰੋ ਤਰਨਤਾਰਨ ਪੁੱਜਾ। ਕਈ ਵਾਰੀ ਅਕਬਰ ਨਾਲ ਖੁਸਰੋ ਗੁਰੂ-ਘਰ ਦੇ ਦਰਸ਼ਨ ਕਰ ਚੁੱਕਾ ਸੀ। ਇਸ ਪਾਸੇ ਸਿੱਖ ਰਵਾਇਤ 'ਜੇ ਦਰ ਆਵਤ ਜਾਤੀਅਹੋ ਹਟਕੇ ਨ ਕੋਇ' ਅਨੁਸਾਰ ਆਏ ਪ੍ਰਾਹੁਣੇ ਦਾ ਮਾਣ ਕੀਤਾ ਤੇ ਲੋੜਵੰਦ ਸਮਝ ਕੇ ਸਹਾਇਤਾ ਵੀ ਦਿੱਤੀ। ਰਿਵਾਜ ਅਨੁਸਾਰ ਅਸ਼ੀਰਵਾਦ ਵੀ ਦਿੱਤੀ।

ਅਜੇ ਖੁਸਰੋ ਲਾਹੌਰ ਵੀ ਨਹੀਂ ਪੁੱਜਾ ਸੀ ਕਿ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਹੱਥ-ਕੜੀਆਂ ਲਗਾ ਕੇ ਪਿਤਾ-ਬਾਦਸ਼ਾਹ ਜਹਾਂਗੀਰ ਦੇ ਸਾਹਮਣੇ ਲਿਆਂਦਾ ਗਿਆ। ਜਹਾਂਗੀਰ ਲਿਖਦਾ ਹੈ: 'ਮੈਂ ਹੁਕਮ ਦਿੱਤਾ ਕਿ ਖੁਸਰੋ ਨੂੰ ਗ੍ਰਿਫ਼ਤਾਰ ਕੀਤਾ ਜਾਏ ਅਤੇ ਉਹਨਾਂ ਦੋ ਕਮੀਨਿਆਂ (ਹੁਸੈਨ ਬੇਗ ਤੇ ਅਬਦਰ ਰਹੀਮ) ਨੂੰ ਗਾਂ ਦੀ ਖੱਲੜੀ ਵਿਚ ਸੀਅ ਕੇ ਗਧਿਆਂ ਉੱਤੇ ਸਵਾਰ ਕਰ ਕੇ ਸ਼ਹਿਰ ਵਿਚ ਫੇਰਿਆ ਜਾਏ।'

ਖੁਸਰੋ ਦੀ ਬਗ਼ਾਵਤ ਨੇ ਜਹਾਂਗੀਰ ਨੂੰ ਮੌਕਾ ਦਿੱਤਾ ਕਿ ਉਹ ਗੁਰੂ ਅਰਜਨ ਜੀ ਨੂੰ ਸ਼ਹੀਦ ਕਰ ਸਕੇ। ਗੁਰੂ ਜੀ ਦੇ ਵਿਰੋਧੀਆਂ ਨੇ ਵੀ ਉਸ ਮੌਕੇ ਤੋਂ ਫ਼ਾਇਦਾ ਉਠਾਂਦੇ ਹੋਏ ਸਾਰੀ ਗੱਲ ਵਧਾ ਚੜ੍ਹਾ ਕੇ ਦੱਸੀ। ਦੋਖੀਆਂ ਜਹਾਂਗੀਰ ਦੇ ਕੰਨ ਭਰਦੇ ਹੋਏ ਕਿਹਾ ਕਿ ਖੁਸਰੋ ਬਗ਼ਾਵਤ ਕਰ ਕੇ ਸਿੱਧਾ ਗੁਰੂ ਜੀ ਕੋਲ ਗਿਆ ਸੀ ਤੇ ਗੁਰੂ ਨੇ ਮਦਦ ਦਿੱਤੀ ਸੀ। ਅਸ਼ੀਰਵਾਦ ਦੇ ਕੇ ਉਸ ਦੇ ਮੱਥੇ ਉੱਤੇ ਤਿਲਕ ਵੀ ਲਗਾਇਆ ਕਿ ਪ੍ਰਮਾਤਮਾ ਉਸ

ਨੂੰ ਆਪਣੇ ਨਾਪਾਕ ਇਰਾਦਿਆਂ ਵਿਚ ਕਾਮਯਾਬੀ ਬਖ਼ਸ਼ੇ। ਉਹਨਾਂ ਇਹ ਵੀ ਕਿਹਾ ਕਿ ਗੁਰੂ ਜੀ ਦਾ ਬਗ਼ਾਵਤ ਵਿਚ ਪੂਰਾ ਹੱਥ ਹੈ। ਜਹਾਂਗੀਰ ਨੇ, ਜਿਸ ਦਾ ਮਨ ਅੱਗੇ ਹੀ ਬਣਿਆ ਹੋਇਆ ਸੀ, ਮੁਰਤਜ਼ਾ ਖ਼ਾਨ ਨੂੰ ਹੁਕਮ ਭੇਜਿਆ ਕਿ (ਗੁਰੂ) ਅਰਜਨ ਜੀ ਦਾ ਮਾਲ ਅਸਬਾਬ ਜ਼ਬਤ ਕਰ ਕੇ ਉਸ ਦੇ ਸਾਹਮਣੇ ਪੇਸ਼ ਕੀਤਾ ਜਾਏ। ਕੋਈ ਤਹਿਕੀਕਾਤ ਨਹੀਂ, ਕੋਈ ਮੁਕੱਦਮਾ ਨਹੀਂ। ਜਹਾਂਗੀਰ ਲਿਖਦਾ ਹੈ, 'ਮੈਂ ਉਸ ਦੀਆਂ ਕਾਫ਼ਰਾਨਾ ਚਾਲਾਂ ਨੂੰ ਅੱਗੇ ਹੀ ਚੰਗੀ ਤਰ੍ਹਾਂ ਜਾਣਦਾ ਸੀ, ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਵੇ ਤੇ ਮੈਂ ਉਸ ਦੇ ਘਰ-ਘਾਟ ਤੇ ਬੱਚੇ ਮੁਰਤਜ਼ਾ ਖ਼ਾਂ ਦੇ ਹਵਾਲੇ ਕਰ ਦਿੱਤੇ ਅਤੇ ਉਸ ਦਾ ਮਾਲ ਅਸਬਾਬ ਜ਼ਬਤ ਕਰ ਕੇ ਹੁਕਮ ਦਿੱਤਾ ਕਿ ਉਸ ਨੂੰ ਤਸੀਹੇ ਦੇ ਕੇ ਕਤਲ ਕਰਨ।' ਇਸ ਸਾਰੀ ਲਿਖਤ ਤੋਂ ਪ੍ਰਗਟ ਹੁੰਦਾ ਹੈ ਕਿ ਜਹਾਂਗੀਰ ਚਿਰਾਂ ਤੋਂ ਕਿਸੇ ਬਹਾਨੇ ਦੀ ਤਲਾਸ਼ ਵਿਚ ਸੀ ਤੇ ਖੁਸਰੋ ਦੀ ਬਗ਼ਾਵਤ ਨੇ ਉਸ ਨੂੰ ਚੰਗਾ ਬਹਾਨਾ ਦਿੱਤਾ ਅਤੇ ਉਸ ਨੇ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ।

ਸਿੱਖ ਲਿਖਾਰੀ ਵੀ ਲਿਖਦੇ ਹਨ ਕਿ ਗੁਰੂ ਜੀ ਜਾਣ ਗਏ ਸਨ ਕਿ ਅੱਗੋਂ ਕੀ ਹੋਣ ਵਾਲਾ ਹੈ। ਉਹਨਾਂ ਜਹਾਂਗੀਰ ਦੇ ਭੈੜੇ ਖ਼ਿਆਲਾਂ ਨੂੰ ਤਾੜ ਲਿਆ ਸੀ। ਉਹ ਵੀ ਜਾਣਦੇ ਸਨ ਕਿ ਜਹਾਂਗੀਰ ਦੇ ਰਾਜ ਵਿਚ ਸਿੱਖੀ ਮਹਿਫ਼ੂਜ਼ ਨਹੀਂ। ਲਾਹੌਰ ਜਾਣ ਤੋਂ ਪਹਿਲਾਂ ਉਹਨਾਂ ਭਾਈ ਗੁਰਦਾਸ ਤੇ ਹੋਰ ਪਤਵੰਤੇ ਸਿੱਖਾਂ ਨੂੰ ਸੱਦਾ ਘੱਲਿਆ ਤੇ ਫ਼ਰਮਾਇਆ, 'ਅੰਤ ਸਮਾਂ ਨੇੜੇ ਆਇਆ ਲੱਗਦਾ ਹੈ' ਭਾਈ ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ :

'ਸਿੱਖਾਂ ਨੂੰ ਕੀਤੀ ਸੁਪੁਰਦਿ,
ਹਰਿਗੋਬਿੰਦ ਦੀ ਬਾਂਹਿ ਪਕੜਾਈ।
ਭਾਈ ਗੁਰਦਾਸ ਨੂੰ ਬੈਠ ਸਮਝਾਇਆ,
ਸਾਡਾ ਲਗੇਗਾ ਸੀਸ, ਇਹ ਨਿਸ਼ਚਾ ਆਇਆ।
ਅਸਾਂ ਹੋਇਆ ਤੁਰਕਾਂ ਵਿਚ ਜਾਣਾ।
ਉਨ੍ਹਾਂ ਕਰਨੀ ਹੈ ਹੁੱਜਤ,
ਤੁਸਾਂ ਦੁਆਬੇ ਵਿਚ ਕਰਨਾ ਟਿਕਾਣਾ।
ਸਰੀਰ ਹੈ ਛੁਟਣਾ, ਸੰਸਾ ਨਹੀਂ ਕੋਈ।
ਰਜਾਇ ਖ਼ਾਵੰਦ ਦੀ ਹੈ, ਇਸ ਤਰ੍ਹਾਂ ਹੋਈ।
ਸਾਹਿਬ ਮੱਥਾ ਟੇਕਿ ਵਿਦਿਆ ਹੋਇ ਗਏ।
'ਦੁਸਟ-ਚਾਉਕੜੀ' ਵਿਚ ਆਵਿਤ ਭਏ।
ਜੁਆਬ ਸੁਆਲ ਬਹੁਤ ਹੀ ਹੋਇਆ,
ਭਏ ਕੈਦ, ਦੁੱਖ ਪਾਇਆ, ਸੁਖ ਖੋਇਆ। (ਬੰਸਾਵਲੀ-ਨਾਮਾ)

ਮੁਹਸਨ ਫ਼ਾਨੀ ਨੇ ਸ਼ਹਾਦਤ ਦਾ ਕਾਰਨ ਹੋਰ ਦਿੱਤਾ ਹੈ। ਮੁਹਸਨ ਫ਼ਾਨੀ ਨੂੰ ਅੰਦਰਲੇ ਹਾਲਾਤ ਦਾ ਪਤਾ ਨਹੀਂ ਸੀ। ਇਸ ਲਈ ਉਸ ਨੇ ਬਾਹਰ ਦਿੱਸਦੇ ਕਾਰਨ ਹੀ

ਲਿਖੇ ਹਨ। ਪ੍ਰਤੀਤ ਹੁੰਦਾ ਹੈ ਕਿ ਬਾਹਰ ਜਨਤਾ ਵਿਚ ਇਹੀ ਢੰਡੋਰਾ ਪਿਟਿਆ ਗਿਆ ਕਿ ਗੁਰੂ ਜੀ ਨੇ ਬਗ਼ਾਵਤ ਵਿਚ ਹਿੱਸਾ ਲਿਆ ਹੈ ਤੇ ਜੁਰਮਾਨਾ ਨਹੀਂ ਤਾਰਿਆ। ਇਨ੍ਹਾਂ ਦੋ ਕਾਰਨਾਂ ਕਰ ਕੇ ਗੁਰੂ ਅਰਜਨ ਨੂੰ ਸ਼ਹੀਦ ਕੀਤਾ ਗਿਆ ਹੈ। ਮੁਹਸਨ ਫ਼ਾਨੀ ਲਿਖਦਾ ਹੈ: 'ਗੁਰੂ ਅਰਜਨ ਨੇ ਬਾਦਸ਼ਾਹ ਦੇ ਪੁੱਤਰ ਖੁਸਰੋ ਨੂੰ, ਜਿਸ ਨੇ ਬਾਪ ਦੇ ਵਿਰੁੱਧ ਬਗ਼ਾਵਤ ਕੀਤੀ ਸੀ, ਅਸ਼ੀਰਵਾਦ ਦਿੱਤੀ। ਜਦ ਖੁਸਰੋ ਪਕੜਿਆ ਗਿਆ ਤਾਂ ਬਾਦਸ਼ਾਹ (ਜਹਾਂਗੀਰ) ਨੇ ਗੁਰੂ ਅਰਜਨ ਨੂੰ ਵੀ ਸਜ਼ਾ ਦਿੱਤੀ ਤੇ ਭਾਰੀ ਜੁਰਮਾਨਾ ਕੀਤਾ। ਗੁਰੂ ਨੇ ਉਹ ਜੁਰਮਾਨਾ ਨਾ ਭਰਿਆ, ਉਸ ਕਾਰਨ ਗੁਰੂ ਜੀ ਨੂੰ ਲਾਹੌਰ ਕੈਦ ਕੀਤਾ ਗਿਆ ਜਿੱਥੇ ਗਰਮੀ ਅਤੇ ਤਸੀਹਿਆਂ ਕਾਰਨ ਉਹ ਸ਼ਹੀਦ ਹੋਏ।' ਇਸੇ ਗਵਾਹੀ ਨੂੰ ਲੈ ਕੇ ਸਰ ਜਾਦੂ ਨਾਥ ਸਰਕਾਰ ਨੇ ਕਈ ਸਿੱਟੇ ਕੱਢਦੇ ਹੋਏ ਲਿਖਿਆ ਹੈ: 'ਗੁਰੂ ਅਰਜਨ ਸਾਹਿਬ ਨੂੰ ਇਹ ਰਵਾਇਤੀ ਸਜ਼ਾ ਰਾਜਸੀ ਅਪਰਾਧਾਂ ਕਰ ਕੇ ਦਿੱਤੀ ਗਈ।' ਅਤੇ ਫਿਰ ਲਿਖਦਾ ਹੈ ਕਿ 'ਗੁਰੂ ਅਰਜਨ ਦੀ ਸ਼ਹਾਦਤ ਕੋਈ ਵੱਖਰੀ ਜਾਂ ਅਸਾਧਾਰਨ ਗੱਲ ਨਹੀਂ, ਕਿਉਂਕਿ ਉਹਨੀਂ ਦਿਨੀਂ ਜੁਰਮਾਨਾ ਜਾਂ ਮਾਲੀਆ ਨਾ ਤਾਰਨ ਵਾਲਿਆਂ ਨੂੰ ਇਹੋ ਜਿਹੀਆਂ ਸਜ਼ਾਵਾਂ ਦਿੱਤੀਆਂ ਹੀ ਜਾਂਦੀਆਂ ਸਨ।' ਜਾਦੂ ਨਾਥ ਸਰਕਾਰ ਹਮੇਸ਼ਾਂ ਆਪਣੇ ਸਿੱਟੇ ਸਮਕਾਲੀ ਫ਼ਾਰਸੀ ਲਿਖਤਾਂ ਤੋਂ ਕੱਢਦਾ ਹੈ। ਉਹ ਭੁੱਲ ਜਾਂਦਾ ਹੈ ਕਿ ਸਮਕਾਲੀ ਲਿਖਾਰੀਆਂ ਨੂੰ ਸਾਰੇ ਵਾਕਯਾਤ ਦਾ ਪਤਾ ਨਹੀਂ ਸੀ ਹੁੰਦਾ। ਜਹਾਂਗੀਰ ਦੀ ਆਪਣੀ ਲਿਖਤ ਵੀ ਵੀਹਵੀਂ ਸਦੀ ਦੇ ਤੀਜੇ ਦਹਾਕੇ ਤੋਂ ਬਾਅਦ ਲੋਕਾਂ ਸਾਹਮਣੇ ਆਈ ਹੈ। ਸਰਕਾਰ ਦਾ, ਬਗ਼ੈਰ ਡੂੰਘਾਈ ਵਿਚ ਜਾਏ ਕਿਸੇ ਨਤੀਜੇ ਉੱਤੇ ਪੁੱਜ ਜਾਣਾ ਠੀਕ ਨਹੀਂ ਲੱਗਦਾ। ਇਹ ਇਤਿਹਾਸ ਨਾਲ ਬੇਇਨਸਾਫ਼ੀ ਅਤੇ ਸੂਝ ਤੋਂ ਪਰੇ ਹੱਟਣ ਵਾਲੀ ਗੱਲ ਹੈ। ਇੰਦੂ ਭੂਸ਼ਨ ਬੈਨਰਜੀ ਬੜੇ ਕਰੜੇ ਸ਼ਬਦਾਂ ਵਿਚ ਸਰਕਾਰ ਦੀ ਨਿਖੇਧੀ ਕਰਦਾ ਹੈ। ਉਸ ਦੇ ਕੱਢੇ ਸਿੱਟੇ ਨੂੰ 'ਨਿਆਂ ਦਾ ਪਤਿਤਪੁਣਾ' (Perversity of Judgement) ਕਹਿੰਦਾ ਹੈ। ਬੈਨਰਜੀ ਲਿਖਦਾ ਹੈ: 'ਮੇਰੀ ਨਜ਼ਰ ਵਿਚ, ਗੁਰੂ ਅਰਜਨ ਨੂੰ ਮਾਮਲਾ ਤਾਰਨ ਦੀ ਸਮਰੱਥਾ ਜਾਂ ਜਾਣ-ਬੁੱਝ ਕੇ ਨਾ ਤਾਰਨ ਕਰ ਕੇ ਸ਼ਹੀਦ ਕੀਤੇ ਜਾਣ ਨੂੰ ਉਸ ਵੇਲੇ ਦੇ ਰਿਵਾਜ ਅਨੁਸਾਰ ਠੀਕ ਸਮਝਣਾ ਅਤੇ ਹੋਰ ਸਾਰੇ ਕਾਰਨਾਂ ਵੱਲ ਧਿਆਨ ਨਾ ਦੇਣਾ ਜੋ ਸ਼ਹਾਦਤ ਕਰਾਉਣ ਵਿਚ ਸਹਾਇਕ ਹੋਏ, ਸੱਚ ਨੂੰ ਝੂਠ ਬਣਾ ਕੇ ਪੇਸ਼ ਕਰਨ ਸਮਾਨ ਹੈ ਜੋ ਕਿਸੇ ਵੀ ਇਤਿਹਾਸਕਾਰ ਨੂੰ ਮਾਫ਼ ਨਹੀਂ ਕੀਤਾ ਜਾ ਸਕਦਾ।' ਜਹਾਂਗੀਰ ਦੀ ਆਪਣੀ ਲਿਖਤ ਦੇ ਹੁੰਦਿਆਂ ਕਿਸੇ ਵੀ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿੰਦੀ। ਗੁਰੂ ਅਰਜਨ ਜੀ ਨੂੰ ਉਹਨਾਂ ਦੇ ਧਾਰਮਕ ਖ਼ਿਆਲਾਂ ਦੇ ਵਧ ਰਹੇ ਪਰਚਾਰ ਕਰ ਕੇ ਸਜ਼ਾ ਦਿੱਤੀ ਗਈ ਸੀ। ਜਹਾਂਗੀਰ ਦਾ ਮਨ ਅੱਗੇ ਹੀ ਮੈਲਾ ਸੀ। ਉਹ ਮੌਕੇ ਦੀ ਤਾੜ ਵਿਚ ਸੀ। ਗੁਰੂ ਜੀ ਵੀ ਜਾਣਦੇ ਸਨ ਕਿ 'ਓਹ ਗ਼ਰੀਬ ਮੋਹਿ ਭਾਵੇ' ਦਾ ਆਦਰਸ਼ ਪੇਸ਼ ਕਰਨ ਵਾਲੇ ਨੂੰ ਹੁਣ ਤੱਤੀਆਂ ਤਵੀਆਂ ਉੱਤੇ ਬੈਠਣਾ ਪਵੇਗਾ। ਜਹਾਂਗੀਰ ਦੀ ਲਿਖਤ ਮੂੰਹ ਬੋਲਦਾ ਸਬੂਤ ਹੈ ਕਿ 'ਕਿਉਂ ਗੁਰੂ ਅਰਜਨ ਨੂੰ ਸ਼ਹੀਦ ਕੀਤਾ ਗਿਆ।' ਅਸਲ ਗੱਲ ਇਹ ਸੀ ਕਿ ਜਹਾਂਗੀਰ 'ਟਾਕਰੇ ਦੀ ਅਦਾਲਤ' ਤੋਂ ਘਬਰਾ ਗਿਆ ਸੀ। ਸਤਿਗੁਰ ਵੈਰ, ਵਿਰੋਧ, ਈਰਖਾ ਤੇ ਲੈਣ ਦੇਣ ਦੇ ਮੁਕੱਦਮੇ ਘੜੀਆਂ ਵਿਚ ਮੁਕਾ ਦੇਂਦੇ ਸਨ। ਸੰਗਤਾਂ

ਦਾ ਗੁਰੂ ਨੂੰ ਸੱਚਾ ਪਾਤਸ਼ਾਹ ਕਹਿਣਾ, ਜਹਾਂਗੀਰ ਨੂੰ ਚੁੱਭਦਾ ਸੀ। ਉਸ ਨੂੰ ਸੱਚਾ ਪਾਤਸ਼ਾਹ, ਗੱਦੀ, ਤੱਖ਼ਤ, ਸੰਗਤ ਆਦਿ ਲਫ਼ਜ਼ਾਂ ਵਿੱਚੋਂ ਬਗ਼ਾਵਤ ਦੀ ਬੂ ਆਉਂਦੀ ਸੀ। ਉਸ ਦੇ ਆਪਣੇ ਮਨ ਦਾ ਚੋਰ ਉਹਨੂੰ ਡਰਾਂਦਾ ਸੀ। ਉਸ ਨੂੰ ਭਾਸਦਾ ਸੀ ਮਤੇ ਬਿਆਸਾ ਤੋਂ ਉੱਠੀ ਲਹਿਰ ਦਿੱਲੀ ਤੇ ਆਗਰੇ ਨੂੰ ਰੋਹੜ ਕੇ ਹੀ ਨਾ ਲੈ ਜਾਵੇ। ਗੁਰੂ ਜੀ ਦੀ ਵਧ ਰਹੀ ਤਾਕਤ ਨੂੰ ਉਹ ਸਹਾਰ ਨਾ ਸਕਿਆ। ਲੋਕਾਂ ਦੇ ਦਿਲ ਤਾਂ ਉਹ ਜਿੱਤ ਨਾ ਸਕਿਆ, ਪਰ ਜਿਸ ਨੇ ਦਿਲ ਜਿਤੇ ਸਨ ਉਹ ਹੀ ਜਹਾਂਗੀਰ ਨੂੰ, ਮਾੜਾ ਲੱਗਣ ਲੱਗਾ। ਇਹ ਲਿਖਤ ਜਹਾਂਗੀਰ ਦੀ ਨਾਕਾਮੀ ਦੀ ਮੂੰਹ ਬੋਲਦੀ ਤਸਵੀਰ ਹੈ। ਮੁਸਲਮਾਨ ਗੁਰੂ-ਦਰ ਵੱਲ ਖਿੱਚੇ ਆ ਰਹੇ ਸਨ। ਇਹ ਜਹਾਂਗੀਰ ਬਰਦਾਸ਼ਤ ਨਾ ਕਰ ਸਕਿਆ। ਓਪਰੀ ਨਜ਼ਰ ਨਾਲ ਜਹਾਂਗੀਰ ਦੀ ਲਿਖਤ ਪੜ੍ਹਨ ਵਾਲੇ ਨੂੰ ਇਹ ਖ਼ਿਆਲ ਆਉਂਦਾ ਹੈ ਕਿ ਜਹਾਂਗੀਰ ਨੂੰ ਬਹੁਤਾ ਰੋਸ 'ਖੁਸਰੋ ਦੀ ਮਦਦ' ਕਰ ਕੇ ਸੀ, ਪਰ ਇਹ ਤਾਂ ਇਕ ਘੜਿਆ ਹੋਇਆ ਬਹਾਨਾ ਸੀ ਜੋ ਉਸ ਨੂੰ ਵਕਤ ਸਿਰ ਮਿਲ ਗਿਆ। ਉਸ ਢੁੱਚਰ ਦਾ ਆਸਰਾ ਲੈ ਕੇ ਜਹਾਂਗੀਰ ਨੇ ਤਸੀਹੇ ਦੇ ਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ।

**ਸ਼ਹਾਦਤ ਕਿਵੇਂ ਹੋਈ**—ਗੁਰੂ ਅਰਜਨ ਸਾਹਿਬ ਜਦ ਲਾਹੌਰ ਪੁੱਜੇ ਤਾਂ ਉਨ੍ਹਾਂ ਉੱਤੇ ਕਈ ਇਕ ਦੂਸ਼ਨ ਲਗਾਏ ਗਏ। ਖੁਸਰੋ ਦੀ ਮਦਦ ਕਰਨ ਦਾ ਇਲਜ਼ਾਮ ਸਭ ਤੋਂ ਉੱਤੇ ਸੀ। ਗੁਰੂ ਜੀ ਦੇ ਸਾਹਮਣੇ ਦੋ ਰਸਤੇ ਪੇਸ਼ ਕੀਤੇ ਗਏ। ਗੁਰੂ ਜੀ ਨੇ ਹਰ ਇਕ ਦੋਰਾਹੇ ਉੱਤੇ ਕਠਨ ਰਸਤਾ ਹੀ ਅਪਨਾਇਆ। ਇਕ ਪਾਸੇ ਚੰਦੂ ਦੀ ਈਰਖਾ ਸੀ, ਦੂਜੇ ਪਾਸੇ ਸੰਗਤ ਦਾ ਹੁਕਮ, ਇਕ ਪਾਸੇ ਤੱਤੀਆਂ ਤਵੀਆਂ ਦਿੱਸਦੀਆਂ ਸਨ, ਦੂਜੇ ਪਾਸੇ ਸ਼ਰਨ ਆਏ ਦੀ ਲਾਜ ਸੀ; ਇਕ ਪਾਸੇ ਦੇਗ ਵਿਚ ਉਬਲਨਾ ਸੀ, ਦੂਜੇ ਪਾਸੇ ਗੁਰੂ ਗਰੰਥ ਸਾਹਿਬ ਦੀ ਪਵਿੱਤਰਤਾ ਸੀ। (ਜਹਾਂਗੀਰ ਨੇ ਗੁਰੂ ਗਰੰਥ ਸਾਹਿਬ ਵਿਚ ਖ਼ੁਸ਼ਾਮਦ ਦੇ ਸ਼ਬਦ ਦਰਜ ਕਰਨ ਲਈ ਆਖਿਆ ਸੀ)। ਗੁਰੂ ਅਰਜਨ ਜੀ ਨੇ ਸ਼ਹਾਦਤ ਵਾਲਾ ਰਸਤਾ ਹੀ ਠੀਕ ਸਮਝਿਆ।

ਗੁਰੂ ਜੀ ਨੂੰ ਲਾਹੌਰ ਦੇ ਹਾਕਮ ਮੁਰਤਜ਼ਾ ਖ਼ਾਨ ਦੇ ਹਵਾਲੇ ਕੀਤਾ ਗਿਆ। ਤਸੀਹੇ ਦੇ-ਦੇ ਕੇ ਮਾਰਨ ਦਾ ਹੁਕਮ ਦੇ ਜਹਾਂਗੀਰ ਕੁਝ ਦਿਨਾਂ ਲਈ ਅੱਗੇ ਪੇਸ਼ਾਵਰ ਵੱਲ ਚਲਾ ਗਿਆ। ਜਲਦੀ ਹੀ ਵਾਪਸ ਲਾਹੌਰ ਆ ਗਿਆ ਤੇ ੨੬ ਮਾਰਚ ੧੬੦੭ ਈ: ਤਕ ਫਿਰ ਲਾਹੌਰ ਵਿਚ ਹੀ ਰਿਹਾ। ਮੁਰਤਜ਼ਾ ਖ਼ਾਨ ਨੇ ਉਸ ਨਿਰਦਈ ਕੰਮ ਲਈ ਦੀਵਾਨ ਚੰਦੂ ਨੂੰ ਵੀ ਨਾਲ ਰਲਾਇਆ।

ਤੱਤੀ ਤਵੀ ਉੱਤੇ ਬਿਠਾ ਕੇ ਉੱਤੇ ਰੇਤ ਪਾਈ ਗਈ, ਫਿਰ ਉਬਲਦੇ ਪਾਣੀ ਵਿਚ ਉਬਾਲਿਆ ਗਿਆ। ਸਰੀਰ ਛਾਲੇ-ਛਾਲੇ ਹੋ ਗਿਆ, ਪਰ ਗੁਰੂ ਜੀ ਨੇ 'ਤੇਰੇ ਭਾਣੇ ਵਿਚ ਅੰਮ੍ਰਿਤ ਵਸੈ' ਦੀ ਧੁਨੀ ਜਾਰੀ ਰੱਖੀ। ਮੀਆਂ ਮੀਰ ਜੀ ਨੇ ਵਿਚ ਪੈ ਕੇ ਇਹ ਝਗੜਾ ਮੁਕਾਉਣ ਦੀ ਕੋਸ਼ਿਸ਼ ਕੀਤੀ, ਪਰ ਉਸ ਦੀ ਵਾਹ ਨਾ ਚੱਲੀ। ਜਹਾਂਗੀਰ ਉਸ ਵੇਲੇ ਤਕ ਮੀਆਂ ਮੀਰ ਦੀ ਅਜ਼ਮਤ ਤੋਂ ਜਾਣੂੰ ਨਹੀਂ ਸੀ। ਗੁਰੂ ਜੀ ਨੇ ਉਸ ਨੂੰ ਵੀ ਵਾਹਿਗੁਰੂ ਦੇ ਹੁਕਮ ਵਿਚ ਰਹਿਣ ਦਾ ਹੀ ਉਪਦੇਸ਼ ਦਿੱਤਾ।

ਮੀਆਂ ਮੀਰ ਜੀ ਨੇ ਜਦ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਵਜਾਉਣ ਦੀ ਗੱਲ ਕਹੀ ਤਾਂ ਆਪ ਜੀ ਨੇ ਹੁਕਮ ਵਿਚ ਰਹਿਣ ਦਾ ਹੀ ਉਪਦੇਸ਼ ਦਿੱਤਾ। ਆਪ ਜੀ ਨੇ ਫ਼ਰਮਾਇਆ : 'ਮੈਂ ਸਭ ਦੁੱਖ ਉਨ੍ਹਾਂ ਲੋਕਾਂ ਲਈ ਸਹਿ ਰਹਿਆ ਹਾਂ ਜਿਹੜੇ ਨਾਮ ਦੇ ਪ੍ਰਚਾਰ ਕਰਨਗੇ ਤਾਕਿ ਉਨ੍ਹਾਂ ਲਈ ਇਹ ਧਾਰਨਾ ਰਹਿ ਸਕੇ ਕਿ ਜਦੋਂ ਉਨ੍ਹਾਂ ਤੇ ਮੁਸੀਬਤ ਦਾ ਸਮਾਂ ਆਵੇ, ਭੀੜ ਆਣ ਬਣੇ ਤਾਂ ਉਹ ਸਬਰ ਅਤੇ ਸ਼ਾਂਤੀ ਰੱਖ ਸਕਣ ਅਤੇ ਵਾਹਿਗੁਰੂ ਜੀ ਤੇ ਭਰੋਸਾ ਰੱਖਣ ਕਿਉਂਕਿ ਮੁਸੀਬਤ ਤੇ ਤਕਲੀਫ਼ ਦਾ ਸਮਾਂ ਹੀ ਈਮਾਨ ਦਾ ਅਸਲੀ ਇਮਤਿਹਾਨ ਹੈ। ਸਮਕਾਲੀ ਪਾਦਰੀ ਨੇ ਵੀ ਲਿਖਿਆ ਹੈ, 'ਹੱਦੋਂ ਵੱਧ ਸ਼ਰਾਬ ਪੀਣ ਦਾ ਆਦੀ ਹੋਣ ਕਾਰਨ ਜਹਾਂਗੀਰ ਦੀ ਦਿਮਾਗ਼ੀ ਹਾਲਤ ਵਿਗੜ ਗਈ ਸੀ। ਉਸ ਦੇ ਖ਼ੁਸ਼ਾਮਦੀ ਖ਼ਾਸ ਕਰ ਕੇ ਮਜ਼ਹਬੀ ਦਿਵਾਨਿਆਂ ਨੇ ਉਸ ਦੀ ਇਸ ਹਾਲਤ ਤੋਂ ਲਾਭ ਉਠਾਂਦੇ ਹੋਏ ਉਸ ਨੂੰ ਵਰਗਲਾ ਕੇ ਉਸ ਰਾਹ ਤੇ ਪਾ ਦਿੱਤਾ ਜਿਹੜਾ ਕਿ ਪਿੱਛੋਂ ਉਸ ਦੀ ਬਦਨਾਮੀ ਦਾ ਕਾਰਨ ਬਣਿਆ। ਗੁਰੂ ਅਰਜਨ ਜੀ ਨੂੰ ਜਦੋਂ ਜਹਾਂਗੀਰ ਦੇ ਹੁਕਮ ਨਾਲ ਤਸੀਹੇ ਤੇ ਕਸ਼ਟ ਦਿੱਤੇ ਜਾ ਰਹੇ ਸਨ ਤਾਂ ਮੈਂ ਉਥੇ (ਲਾਹੌਰ) ਮੌਜੂਦ ਸਾਂ। ਮੈਂ ਕਈ ਵਾਰੀ ਗੁਰੂ ਜੀ ਨੂੰ ਮਿਲਣ ਦੀ ਕੋਸ਼ਿਸ਼ ਕੀਤੀ, ਪਰ ਮੈਨੂੰ ਮਿਲਣ ਨਾ ਦਿੱਤਾ ਗਿਆ। ਜਹਾਂਗੀਰ ਨੂੰ ਉਨ੍ਹਾਂ ਕਾਜ਼ੀਆਂ ਨੇ ਹੀ ਗੁਮਰਾਹ ਕੀਤਾ। ਉਸ ਨੂੰ ਬਦਨਾਮ ਕਰਾਇਆ ਤੇ ਇਕ ਮਹਾਨ ਪੁਰਸ਼ ਦੀ ਮੌਤ ਦਾ ਕਾਰਨ ਬਣਿਆ।

ਆਖ਼ਰ ਜਲਾਦਾਂ ਵਿਚਾਰਿਆ ਕਿ ਜੇ ਸਰੀਰ ਉੱਤੇ ਠੰਡਾ ਪਾਣੀ ਪਾਇਆ ਜਾਏ ਤਾਂ ਹੋਰ ਤਕਲੀਫ਼ ਹੋਵੇਗੀ। ਆਪਣੇ ਸ਼ੈਤਾਨੀ ਇਰਾਦਿਆਂ ਨੂੰ ਪੂਰਾ ਕਰਨ ਲਈ ਜੇਠ ਸੁਦੀ ਚੌਥ ੧੬੬੩ (੩੦ ਮਈ, ੧੬੦੬ ਈ:) ਨੂੰ ਗੁਰੂ ਜੀ ਦੇ ਅਧਮੋਏ ਸਰੀਰ ਨੂੰ ਰਾਵੀ ਦਰਿਆ ਦੇ ਕਿਨਾਰੇ ਲਿਜਾਇਆ ਗਿਆ। ਗੁਰੂ ਜੀ ਦਾ ਨਿਰਬਲ ਹੋਇਆ ਸਰੀਰ ਹੋਰ ਤਸੀਹੇ ਨਾ ਸਹਾਰ ਸਕਿਆ ਅਤੇ ਇਸ ਸੰਸਾਰ ਤੋਂ ਚੜ੍ਹਾਈ ਕਰ ਗਿਆ। ਦਰਿਆ ਵਿਚ ਰੋੜ੍ਹੇ ਜਾਣ ਦੀ ਗਵਾਹੀ ਭਾਈ ਰਤਨ ਸਿੰਘ ਜੀ ਭੰਗੂ ਨੇ ਇਸ ਤਰ੍ਹਾਂ ਭਰੀ ਹੈ। ਉਹ ਲਿਖਦੇ ਹਨ :

'ਕੇ ਗੁਰੂ ਅਰਜਨ ਦਰੀਆਇ ਨ ਬੋੜਯੋ।
ਕੇ ਗੁਰੂ ਤੇਗ ਬਹਾਦਰ ਸੀਸ ਨ ਤੋਰਯੋ।
ਕੇ ਸਾਹਬਜਾਦੇ ਨਾਹਿ ਮਰਾਏ ?
ਸ਼ੀਰ ਖੋਰ ਤੋਹਿ ਨਾਹਿ ਕੁਹਾਏ ?'

ਗੁਰੂ ਅਰਜਨ ਜੀ ਨੂੰ ਜਾਣ-ਬੁੱਝ ਕੇ ਦਰਿਆ ਵਿਚ ਰੋੜ੍ਹਿਆ, ਇਸ ਤੋਂ ਮੁਗ਼ਲ ਕਿਵੇਂ ਇਨਕਾਰ ਕਰ ਸਕਦੇ ਹਨ, ਇਹ ਪ੍ਰਸ਼ਨ ਭਾਈ ਰਤਨ ਸਿੰਘ ਜੀ ਭੰਗੂ ਨੇ ਕੀਤਾ ਹੈ।

ਮੁਨਸ਼ੀ ਸੋਹਨ ਲਾਲ ਵੀ ਇਸੇ ਦੀ ਹਾਮੀ ਭਰਦਾ ਹੈ ਕਿ ਗੁਰੂ ਅਰਜਨ ਜੀ ਨੂੰ ਤਸੀਹੇ ਦੇਣ ਮਗਰੋਂ ਦਰਿਆ ਵਿਚ ਰੋੜ੍ਹਿਆ ਗਿਆ। ਉਹ ਲਿਖਦਾ ਹੈ : 'ਕੁਝ ਤਸੀਹੇ ਦੇਣ ਦੇ ਪਿੱਛੋਂ ਉਸ ਮਹਾਂਪੁਰਸ਼ (ਗੁਰੂ ਅਰਜਨ) ਨੂੰ ਉਹਨਾਂ ਤਸੀਹੇ (ਦੇਣ ਵਾਲਿਆਂ)

ਨੇ ਦਰਿਆ ਰਾਵੀ ਵਿਚ ਸੁੱਟਿਆ।'

ਭਾਈ ਕੇਸਰ ਸਿੰਘ ਛਿੱਬਰ ਵੀ ਇਸ ਬਾਰੇ ਲਿਖਦਾ ਹੈ :

'ਸੋ ਬਧੇ ਹੋਏ ਹੀ ਦਿਤੇ ਨਦੀ ਰੁੜਾਏ।
ਸੰਮਤ ਸੋਲਾਂ ਸੌ ਤ੍ਰਹੈਟ, ਜੇਠ ਮਹੀਨੇ।
ਚੰਨੇਂ ਚਾਨਣੀ ਚਉਥ, ਜਲਿ ਵਹਾਇ ਲੀਨੇ।'

ਸ੍ਰੀ ਗੁਰੂ ਅਰਜਨ ਸਾਹਿਬ ਜਹਾਂਗੀਰ ਬਾਦਸ਼ਾਹ ਦੀ ਤੰਗ-ਦਿਲੀ, ਧਾਰਮਕ ਕੱਟੜ-ਪੁਣੇ ਤੇ ਪੱਖ-ਪਾਤ ਦਾ ਸ਼ਿਕਾਰ ਹੋਏ। ਮੈਕਾਲਫ਼ ਦੇ ਕਥਨ ਅਨੁਸਾਰ : 'ਗੁਰੂ ਅਰਜਨ ਜੀ ਨੂੰ ਉਹਨਾਂ ਦੀ ਆਪਣੀ ਸ਼ਖ਼ਸੀਅਤ, ਗੁਰੂ ਗਰੰਥ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਣ ਲਈ ਖੁਸਰੋ ਦਾ ਸੁਭਾਵਕ ਆਦਰ ਕਰਨ ਅਤੇ ਜਹਾਂਗੀਰ ਦੀ ਤੰਗ-ਦਿਲੀ ਅਤੇ ਤੁਅੱਸਬ ਕਾਰਨ ਸ਼ਹਾਦਤ ਦਾ ਪਿਆਲਾ ਪੀਣਾ ਪਿਆ ਹੈ' :

'ਰਹੇ ਬਦੇਹੀ ਹੋਇ ਦ੍ਰਿੜ੍ਹ,
ਬ੍ਰਹਮ ਗਿਆਨੀ ਨੀਕ।
ਜੋ ਬਰਨਿਓ ਮਧ ਸੁਖਮਨੀ, ਪਾਲ ਦਿਖਾਲਿਓ ਠੀਕ।'



# ੭ ਤਿਸ ਕੀ ਸੀਖ ਤਰੈ ਸੰਸਾਰੁ

ਸੁਖਮਨੀ ਸਾਹਿਬ ਦੀ ਤੁਕ ਹੈ ਕਿ ਜਿਸ ਦੇ ਅੰਦਰ ਨਿਰੰਕਾਰ ਦਾ ਵਾਸਾ ਹੈ, ਉਸ ਦੇ ਇਕ ਬਚਨ ਨਾਲ ਹੀ ਜਗਤ ਤਰ ਜਾਂਦਾ ਹੈ. ਪਰ ਜੋ ਆਪ 'ਪ੍ਰਤਖ੍ ਹਰਿ' ਹੋਵੇ ਉਸ ਦੇ ਬਚਨ ਤਾਂ ਹਿਰਦਾ ਵੇਧੀ ਹੀ ਟੁਰੇ ਜਾਂਦੇ ਹੋਣਗੇ। ਗੁਰੂ ਅਰਜਨ ਦੇਵ ਜੀ ਬਾਰੇ ਭਾਈ ਸੰਤੋਖ ਸਿੰਘ ਜੀ ਨੇ ਕਿਹਾ ਵੀ ਹੈ ਕਿ ਉਨ੍ਹਾਂ ਦੇ ਵਾਕ ਮਿਥਿਹਾਸਕ ਅਰਜਨ ਦੇ ਤੀਰਾਂ ਵਾਂਗ ਅਮੋਘ ਹਨ। 'ਅਰਜਨ ਸਰ ਸੇ ਵਾਕ', ਪਰ ਫਿਰ ਕਹਿੰਦੇ ਹਨ, ਨਹੀਂ, ਪੰਜਮ ਪਾਤਸ਼ਾਹ ਦੇ ਵਾਕ ਅਰਜਨ ਦੇ ਤੀਰਾਂ ਤੋਂ ਸ੍ਰੇਸ਼ਟ ਹਨ। ਉਹ ਮਾਰਦੇ ਸਨ, ਇਹ ਜੀਵਾਲਦੇ ਹਨ। ਉਹ ਸ਼ਤਰੂ ਨੂੰ ਪਛਾੜਦੇ ਸਨ, ਇਹ ਵਿਕਾਰ ਬ੍ਰਿਤੀ ਨੂੰ ਮਾਰਦੇ ਵੀ ਹਨ ਤੇ ਨਾਲ ਹੀ ਜੀਵਨ ਦਾਨ ਵੀ ਦਿੰਦੇ ਹਨ।

ਗੁਰ ਸਮੁੰਦ ਵਿਚ ਸਿੱਖੀ ਨਦੀ ਵਾਂਗੂ ਚਾਅ ਨਾਲ ਪੈਂਦੀ ਰਹੀ ਅਤੇ ਇਸ਼ਨਾਨ ਕਰ ਕਰ ਵਡਿਆਈ ਪਾਂਦੀ ਰਹੀ। ਭੱਟਾਂ ਦੇ ਕਥਨ ਅਨੁਸਾਰ ਗੁਰੂ ਚਰਨਾਂ ਹੇਠ ਵਗਦੀ ਗੰਗਾ ਵਿਚ ਸਿੱਖ ਸੰਗਤ ਦੂਰੋਂ ਨੇੜਿਓਂ ਆ ਕੇ ਅਸੀਸਾਂ, ਬਖ਼ਸ਼ਸ਼ਾਂ ਅਤੇ ਬਰਕਤਾਂ ਲੈਂਦੀ ਰਹੀ। 'ਅਜੈ ਗੰਗ ਜਲ ਅਟਲ ਸਿੱਖ ਸੰਗਤਿ ਸਭ ਨਾਵੈ।' ਕਿਸੇ ਦੀ ਸੁੱਕੀ ਜੜ੍ਹ ਹਰੀ ਹੁੰਦੀ, ਕਿਸੇ ਦੀ ਪਸ਼ੂ ਬ੍ਰਿਤੀ ਹਟਦੀ, ਕੋਈ ਸਰੀਰਕ ਰੋਗਾਂ ਤੋਂ ਮੁਕਤ ਹੁੰਦਾ, ਕੋਈ ਨਾਮ ਨਾਲ ਵਰੋਸਾਇਆ ਜਾਂਦਾ, ਕੋਈ ਜੀਵਨ ਮੁਕਤ ਹੁੰਦਾ, ਕਿਸੇ ਦੇ ਵਿਕਾਰ ਨੱਸਦੇ ਦੇਰ ਨਾ ਲੱਗਦੀ। ਕਿਸੇ ਨੂੰ ਸ਼ਾਂਤੀ ਦੀ ਦਾਤ, ਕਿਸੇ ਨੂੰ ਧੀਰਜ ਅਤੇ ਇਖ਼ਲਾਕੀ ਜੀਵਨ ਪ੍ਰਦਾਨ ਹੁੰਦਾ। ਕਿਸੇ ਨੂੰ ਹਿਰਦੇ ਬ੍ਰਹਮ ਗਿਆਨ ਉੱਪਜਦਾ ਅਤੇ ਕਿਸੇ ਦੀ ਹੰਤਾ ਮਰਦੀ ਅਤੇ ਮਮਤਾ ਮੁੱਕਦੀ। ਲੋਕੀਂ ਲੋਕ ਵੀ ਸੁੱਖੀ ਕਰਦੇ ਅਤੇ ਪਰਲੋਕ ਵੀ ਸੋਹਿਲਾ ਕਰ ਕੇ ਜਾਂਦੇ :

'ਕਿਹ ਵੈਰਾਗ, ਨਾਮ ਕਿਸ ਦੇਈਂ।
ਕਿਸ ਕੇ ਉਰ ਬਿਕਾਰ ਹਰਿ ਲੇਈਂ।
ਸ਼ਾਂਤ ਦਾਤਿ, ਕਿਸਿ ਧੀਰਜ ਲੇਈਂ।
ਦਯਾ ਸੰਤੋਖ ਦਯੋ ਕਿਸ ਜਮਾਂ।'

(ਰਾਸ ਦੂਜੀ, ਅੰਸ਼ ੪੦)

ਭਾਈ ਗੁਰਦਾਸ ਜੀ ਨੇ ਵਾਰ ਗਿਆਰ੍ਹਵੀਂ ਵਿਚ ਉਨ੍ਹਾਂ ਅਨੇਕਾਂ ਸਿੱਖਾਂ ਦਾ ਜ਼ਿਕਰ ਕੀਤਾ ਜਿਨ੍ਹਾਂ ਗੁਰੂ ਅਰਜਨ ਦੇਵ ਜੀ ਕੋਲੋਂ ਜੀਵਨ ਜਾਚ ਸਵਾਰਨ ਦਾ ਉਪਦੇਸ਼ ਲਿਆ। ਉਸ ਦੀ ਵਿਆਖਿਆ ਭਾਈ ਮਨੀ ਸਿੰਘ ਜੀ ਨੇ ਕੀਤੀ ਹੈ ਅਤੇ ਵਿਸਥਾਰ ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਦੀ ਰਾਸ ਤੀਜੀ ਦੇ ਕੁਝ ਅੰਸ਼ਾਂ ਵਿਚ ਦਿੱਤਾ ਹੈ। ਉਨ੍ਹਾਂ ਵਿੱਚੋਂ ਕੁਝ ਦਾ ਹੀ ਇਥੇ ਵਰਣਨ ਕਰਨਾ ਹੈ।

ਭਾਈ ਮੰਝ ਨੂੰ ਕੇਵਲ ਇਤਨਾ ਕਿਹਾ ਸੀ ਕਿ **'ਸਿੱਖੀ ਤੇ ਸਿੱਖੀ ਨਹੀਂ ਟਿਕ ਸਕਦੀ'**। ਜੋ ਇਹ ਚਾਹੇ ਕਿ ਗੁੱਗੇ ਵੀ ਮਨਾਈ ਜਾਈਏ, ਰੀਤਾਂ ਰਸਮਾਂ ਵਰਤ ਵੀ ਕਰੀ ਚਲੀਏ, ਮੜ੍ਹੀਆਂ, ਕਬਰਾਂ ਅਤੇ ਬੁੱਤ ਵੀ ਪੂਜੀ ਚਲੀਏ ਅਤੇ ਗੁਰੂ ਦਵਾਰੇ ਵੀ ਹੋ ਆਈਏ ਤਾਂ ਉਨ੍ਹਾਂ ਨੂੰ ਸਿੱਖੀ ਦਾਨ ਮਿਲ ਜਾਏਗਾ, ਕਦਾਚਿਤ ਨਹੀਂ। ਐਸਾ ਪਲਟਾ ਪਿਆ ਕਿ ਉਹ ਹੀ ਮੰਝ ਜੋ ਸਰਵਰੀਆ ਸੀ, ਗੁਰੂ ਕਾ ਬੋਹਿਥਾ ਬਣਿਆ।

ਭਾਈ ਬਹਲੋਂ ਜੀ ਨੂੰ ਸਿਰਫ਼ ਇਤਨਾ ਹੀ ਕਿਹਾ ਸੀ ਕਿ ਸ਼ਰਧਾ ਮੂਲ ਹੈ, ਭਗਤੀ ਤਪ ਤਾਂ ਛਿਲ ਨਿਆਈਂ ਹਨ। **'ਸ਼ਰਧਾ ਮੂਲ, ਭਗਤਿ ਤੁਚ ਸਾਰੇ।'** ਉਨ੍ਹਾਂ ਐਸੀ ਸ਼ਰਧਾ ਨਾਲ ਸੇਵਾ ਕੀਤੀ ਕਿ **'ਬਹਲੋਂ ਸਭ ਤੋਂ ਪਹਲੋਂ'** ਹੋ ਗਏ। ਭਾਈ ਸਾਲੋ ਜੀ ਨੂੰ ਸਿਰਫ਼ ਇਤਨਾ ਕਿਹਾ ਸੀ ਕਿ ਹਿਸਾਬ ਵਿਚ ਚੂਕ ਨ ਹੋਵੇ, ਜੀਵਨ ਵਿਚ ਵੀ ਚੂਕ ਨਹੀਂ ਪਵੇਗੀ। ਉਨ੍ਹਾਂ ਐਸੀ ਲੇਵਾ ਦੇਵੀ ਰੱਖੀ ਕਿ ਸਾਲੋ ਜੀ ਦਾ ਟਿੱਬਾ ਹੀ ਪੂਜ ਹੋ ਗਇਆ।

ਜਦ ਭਾਈ ਬੁੱਧੂ ਨੇ ਲੰਗਰ ਵਰਤਾਣ ਵੇਲੇ ਦਰਵਾਜ਼ਾ ਬੰਦ ਕਰ ਦਿੱਤਾ ਤੇ ਭਾਈ ਕਮਲੀਆ ਜੀ ਬਾਹਰੋਂ ਖੜਕਾਂਦੇ ਰਹੇ ਤਾਂ ਕਮਲੀਏ ਜੀ ਨੇ ਕਹਿ ਦਿੱਤਾ 'ਬੁੱਧੂ ਦਾ ਆਵਾ ਕੱਚਾ'। ਕਮਲੀਏ ਦਾ ਅਸਲ ਨਾਂ ਲੱਖੂ ਪਟੋਲੀਆ ਸੀ। ਆਤਮ ਰੰਗ ਚੜ੍ਹੇ ਹੋਣ ਕਾਰਨ ਕਮਲੀਆ ਕਹਿਲਾਂਦੇ ਸਨ। ਇਹ ਸੁਣ ਕੇ ਗੁਰੂ ਅਰਜਨ ਦੇਵ ਜੀ ਨੇ ਬੁੱਧੂ ਰਾਹੀਂ ਸਾਰੇ ਸੰਸਾਰ ਨੂੰ ਉਪਦੇਸ਼ ਦਿੱਤਾ ਕਿ ਅਵਲ ਤਾਂ ਘਰ ਲੰਗਰ ਕਰੋ ਨਾਹੀ, ਜੇ ਕਰੋ ਤਾਂ ਕਿਸੇ ਨੂੰ ਦਰੋਂ ਭੁੱਖਾ ਨਾ ਜਾਣ ਦਿਉ :

'ਜੋ ਸੰਗਤਿ ਹਿਤ ਕਰਹਿ ਅਹਾਰੇ।
ਛੂਦਤਿ ਨ ਜਾਨ ਦੇਹਿ ਨਿਜ ਦਵਾਰੇ।'

ਜੋ ਦਰ ਆਏ ਨੂੰ ਮੋੜੇਗਾ, ਉਹ ਕੱਚਾ ਹੀ ਰਵ੍ਹੇਗਾ।

ਭਾਈ ਬਿਸ਼ਨੂੰ ਬੀਬੜਾ ਅਤੇ ਭਾਈ ਸੁੰਦਰ ਮਾਛੀ ਨੇ ਗੁਰੂ ਅਰਜਨ ਜੀ ਪਾਸੋਂ ਉਪਦੇਸ਼ ਮੰਗਿਆ ਤਾਂ ਆਪ ਜੀ ਨੇ ਭਾਈ ਸੁੰਦਰ ਨੂੰ ਕਿਹਾ : ਸੇਵਾ ਹੀ ਉਧਾਰ ਦਾ ਰਾਹ ਹੈ। ਲੰਗਰ ਵਿਚ ਲੱਕੜਾਂ ਪਾਣੀਆਂ। ਪਾਣੀ ਦੀਆਂ ਮਸ਼ਕਾਂ ਭਰ ਛਿੜਕਾ ਕਰਨਾ ਅਤੇ ਪਿਆਸੇ ਦੀ ਪਿਆਸ ਬੁਝਾਉਣੀ। ਭਾਈ ਬਿਸ਼ਨੂੰ ਜੀ ਨੂੰ ਕਹਿਣ ਲੱਗੇ ਕਿ ਜੇ ਸਰਦੀ ਹੋਵੇ ਤਾਂ ਪਿਛਲੀ ਰਾਤ ਪਾਣੀ ਗਰਮ ਕਰ ਕੇ ਸਿੱਖਾਂ ਨੂੰ ਇਸ਼ਨਾਨ ਕਰਾਉਣਾ। ਇਸੇ ਤਰ੍ਹਾਂ ਭਾਈ ਦੀਪੇ ਨੂੰ ਕਿਹਾ ਕਿ **ਜੋ ਸਿੱਖ ਘਰ ਆਵੇ ਉਸ ਨੂੰ ਪ੍ਰਸੰਨ ਚਿੱਤ ਪ੍ਰਸ਼ਾਦ ਛਕਾਉਣਾ**, ਥੱਕੇ ਸਿੱਖ ਦੀ ਥਕਾਵਟ ਉਤਾਰਨੀ। ਜੇ ਕੋਈ ਨੰਗਾ ਦੇਖੋ ਤਾਂ ਚੁੱਪ ਕੀਤੇ ਬਸਤਰ ਉੱਪਰ ਪਾਇ ਦੇਣਾ ਅਤੇ ਸ਼ਬਦ ਦੀ ਚਰਚਾ ਕਰਨਾ। ਉਸ ਨੇ ਐਸਾ ਹੀ ਕੀਤਾ

ਅਤੇ ਐਸਾ ਪ੍ਰਕਾਸ਼ ਹੋਇਆ ਕਿ ਕੋਈ ਬਚਨ ਮੂੰਹੋਂ ਦੀਪਾ ਜੀ ਕੱਢਦੇ, ਅਗਲੇ ਨੂੰ ਗਿਆਨ ਪ੍ਰਾਪਤ ਹੋ ਜਾਂਦਾ। ਗਵਾਹੀ ਵੀ ਹੈ :

'ਦੀਪਾ ਇਮ ਦੀਪਕ ਸਮ ਕਰਯੋ।
ਜੋ ਇਸ ਮਿਲੈ ਸੁ ਨਿਸਚੇ ਤਰਯੋ।'

ਇਕ ਵਾਰੀ ਭਾਈ ਪੈੜਾ ਪੰਡਾਲੀਆ ਅਤੇ ਭਾਈ ਜੇਠਾ ਜੀ ਨੇ ਬੇਨਤੀ ਕੀਤੀ ਕਿ ਬ੍ਰਾਹਮਣ ਕਹੀ ਜਾਂਦੇ ਹਨ ਕਿ ਜਦ ਤਕ ਤੁਸੀਂ ਅੰਨ ਦੀ ਆਹੂਤੀ ਅਗਨ ਵਿਚ ਨਹੀਂ ਪਾਵੋਗੇ, ਖੁਆਇਆ ਨਹੀਂ ਲੱਗੇਗਾ। ਮਹਾਰਾਜ ਨੇ ਫ਼ਰਮਾਇਆ : ਜੇ ਤੁਸੀਂ ਗ਼ਰੀਬ ਲੋੜਵੰਦ ਨੂੰ ਪ੍ਰਸ਼ਾਦ ਛਕਾਂਦੇ ਹੋ, ਇਹ ਹੀ ਅਸਲ ਹੋਮ ਯਗ ਨੂੰ ਪਾਈ ਆਹੂਤੀ ਹੈ। ਤੁਸੀਂ ਆਪੂੰ ਵੀ ਜੋ ਵਾਹਿਗੁਰੂ ਕਹਿ ਕੇ ਪ੍ਰਸ਼ਾਦ ਮੂੰਹ ਵਿਚ ਪਾਉਂਦੇ ਹੋ, ਇਹ ਹੋਮ ਯਗ ਤੋਂ ਵੀ ਉੱਤੇ ਹੈ। ਭਾਈ ਤੁਲਸਾ ਜੀ ਨੂੰ ਇਹ ਹੀ ਕਿਹਾ : ਅੰਨ ਬਸਤ੍ਰ ਦੀ ਕਿਸੇ ਦੀ ਕਾਮਨਾ ਆਵੇ ਤਾਂ ਉਸ ਦੀ ਕਾਮਨਾ ਜੇ ਇਕੱਲੇ ਹੀ ਪੂਰੀ ਕਰ ਸਕੋ ਤਾਂ ਕਰ ਦੇਣੀ। ਜੇ ਐਸਾ ਸੰਭਵ ਨਾ ਹੋਵੇ ਤਾਂ ਮਿਲ ਕੇ ਕਰਨੀ। ਸਾਧ ਸੰਗਤਿ ਉਸ ਵਰਖਾ ਦੀ ਨਿਆਈਂ ਹੈ ਜੋ ਨੀਵੇਂ ਹੋ ਕੇ ਵਰ੍ਹਦੀ ਹੈ ਅਤੇ ਸਭ ਦੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ।

ਭਾਈ ਕਟਾਰੂ ਕਾਬਲ ਵਾਲੇ ਜੋ ਸਰਕਾਰੀ ਧੜਵਈ ਸਨ, ਨੇ ਜਦ ਸਿਰ ਝੁਕਾ ਉਪਦੇਸ਼ ਮੰਗਿਆ ਤਾਂ ਗੁਰੂ ਅਰਜਨ ਜੀ ਨੇ ਫ਼ਰਮਾਇਆ : ਘੱਟ ਨਹੀਂ ਤੋਲਣਾ, ਸਤਿਨਾਮ ਦਾ ਸਿਮਰਨ ਕਰਦੇ ਰਹਿਣਾ, ਦਸਵੰਧ ਨੇਮ ਨਾਲ ਕੱਢਣਾ, ਘਰ ਵਿਚ ਕਦੇ ਵੀ ਦੁੱਖ ਕਲੇਸ਼ ਨਹੀਂ ਆਉਣ ਲੱਗਾ :

'ਦੇਹੁ ਦਸਵੰਧ ਗੁਰ ਹਿਤ ਸਦਾ।
ਦਾਰਿਦ ਸਦਨ ਹੋਹਿ ਨਹਿ ਕਦਾ।'

ਉਸ ਐਸਾ ਹੀ ਕੀਤਾ। ਜੇ ਦੋਖੀਆਂ ਸਾਜ਼ਸ਼ ਕਰ ਕੇ ਪਕੜਾਉਣਾ ਵੀ ਚਾਹਿਆ ਤਾਂ ਗੁਰੂ ਦਾਤੇ ਨੇ ਹੱਥ ਦੇ ਰੱਖਿਆ।

ਭਾਈ ਦੁਰਗਾ ਪੈੜਾ ਨੂੰ ਸਿਰਫ਼ ਇਤਨਾ ਹੀ ਕਿਹਾ ਕਿ ਘਰ ਵਿਚ ਬੁਲਾ ਕੇ ਸਿੱਖਾਂ ਨੂੰ ਪ੍ਰਸ਼ਾਦ ਛਕਾਉਣਾ। 'ਤ੍ਰਿਪਤਾਵਹਿ ਗੁਰ ਸਿੱਖ ਸਦਨ ਮੈ।' ਚੰਗੇ ਅੱਛੇ ਬਸਤਰ ਬਣਵਾ ਕੇ ਲੋੜਵੰਦਾਂ ਨੂੰ ਦੇਣੇ। 'ਧਰਮ ਗ੍ਰਿਹਸਤ ਕੋ ਦਾਨ ਗਹੀਰ'। ਗ੍ਰਿਹਸਤੀ ਦਾ ਧਰਮ ਹੈ ਦਾਨ ਦੇਣਾ। ਇਹ ਵੀ ਫ਼ਰਮਾਇਆ : ਜੋ ਵੰਡ ਕੇ ਖਾਂਦੇ ਹਨ, ਵਾਹਿਗੁਰੂ ਕਦੇ ਵੀ ਥੁੜਨ ਨਹੀਂ ਦੇਂਦਾ, ਸਗੋਂ ਪਦਾਰਥ ਹੋਰ ਵਧ ਜਾਂਦੇ ਹਨ :

'ਬਚਨ ਕਰਯੋ ਜੋ ਬੰਡਿਤ ਖਾਤ।
ਵਾਹਿਗੁਰੂ ਤਿਸ ਥੁਡਤਿ ਨ ਦੇਤਿ।
ਸਰਬ ਪਦਾਰਥ ਹੋਤਿ ਨਿਕੇਤ।' (ਰਾਸ ੩, ਅੰਸ਼ ਪ੩)

ਉਨ੍ਹਾਂ ਗੱਲ ਪੱਲੇ ਬੰਨ੍ਹ ਲਈ ਅਤੇ ਗੁਰੂ ਨੇ ਸਦਾ ਬਰਕਤ ਪਾਈ ਰੱਖੀ।

ਭਾਈ ਬਾਲਾ ਜੀ ਅਤੇ ਕਿਸ਼ਨਾ ਜੀ, ਜੋ ਬਹੁਤ ਵੱਡੇ ਵਿਦਵਾਨ ਸਨ, ਜਦ ਕਥਾ ਕਰਦੇ ਲੋਕੀਂ ਮੁਗਧ ਹੋ ਜਾਂਦੇ। ਗੁਰੂ ਜੀ ਪਾਸ ਆਏ, ਬੇਨਤੀ ਕੀਤੀ ਕਿ ਉਹ ਕਥਾ

ਕਰਦੇ ਹਨ, ਪਰ ਸ਼ਾਂਤੀ ਨਹੀਂ ਮਿਲਦੀ। ਮਹਾਰਾਜ ਨੇ ਫ਼ਰਮਾਇਆ : ਕੇਵਲ ਉੱਜਲ ਬੁੱਧ ਨਾਲ ਸ਼ਾਂਤੀ ਨਹੀਂ ਮਿਲਦੀ। ਸ਼ਾਂਤੀ ਮਿਲਦੀ ਹੈ, ਮਨ ਮਾਰਨ ਨਾਲ। ਜੋ ਬ੍ਰਿਤਾਂਤ ਆਵੇ; ਉਸ ਨੂੰ ਆਪਣੇ ਤੇ ਢੁਕਾਉ ਫਿਰ ਹਿਰਦਾ ਸ਼ਾਂਤ ਹੋ ਜਾਏਗਾ।

ਦੂਜੇ, ਕਥਾ ਕਰਦਿਆਂ ਜਦ ਮਨ ਧਨ ਵਿਚ ਰਵ੍ਹੇ, ਤਾਂ ਸ਼ਾਂਤੀ ਕਿੱਥੋਂ ?

'ਕਥਾ ਕਰਤਿ ਧਨ ਮਹਿ ਮਨ ਰਹੈ।
ਕਿ ਸ਼ਾਂਤੀ ਗੁਨ ਮਨ ਕੋ ਲਹੈ।'

ਜੋ ਸੰਗਤਿ ਹਿਤ ਕਰ ਦੇਵੇ, ਉਹ ਹੀ ਪ੍ਰਵਾਨ ਕਰਨਾ। ਝਾਕ ਹੀ ਕਥਾਕਾਰ ਨੂੰ ਮਾਰਦੀ ਹੈ।

ਭਾਈ ਸਮੁੰਦਾ ਜੀ ਨੇ ਜਦ ਐਸਾ ਉਪਦੇਸ਼ ਦੇਣ ਲਈ ਬੇਨਤੀ ਕੀਤੀ, ਜਿਸ ਨਾਲ ਸਨਮੁਖ ਹੋਵੇ ਅਤੇ ਮਨਮੁੱਖਤਾ ਹਟੇ ਤਾਂ ਪੰਜਮ ਪਾਤਸ਼ਾਹ ਨੇ ਹੁਕਮ ਕੀਤਾ : ਪਿਛਲ ਰਾਤ ਨੀਂਦ ਕੋ ਤਯਾਗੋ। ਗੁਰਬਾਣੀ ਦਾ ਪਾਠ ਕਰ ਕੇ ਹਿਰਦੇ ਰੱਖੋ। ਲੋੜਵੰਦ ਦੀ ਲੋੜ ਪੂਰੀ ਕਰੋ। ਕਿਰਤ ਕਰ ਕੇ ਖਾਓ। ਐਸਾ ਕਰਨ ਨਾਲ ਸਨਮੁਖ ਹੋਵੋਗੇ। ਜੋ ਅੰਮ੍ਰਿਤ ਵੇਲਾ ਖੁੰਝਾ ਦੇਣਗੇ ਉਹ ਮਨਮੁਖ ਹੋਣਗੇ, ਬੇਮੁੱਖ ਫਿਰਨਗੇ।

ਭਾਈ ਲਾਲੂ, ਭਾਈ ਬਾਲੂ, ਭਾਈ ਹਰਿ ਦਾਸ ਅਤੇ ਪਿਆਰ ਜੀ ਗੁਰੂ ਦਰ ਆਏ ਅਤੇ ਬੇਨਤੀ ਕੀਤੀ ਕਿ ਜੀਵਨ-ਉਧਾਰ ਦਾ ਸਹਲਾ ਰਾਹ ਦੱਸੋ। ਗੁਰੂ ਦਾ ਬਚਨ ਹੋਇਆ : ਹਰ ਕਿਸੇ ਨਾਲ ਹੱਸ ਕੇ ਮਿਲਣਾ। ਹਿਤ ਧਰ ਮਿਲਣਾ। ਨਿਵ ਚਲਣਾ, ਵੰਡ ਛਕਣਾ। ਮਿੱਠਾ ਬੋਲਣਾ ਅਤੇ ਸੰਗਤਿ ਜਾਇ ਕਰ ਕਰਨੀ। ਇਹ ਸਭ ਇਤਨੇ ਪ੍ਰਸੰਨ ਚਿੱਤ ਰਹਿੰਦੇ ਸਨ ਕਿ ਭਾਈ ਗੁਰਦਾਸ ਜੀ ਉਨ੍ਹਾਂ ਨੂੰ 'ਹਰਖਵੰਤਾ' ਕਹਿ ਕੇ ਸਤਿਕਾਰਦੇ ਹਨ।

ਸੁਲਤਾਨਪੁਰ ਦੇ ਵਾਸੀ ਭਾਈ ਛੱਜੂ, ਭਾਈ ਨਿਹਾਲੂ, ਭਾਈ ਰਾਮੂ, ਭਾਈ ਤੁਲਸਾ, ਸੋਲ੍ਹਾਂ ਸਿੱਖਾਂ ਨੇ ਰਾਜਸੀ, ਤਾਮਸੀ ਤੇ ਸ਼ਾਂਤਕੀ ਤਪ ਬਾਰੇ ਪੁੱਛਿਆ ਤਾਂ ਗੁਰੂ ਜੀ ਨੇ ਜੀਵਨ ਸੁਖਾਲਾ ਕਰਦੇ ਹੋਏ ਫ਼ਰਮਾਇਆ : ਜੇ ਸ਼ਬਦ ਦੇ ਸਨਮੁਖ ਨੇਤ੍ਰ ਦੇ ਸਰਵਨ ਰੱਖਿਆ ਤਿਉਂ ਦੀ ਤਿਉਂ ਸਮਝ ਆਈ ਚਲੀ ਜਾਏ, ਮਨ ਕਿਧਰੇ ਜਾਇ ਨਾਹੀ ਤਾਂ ਸ਼ਾਂਤਕੀ ਤਪ ਜਾਣੋ। ਜੇ ਕਬਿ ਮਨ ਟਿਕੇ, ਡੋਲ ਕਬਿ ਧਾਵੈ ਤਾਂ ਰਾਜਸੀ ਤਪ ਵਿਚ ਵਿਚਾਰਿਆ ਜਾਣੋ ਅਤੇ ਜੇ ਨਾਹਿ ਠਹਿਰੇ, ਸਮਝ ਨਾ ਆਵੇ ਤਾਂ ਤਾਮਸੀ ਤਪ। ਸਿੱਖ ਸਦਾ ਸ਼ਾਂਤਕੀ ਤਪ ਵਿਚ ਹੈ।

ਚੁਹਣੀਏਪੁਰ ਦੇ ਭਾਈ ਸੇਠਾ, ਭਾਈ ਉਗਵੰਦਾ ਅਤੇ ਭਾਈ ਸੁਭਾਗਾ ਜੀ ਨੇ ਆ ਪੁੱਛਿਆ ਕਿ ਜੀਵ ਦੇ ਮਰਨ ਪਿੱਛੋਂ ਕੀ ਕਰਨਾ ਚਾਹੀਏ। ਗੁਰੂ ਜੀ ਨੇ ਕਿਹਾ : ਗੁਰੂ ਅਮਰਦਾਸ ਜੀ ਆਪ ਹੀ ਫ਼ਰਮਾ ਗਏ ਹਨ। 'ਪਿੱਛੋਂ ਨਿਰੋਲ ਕੀਰਤਨ ਕਰਨਾ'। 'ਮੈਂ ਪਿੱਛੈ ਕੀਰਤਨ ਕਰਿਅਹੁ ਨਿਰਬਾਣ ਜੀਉ' :

**'ਮ੍ਰਿਤੂ ਪਾਛੇ ਇਹ ਰੀਤ ਸੁ ਕਰੋ।
ਗੁਰੂ ਗਰੰਥ ਕਾ ਪਾਠ ਸੁ ਧਰੋ।'**

ਦੇਹੀ ਨੂੰ ਅਗਨ ਹਵਾਲੇ ਕਰਨ ਪਿੱਛੋਂ ਅਰਦਾਸ ਕਰਨੀ ਅਤੇ ਕੜਾਹ ਪ੍ਰਸ਼ਾਦ ਵਰਤਾਉਣਾ। ਹੋਰ ਸਭ ਲੋਕਾ ਰੀਤ ਹੈ। ਸਿੱਖ ਇਸ ਨੂੰ ਤਿਆਗਦੇ ਹਨ।

ਭਾਈ ਜੋਧਾ ਤੇ ਭਾਈ ਜਾਮੂ ਜੀ ਨੇ ਆ ਕੇ ਬੇਨਤੀ ਕੀਤੀ ਕਿ ਆਪ ਜੀ ਦਾ ਹੁਕਮ ਹੈ ਕਿ ਇਕਾਗਰ ਚਿੱਤ ਬਾਣੀ ਪੜ੍ਹਨੀ। ਪੜ੍ਹਦੇ ਹਾਂ, ਪਰ ਮਨ ਠਹਿਰਦਾ ਨਹੀਂ। ਮਹਾਰਾਜ ਨੇ ਫ਼ਰਮਾਇਆ : ਅੱਗੇ ਤਾਂ ਤੁਸੀਂ ਮਨ ਦੇ ਸੁਭਾਅ ਨੂੰ ਜਾਣਦੇ ਨਹੀਂ ਸੀ, ਹੁਣ ਇਹ ਤਾਂ ਪਤਾ ਲੱਗ ਗਿਆ ਹੈ ਕਿ ਮਨ ਠਹਿਰਦਾ ਨਹੀਂ। **ਜਿਸ ਦੇ ਸੁਭਾਅ ਤੋਂ ਜਾਣੂ ਹੋ ਜਾਈਏ, ਉਸ ਨੂੰ ਕਾਬੂ ਵੀ ਕਰ ਲਈਦਾ ਹੈ।** ਜਿਉਂ-ਜਿਉਂ ਮਨ ਨਿਕਲੇ, ਫਿਰ ਲਿਆ ਕੇ ਜੋੜਨਾ। ਗੁਰੂ ਰਾਮਦਾਸ ਜੀ ਨੇ ਵੀ ਇਕ ਸਿੱਖ ਦੀ ਪੁੱਛ ਦੇ ਉੱਤਰ ਵਿਚ ਕਿਹਾ ਸੀ, ਜਿਵੇਂ ਅੜੀਅਲ ਘੋੜਾ ਆਪਣੀ ਮਰਜ਼ੀ ਤੇ ਦੌੜਦਾ ਹੈ ਤਾਂ ਸਿਆਣਾ ਸਵਾਰ ਉਸ ਨੂੰ ਅੱਗਾ ਵਿਖਾਇ ਕੇ ਮੋੜ ਲਿਆਂਦਾ ਹੈ। ਫਿਰ ਵਾਗਾਂ ਮੋੜਨ ਨਾਲ ਆਪੇ ਸ਼ੁੱਧ ਹੋ ਜਾਂਦਾ ਹੈ। ਮਨ ਫੇਰ-ਫੇਰ ਕੇ ਵਿਚ ਸ਼ਬਦ ਦੇ ਜੋੜਨਾ ਸ਼ੁੱਧ ਹੋ ਜਾਵੇਗਾ।

ਭਾਈ ਬਿਸ਼ਨੂੰ ਜੀ ਅਤੇ ਸੁੰਦਰ ਜੀ ਨੂੰ ਕੇਵਲ ਇਤਨਾ ਹੀ ਕਿਹਾ : **ਸੇਵਾ ਕਰਹੁ ਹੋਇ ਮਨ ਦੀਨ।** ਉਹ ਲੰਗਰ ਲਈ ਲੱਕੜਾਂ ਲਿਆਂਦੇ। ਪਿਛਲ ਰਾਤ ਨੂੰ ਜਾਗ ਕੇ ਸੰਗਤਾਂ ਦੇ ਇਸ਼ਨਾਨ ਦਾ ਪ੍ਰਬੰਧ ਕਰਦੇ। ਕਿਸੇ ਨੂੰ ਆਪਾ ਨ ਜਤਾਂਦੇ। ਭਾਈ ਬੰਨੋ ਜੀ ਜਦ ਖੂਹ ਗੇੜਦੇ ਤਾਂ ਲਿਖਿਆ ਹੈ ਕਿ ਮੂੰਹ ਤੇ ਮੁੜਾਸਾ ਮਾਰ ਲੈਂਦੇ ਤਾਂ ਕਿ ਕੋਈ ਪਛਾਣ ਨ ਲਵੇ। ਖੂਹ ਚਲਦਾ ਰਹਿੰਦਾ, ਸੰਗਤਾਂ ਇਸ਼ਨਾਨ ਕਰ ਕੇ ਚਲੀਆਂ ਜਾਂਦੀਆਂ। ਭਾਈ ਮੁਕੰਦਾ, ਭਾਈ ਕਲਯਾਨਾ ਅਤੇ ਕਿਦਾਰਾ ਨੇ ਜਦ ਬੇਨਤੀ ਕੀਤੀ ਕਿ ਉਧਾਰ ਕਿਵੇਂ ਹੋਸੀ ਤਾਂ ਆਪ ਜੀ ਨੇ ਫ਼ਰਮਾਇਆ : ਤੁਸੀਂ ਰਾਗ ਜਾਣਦੇ ਹੋ, ਤੁਹਾਨੂੰ ਸੋਝੀ ਹੈ। ਗੁਰਬਾਣੀ ਰਾਗਨਿ ਮਹਿ ਗਾਓ। ਜਿਉਂ-ਜਿਉਂ ਗੁਰਬਾਣੀ ਗਾਵੋਗੇ ਅਨੰਦ ਪ੍ਰਾਪਤ ਹੋਵੇਗਾ; ਤਿਉਂ-ਤਿਉਂ ਪ੍ਰੇਮ ਵਧੇਗਾ। **ਕਲਿਜੁਗ ਮਹਿ ਕੀਰਤਨ ਮਾਨਿਦ। ਨਹੀਂ ਅਪਰ ਕੋ ਇਹੀ ਬਿਲੰਦ।** ਇਹ ਹੀ ਤਪ ਹੈ। ਤਾਰੋ ਤੇ ਤਰੋ। ਫਿਰ ਪਾਠ ਅਤੇ ਕੀਰਤਨ ਦਾ ਅੰਤਰ ਸਮਝਾਂਦੇ ਹੋਏ ਕਿਹਾ : ਪਾਠ ਖੂਹ ਦੇ ਪਾਣੀ ਵਾਂਗ ਹੈ। ਨੇੜੇ ਦੀਆਂ ਪੈਲੀਆਂ ਤਕ ਹੀ ਜਾਏਗਾ। ਨਾ ਉੱਚੀਆਂ ਅਤੇ ਨਾ ਪ੍ਰੇਡੇ ਵਾਲੀਆਂ ਥਾਵਾਂ ਸਿੰਚ ਸਕਦਾ ਹੈ। ਕੀਰਤਨ **ਕਰਨ ਮੇਘ ਦੀ ਬਰਖਾ।** ਬਰਖੇ ਜਲ ਹੁਇ ਜੀਵਨ ਹਰਖਾ। ਇੰਜ ਹਰਿਆਵਲ ਵੀ ਜ਼ਿਆਦਾ ਹੁੰਦੀ ਹੈ ਅਤੇ ਦਾਣਾ ਵੀ ਪੱਕਾ ਤੇ ਸਾਬਤ ਹੁੰਦਾ ਹੈ। ਇਸ ਤਰ੍ਹਾਂ ਅਨੇਕਾਂ ਸਿੱਖਾਂ ਤੇ ਗੁਰੂ ਅਰਜਨ ਦੇਵ ਜੀ ਉਪਦੇਸ਼ ਰੂਪੀ ਬਰਖਾ ਕਰ ਕੇ ਤਨ ਮਨ ਹਰਿਆ ਕਰ ਰਹੇ ਸਨ।[1]

ਕੈਸੇ ਸਿੱਖ ਪੈਦਾ ਹੋ ਗਏ ਸਨ, ਉਸ ਦੀਆਂ ਉਦਾਹਰਣਾਂ ਸਾਡੇ ਇਤਿਹਾਸ ਵਿਚ ਆਈਆਂ ਹਨ। ਭਾਈ ਭਿਖਾਰੀ ਜੀ ਦੀ ਸਾਖੀ ਤਾਂ ਜਗਤ ਪ੍ਰਸਿੱਧ ਹੈ, ਪਰ ਸ਼ਹਿਬਾਜਪੁਰ ਦੇ ਭਾਈ ਸੰਮਨ ਦੀ ਚਰਚਾ ਘੱਟ ਹੋਈ ਹੈ। ਸਾਖੀ ਆਉਂਦੀ ਹੈ ਕਿ ਕਪੂਰ ਦਿਉ ਨਾਂ ਦੇ

---

1. ਹੋਰ ਕੀਤੇ ਉਪਦੇਸ਼ਾਂ ਲਈ ਮੇਰੀ ਹੀ ਰਚਿਤ ਪੁਸਤਕ 'ਆਦਿ ਸਿੱਖ ਤੇ ਆਦਿ ਸਾਖੀਆਂ' ਤੱਕੋ।

ਸਿੱਖ ਨੇ ਜਦ ਗੁਰੂ ਅਰਜਨ ਦੇਵ ਜੀ ਨੂੰ ਐਸੇ ਸਿੱਖ ਦੇ ਦਰਸ਼ਨ ਕਰਾਉਣ ਲਈ ਬੇਨਤੀ ਕੀਤੀ ਜੋ ਜੀਵਨ ਮੁਕਤ ਹੋਵੇ ਅਤੇ ਦੁੱਖ-ਸੁੱਖ ਸਮ ਕਰ ਜਾਣਦਾ ਹੋਵੇ ਤੇ ਆਉਣ ਜਾਣ ਨੂੰ ਸੱਚੀਂ ਮੁੱਚੀਂ ਇਕ ਖੇਲ੍ਹ ਸਮਝਦਾ ਹੋਵੇ ਤਾਂ ਗੁਰੂ ਜੀ ਨੇ ਭਾਈ ਸੰਮਨ ਵੱਲ ਇਸ਼ਾਰਾ ਕੀਤਾ। ਭਾਈ ਸੰਮਨ ਜੀ ਇਕ ਉੱਘੇ ਵਪਾਰੀ ਸਨ। ਜਦ ਕਪੂਰ ਦਿਉ ਸ਼ਹਿਬਾਜਪੁਰ ਪੁੱਜੇ ਤਾਂ ਉਹ ਲੱਕੜੀਆਂ ਇਕੱਠੀਆਂ ਕਰ ਰਹੇ ਸਨ ਅਤੇ ਸਫਾਂ ਮੰਗਵਾਉਣ ਲਈ ਚਾਕਰ ਨੂੰ ਕਹਿ ਰਹੇ ਸਨ। ਰਾਤ ਨੂੰ ਘਰ ਧਾੜਵੀ ਪਏ ਅਤੇ ਡਾਕੂਆਂ ਨੂੰ ਸੰਮਨ ਜੀ ਦੇ ਪੁੱਤਰ ਨੇ ਲਲਕਾਰਿਆ, ਬੇਟੇ ਨੂੰ ਗੋਲੀ ਵੱਜੀ ਅਤੇ ਉਸ ਨੇ ਉਥੇ ਹੀ ਪ੍ਰਾਣ ਦੇ ਦਿੱਤੇ। ਭਾਈ ਸੰਮਨ ਜੀ ਨੇ ਸਸਕਾਰ ਕੀਤਾ। ਸਫਾਂ ਵਿਛਾ ਦਿੱਤੀਆਂ। ਭਾਈ ਕਪੂਰ ਨੇ ਸਾਰਿਆਂ ਪਰਚਾਉਣੀ ਕਰਨ ਵਾਲਿਆਂ ਦੇ ਸਾਹਮਣੇ ਪੁੱਛ ਹੀ ਲਿਆ ਕਿ ਜੇ ਤੁਹਾਨੂੰ ਪਤਾ ਸੀ ਤਾਂ ਬੇਟੇ ਨੂੰ ਬਚਾ ਕਿਉਂ ਨਹੀਂ ਲਿਆ ਜਾਂ ਅਰਦਾਸ ਕਰ ਕੇ ਬਖ਼ਸ਼ਾ ਕਿਉਂ ਨਹੀਂ ਲਿਆ ? ਉਸ ਸਮੇਂ ਜੋ ਸ਼ਬਦ ਭਾਈ ਸੰਮਨ ਜੀ ਨੇ ਕਹੇ, ਉਨ੍ਹਾਂ ਤੋਂ ਪ੍ਰਤੀਤ ਹੋ ਜਾਏਗਾ ਕਿ ਗੁਰੂ ਦੀ ਇਕ ਸਿੱਖਿਆ ਦਾ ਪ੍ਰਭਾਵ ਕਿਤਨਾ ਹਰ ਸਿੱਖ ਤੇ ਪੈ ਚੁੱਕਾ ਸੀ। ਭਾਈ ਸੰਮਨ ਜੀ ਨੇ ਕਿਹਾ :

**'ਤਨ ਬਿਨਸੇ ਜੋ ਸ਼ੋਕ ਕਰੰਤੇ।**
**ਤਿਨ ਸਮ ਮੂਰਖ ਅਪਰ ਨ ਜੰਤੇ।**
ਗੁਰ ਤੇ ਮੰਗੀਅਹਿ ਨਾਮ ਸਹਾਇ।
ਪਿਤ ਸੁਤ ਚਾਰ ਦਿਵਸ ਕੀ ਖੇਲ।
ਜੋ ਪਰਲੋਕ ਮਹਿ ਅੰਗ ਸਿਧਾਇ।'

ਬੱਸ, ਗੁਰੂ ਅਰਜਨ ਦੇਵ ਜੀ ਦੀ ਕਿਰਪਾ ਸਦਕਾ ਐਸੇ ਸਿੱਖ ਤਿਆਰ ਹੋ ਗਏ ਸਨ ਜਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਅਸੀਂ ਰੋਜ਼ ਵਾਹਿਗੁਰੂ ਬੋਲਦੇ ਹਾਂ। ੦

# ੮ ਦੋ ਤਲਵਾਰਾਂ ਬੱਧੀਆਂ

ਸਿਆਸਤ ਧਰਮ ਦਾ ਅਟੁੱਟਵਾਂ ਅੰਗ ਹੈ, ਪਰ ਇਨ੍ਹਾਂ ਨੂੰ ਨਿਖੇੜਨ ਦਾ ਯਤਨ ਚਿਰਾਂ ਤੋਂ ਹੁੰਦਾ ਰਿਹਾ ਹੈ। ਕੇਲੋਂ ਗੱਲ ਲੱਗੀ ਵੇਲ ਵਾਲੀ ਗੱਲ ਹੈ, ਪਰ ਇਨ੍ਹਾਂ ਨੂੰ ਵੱਖ-ਵੱਖ ਕਰਨ ਦੇ ਮਨਸੂਬੇ ਸਵਾਰਥੀ ਸਦਾ ਕਰਦੇ ਰਹੇ। ਹੁਣ ਦੇ ਸਮੇਂ ਤਾਂ ਇਹ ਯਤਨ ਬਹੁਤ ਜ਼ਿਆਦਾ ਹੋ ਗਏ ਹਨ। ਕਿਸੇ ਹੱਦ ਤਕ ਤਾਂ 'ਸੈਕੂਲਰਇਜ਼ਮ' ਦੇ ਪਰਦੇ ਹੇਠਾਂ ਇਨ੍ਹਾਂ ਨੂੰ ਵੱਖ-ਵੱਖ ਕਰ ਦਿੱਤਾ ਗਿਆ ਕਿਹਾ ਵੀ ਜਾਂਦਾ ਹੈ, ਪਰ ਇਹ ਤਾਂ ਧੂਏਂ ਦਾ ਪਰਦਾ ਸੀ ਜਿਸ ਵਿਚ ਸਾਰਾ ਨੁਕਸਾਨ ਇਕ ਪਾਸੇ ਨੂੰ ਹੀ ਹੋਇਆ ਹੈ ਤੇ ਹੋਰ ਵੀ ਹੋਣ ਦੀ ਸੰਭਾਵਨਾ ਹੈ। ਇਹੋ ਜਿਹੀਆਂ ਗੱਲਾਂ ਹੁਣ ਆਮ ਸੁਣਨ ਵਿਚ ਆਉਂਦੀਆਂ ਹਨ ਕਿ ਧਰਮ ਦਾ ਸਿਆਸਤ ਨਾਲ ਕੀ ਸੰਬੰਧ ਹੈ? ਧਰਮ ਇਕ ਸੁੱਚੀ ਚੀਜ਼ ਹੈ ਤੇ ਸਿਆਸਤ ਹੈ ਗੰਦ। ਸੁੱਚ ਨਾਲ ਗੰਦ ਦਾ ਮੇਲ ਕਿਵੇਂ? ਇਹ ਅਜਿਹਾ ਟਪਲਾ ਹੈ ਜਿਸ ਵਿਚ ਲੋਕਾਂ ਤੇ ਖ਼ਾਸ ਕਰ ਸਿੱਖ ਕੌਮ ਨੂੰ ਰਹਿਣ ਦੇਣਾ ਇਕ ਹਾਨੀਕਾਰਕ ਗੱਲ ਹੋਵੇਗੀ ਜਿਸ ਦਾ ਅਸਰ ਦੂਰ-ਰਸ ਹੋਣ ਦੀ ਸੰਭਾਵਨਾ ਹੈ। ਇਸ ਲਈ ਧਰਮ ਤੇ ਸਿਆਸਤ ਦੇ ਸੰਬੰਧ ਨੂੰ ਸਮਝਣਾ ਹਰ ਇਕ ਲਈ ਤੇ ਖ਼ਾਸ ਕਰ ਹਰ ਸਿੱਖ ਪ੍ਰਾਣੀ ਲਈ ਜ਼ਰੂਰੀ ਬਣ ਜਾਂਦਾ ਹੈ। ਧਰਮ ਕਿਸ ਨੂੰ ਕਹਿੰਦੇ ਹਨ? ਸਿਆਸਤ ਦੇ ਕੀ ਅਰਥ ਹਨ? ਧਰਮ ਤੇ ਸਿਆਸਤ ਕਦੀ ਸਿੱਖ ਧਰਮ ਵਿਚ ਇਕੱਠੇ ਆਏ ਹਨ? ਕੀ ਦੁਨੀਆਂ ਦੀ ਤਵਾਰੀਖ਼ ਵਿਚ ਕਦੀ ਇਕੱਠੇ ਰਹੇ ਹਨ? ਦੋਨਾਂ ਦਾ ਪ੍ਰਸਪਰ ਮੇਲ ਹੈ ਜਾਂ ਵਿਰੋਧ? ਸਿਆਸਤ ਹੱਥ ਨਾ ਰਹੇ ਤਾਂ ਕੀ ਧਰਮ ਬਚ ਸਕਦਾ ਹੈ? ਕੀ ਸਿਆਸਤ ਨੇ ਕਿਸੇ ਤਹਿਜ਼ੀਬ ਨੂੰ ਖ਼ਤਮ ਕਰਨ ਵਿਚ ਹੱਥ ਵਟਾਇਆ ਹੈ? ਕੀ ਧਰਮ ਸੱਚ-ਮੁੱਚ ਨਹੀਂ ਬਚਦਾ ਜੇ ਸਿਆਸੀ ਤਾਕਤ ਹੱਥ ਵਿਚ ਨਾ ਰਹੇ? ਆਦਿ; ਇਨ੍ਹਾਂ ਸਾਰਿਆਂ ਸੁਆਲਾਂ ਦਾ ਜੁਆਬ ਸਿੱਖ ਇਤਿਹਾਸ ਵਿੱਚੋਂ ਹੀ ਲੱਭਣਾ ਹੈ।

ਧਰਮ ਕੀ ਹੈ? ਗੁਰੂ ਨਾਨਕ ਸਾਹਿਬ ਦੇ ਕਥਨ ਅਨੁਸਾਰ : ਧਰਮ ਸੱਚ ਹੈ। ਧਰਮ ਹੈ ਸੱਚ ਨੂੰ ਦ੍ਰਿੜ੍ਹ ਕਰਨਾ। 'ਏਕੋ ਧਰਮ ਦ੍ਰਿੜੈ ਸਚ ਕੋਇ ॥' ਧਰਮ ਸੱਚ ਨੂੰ ਹਿਰਦੇ ਤੇ ਬਾਹਰੀ ਤੌਰ ਤੇ ਅਮਲ ਵਿਚ ਧਾਰਨ ਕਰਨ ਨੂੰ ਕਿਹਾ ਜਾਂਦਾ ਹੈ। ਸੱਚ ਲਈ ਮਰਨਾ, ਸੱਚ ਲਈ ਬੋਲਣਾ, ਝੂਠ ਨੂੰ ਨਿੰਦਣਾ, ਧੱਕੇ ਖ਼ਿਲਾਫ਼ ਆਵਾਜ਼ ਉਠਾਣੀ, ਧੱਕਾ ਭਾਵੇਂ

ਧਰਮ ਦੇ ਠੇਕੇਦਾਰਾਂ ਵੱਲੋਂ ਹੋਵੇ, ਭਾਵੇਂ ਅਮੀਰ ਦਾ ਗ਼ਰੀਬ ਉੱਤੇ ਤੇ ਭਾਵੇਂ ਇਕ ਜਾਤੀ ਦਾ ਦੂਜੀ ਉੱਤੇ। ਇਹ ਸਭ ਸਿੱਖੀ ਅਨੁਸਾਰ ਧਰਮ ਹੈ।

ਸਿਆਸਤ ਕੀ ਹੈ ? ਵਿਚਾਰਵਾਨਾਂ ਦੇ ਕਥਨ ਅਨੁਸਾਰ ਮੋਟੇ ਅੱਖਰਾਂ ਵਿਚ ਰਾਜ ਸੰਭਾਲਣ ਨੂੰ ਕਹਿੰਦੇ ਹਨ ਜਾਂ ਰਾਜ ਕਿਹੋ ਜਿਹਾ ਸੀ, ਕਿਹੋ ਜਿਹਾ ਹੈ ਤੇ ਕਿਹੋ ਜਿਹਾ ਚਾਹੀਦਾ ਹੈ। ਦੂਜੇ ਅਰਥਾਂ ਵਿਚ ਮਾੜੇ ਰਾਜ ਦੇ ਵਿਰੁੱਧ ਆਵਾਜ਼ ਉਠਾਣੀ ਤਾਂ ਕਿ ਚੰਗਾ ਰਾਜ ਆ ਜਾਏ। ਵਧੀਕੀਆਂ ਤੋਂ ਬਚਣਾ ਤੇ ਲੋਕਾਂ ਨੂੰ ਬਚਣ ਲਈ ਪ੍ਰੇਰਨਾ ਕਰਨੀ, ਧੱਕੇ ਦੇ ਖ਼ਿਲਾਫ਼ ਆਵਾਜ਼ ਉਠਾਉਣੀ, ਸੱਚ ਲਈ ਬੋਲਣਾ ਤੇ ਸੱਚੀ ਸੱਚੀ ਗੱਲ ਕਹਿੰਦਿਆਂ ਕਦੀ ਵੀ ਨ ਰੁਕਣਾ ਭਾਵੇਂ ਲੱਖ ਤਸੀਹੇ ਸਹਿਣੇ ਪੈਣ।

ਅਸੀਂ ਦੇਖਿਆ ਹੈ, ਧਰਮ ਹੈ ਸੱਚ ਨੂੰ ਦ੍ਰਿੜ੍ਹ ਕਰ ਕੇ ਸੱਚ ਪ੍ਰਚਾਰਨਾ। ਸਿਆਸਤ ਹੈ ਝੂਠ ਤੇ ਬੇਇਨਸਾਫ਼ੀ ਦੂਰ ਕਰ ਕੇ ਸੱਚ ਤੇ ਇਨਸਾਫ਼ ਲਿਆਉਣਾ ਤੇ ਧੱਕੇ ਖ਼ਿਲਾਫ਼ ਅੰਦੋਲਨ ਕਰਨਾ। ਧਰਮ ਦਾ ਉਦੇਸ਼ ਹੈ ਪ੍ਰਸਪਰ ਪਿਆਰ ਪੈਦਾ ਕਰਨਾ। ਸਿਆਸਤ ਹੈ ਚੰਗੇ ਖ਼ਿਆਲਾਂ ਵਾਲੇ ਲੋਕੀਂ ਪੈਦਾ ਕਰਨਾ ਤੇ ਉਨ੍ਹਾਂ ਹੱਥ ਰਾਜ ਪ੍ਰਬੰਧ ਦੇਣਾ। ਗੱਲ ਕੀ ਧਰਮ ਵੀ ਝੂਠ ਦੇ ਖ਼ਿਲਾਫ਼ ਬੋਲਣਾ ਤੇ ਸਿਆਸਤ ਵੀ ਹੈ ਜਬਰ ਦੇ ਵਿਰੁੱਧ ਉੱਠਣਾ। ਸੋ ਦੋਹਾਂ ਦਾ ਪਰਸਪਰ ਮੇਲ ਹੈ, ਵਿਰੋਧ ਨਹੀਂ। ਇਹ ਵੱਖ-ਵੱਖ ਨਹੀਂ ਕੀਤੇ ਜਾ ਸਕਦੇ।

ਇਹ ਸੀ ਆਸ਼ਾ ਜੋ ਗੁਰੂ ਨਾਨਕ ਜੀ ਨੇ 'ਧਰਮ ਅਤੇ ਸਿਆਸਤ' ਬਾਰੇ ਦੁਨੀਆਂ ਨੂੰ ਦਿੱਤਾ। ਇਹ ਸੱਚ ਹੈ ਕਿ ਇਹ ਵਿਚਾਰਧਾਰਾ ਪ੍ਰਚੱਲਤ ਪ੍ਰਣਾਲੀ ਵਿਚ ਇਕ ਇਨਕਲਾਬ ਸੀ। ਪਹਿਲਾਂ ਲੋਕੀਂ ਇਸ ਖ਼ਿਆਲ ਵੱਲੋਂ ਅਵੇਸਲੇ ਸਨ। ਉਦੋਂ ਲੋਕੀਂ ਇਹ ਨਾ ਜਾਣ ਸਕੇ ਕਿ ਬੁੱਧ ਧਰਮ 'ਕਵੇਂ ਖ਼ਤਮ ਹੋਇਆ। ਉਹ ਇਹ ਨਾ ਦੇਖ ਸਕੇ ਕਿ ਕਿਸ ਤਰ੍ਹਾਂ ਉਨ੍ਹਾਂ ਦੀ ਤਹਿਜ਼ੀਬ ਕੋਈ ਦੂਜਾ ਧਰਮ ਹੱਥ ਵਿਚ ਸਿਆਸੀ ਤਾਕਤ ਲੈ ਕੁਚਲ ਰਿਹਾ ਸੀ। ਇਹ ਦੂਰ ਦ੍ਰਿਸ਼ਟੀ ਕੇਵਲ ਗੁਰੂ ਨਾਨਕ ਦੀ ਹੀ ਹੈ, ਜਿਨ੍ਹਾਂ ਸਭ ਕੁਝ ਸਮਝਿਆ ਤੇ ਸਾਨੂੰ ਵੀ ਸਮਝਾਇਆ। ਆਪ ਨੇ ਦੱਸਿਆ ਕਿ ਚੋਟਾਂ ਸਦਾ 'ਗੁਲਾਮ' ਧਰਮ ਉੱਤੇ ਪੈਂਦੀਆਂ ਰਹਿੰਦੀਆਂ ਹਨ। ਇਸ ਭਾਵ ਨੂੰ ਗੁਰੂ ਨਾਨਕ ਜੀ ਨੇ ਆਸਾ ਦੀ ਵਾਰ ਵਿਚ ਸਪੱਸ਼ਟ ਕੀਤਾ। ਗੁਰੂ ਜੀ ਨੇ ਫ਼ਰਮਾਇਆ ਕਿ ਜੇ ਰਾਜਸੀ ਤਾਕਤ (ਸਿਆਸਤ) ਕਿਸੇ ਧਰਮ ਤੇ ਤਹਿਜ਼ੀਬ ਦੇ ਵਿਰੁੱਧ ਹੋਵੇ ਤਾਂ ਬਹੁਤ ਭਾਰੀ ਨੁਕਸਾਨ 'ਗੁਲਾਮ' ਤਹਿਜ਼ੀਬ ਤੇ ਧਰਮ ਨੂੰ ਹੁੰਦਾ ਹੈ। ਇਸ ਗੱਲ ਦੀ ਪੁਸ਼ਟੀ ਕਰਨ ਲਈ ਗੁਰੂ ਨਾਨਕ ਜੀ ਨੇ ਮਿਸਾਲ ਦਿੱਤੀ : 'ਇਕ ਬ੍ਰਾਹਮਣ ਆਪਣੀ ਗਊ ਨੂੰ ਨਾਲ ਲੈ ਕੇ ਨਦੀ ਪਾਰ ਕਰਾਉਣਾ ਚਾਹੁੰਦਾ ਹੈ। ਉਸ ਨਦੀ ਉੱਤੇ ਮਹਿਸੂਲੀਆ ਹਿੰਦੂ ਹੈ; ਉਹ ਹਿੰਦੂ ਮਹਿਸੂਲੀਆ ਉਸ ਬ੍ਰਾਹਮਣ ਦੀ ਗਊ ਨੂੰ ਪਾਰ ਨਹੀਂ ਲੰਘਣ ਦਿੰਦਾ, ਜਦ ਤਕ ਉਹ ਹਕੂਮਤ ਵੱਲੋਂ ਲਗਾਇਆ ਹੋਇਆ ਮਸੂਲ ਨਾ ਦੇਵੇ। ਬ੍ਰਾਹਮਣ ਝਗੜਾ ਕਰਦਾ ਹੈ ਅਤੇ ਕਹਿੰਦਾ ਹੈ ਇਸੇ ਗਊ ਨੂੰ ਤੂੰ ਮਾਤਾ ਕਹਿੰਦਾ ਹੈਂ, ਇਸੇ ਗਊ ਦੇ ਗੋਬਰ ਨਾਲ ਚੌਂਕਾ ਆਦਿ ਸੁੱਚਾ ਕਰਦਾ ਹੈਂ, ਇਸੇ ਦੁਆਰਾ ਪਾਰ ਉਤਰਨ ਦੀ ਕੋਸ਼ਿਸ਼ ਕਰਦਾ ਹੈਂ ਤੇ ਫਿਰ ਇਸੇ ਗਊ ਕੋਲੋਂ ਇਕ ਰੁਪਿਆ ਟੈਕਸ (ਕਰ) ! ਤਾਂ ਹਿੰਦੂ ਮਸੂਲੀਆ ਆਪਣੀ ਮਜਬੂਰੀ ਦੱਸਦਾ ਹੈ

ਕਿ ਇਹ ਵਕਤ ਦੀ ਹਕੂਮਤ ਦਾ ਹੁਕਮ ਹੈ। ਗੁਰੂ ਨਾਨਕ ਦੇਵ ਜੀ ਉਸ ਦੀ ਮਜਬੂਰੀ ਉੱਤੇ ਮੰਦ-ਮੰਦ ਮੁਸਕਾਂਦੇ ਕਹਿੰਦੇ ਹਨ :

ਗਊ ਬਿਰਾਹਮਣ ਕਉ ਕਰ ਲਾਵਹੁ ਗੋਬਰ ਤਰਨ ਨ ਜਾਈ ॥
ਧੋਤੀ ਟਿਕਾ ਤੇ ਜਪਮਾਲੀ, ਧਾਨ ਮਲੇਛਾਂ ਖਾਈ ॥
ਅੰਤਰਿ ਪੂਜਾ, ਪੜਹਿ ਕਤੇਬਾ, ਸੰਜਮੁ, ਤੁਰਕਾਂ ਭਾਈ ॥
ਛੋਡੀਲੇ ਪਾਖੰਡਾ ॥.......

ਇਹ ਗਿਰਾਵਟ ਆਈ ਪਰਾਈ ਸਿਆਸਤ ਦੇ ਕਾਰਨ, ਜੋ ਆਪਣੇ ਹੱਥ ਵਿਚ ਨਹੀਂ। ਗੁਰੂ ਜੀ ਫ਼ਰਮਾਉਂਦੇ ਹਨ, 'ਅੰਦਰ ਵੜ ਕੇ ਤਾਂ ਠਾਕਰ ਪੂਜਦੇ ਹੋ ਤੇ ਬਾਹਰ ਮੁਸਲਮਾਨਾਂ ਦੀਆਂ ਕਿਤਾਬਾਂ ਵਾਲੇ ਤਰੀਕੇ ਅਪਨਾਉਂਦੇ ਹੋ। 'ਮਲੇਛ' ਕਹਿਣ ਵਾਲਿਆਂ ਦੀ ਰਹੁ-ਰੀਤੀ ਅਪਨਾ ਰਹੇ ਹੋ। ਤੁਹਾਡੀ ਸਭਿਅਤਾ ਖ਼ਤਮ ਹੋ ਰਹੀ ਹੈ।' ਇਹ ਹਾਸੋ-ਹੀਣੀ ਹਾਲਤ ਹਿੰਦੂ ਸਮਾਜ ਦੀ ਕਿਸ ਨੇ ਕੀਤੀ ? ਉੱਤਰ ਮਿਲੇਗਾ, ਸਮੇਂ ਦੀ ਹਕੂਮਤ ਨੇ। ਦੂਜੇ ਸ਼ਬਦਾਂ ਵਿਚ ਪਰਾਈ ਸਿਆਸਤ ਨੇ। ਇਸ ਪਰਾਈ ਸਿਆਸਤ ਨੇ ਹਿੰਦੂਆਂ ਦੀ ਸਭਿਅਤਾ ਉੱਤੇ ਇਤਨੀ ਭਾਰੀ ਸੱਟ ਮਾਰੀ ਕਿ ਉਹ ਨਿਰਬਲ ਤੇ ਬੇ-ਆਸਰੇ ਕਰ ਦਿੱਤੀ ਗਈ। ਜ ਗਹੁ ਨਾਲ ਤੱਕਿਆ ਜਾਏ ਤਾਂ ਅਸਲ ਵਿਚ ਇਤਨਾ ਕਸੂਰ ਹਿੰਦੂਆਂ ਦਾ ਨਹੀਂ ਕਿਉਂ ਜੋ ਗ਼ੁਲਾਮ ਦੀ ਤਹਿਜ਼ੀਬ ਕਦੀ ਬਚ ਨਹੀਂ ਸਕਦੀ। ਕਿਉਂਕਿ ਅਧੀਨ ਦੀ 'ਸਭਿਅਤਾ ਰਾਜਸੀ ਤਾਕਤ ਵਾਲੇ ਦੀ ਸਭਿਅਤਾ ਨਾਲੋਂ ਵੱਖਰੀ ਰਹਿ ਹੀ ਨਹੀਂ ਸਕਦੀ।' ਗੁਰੂ ਨਾਨਕ ਦੇਵ ਜੀ ਨੇ ਇਸ਼ਾਰਾ ਦਿੱਤਾ। ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਨੇ 'ਪਰ ਅਧੀਨ ਸੁਪਨੇ ਸੁਖ ਨਾਹੀ' ਦੇ ਖ਼ਿਆਲ ਨੂੰ ਸੰਗਤਾਂ ਵਿਚ ਦ੍ਰਿੜ੍ਹ ਕਰਾਇਆ। ਗੁਰੂ ਅਰਜਨ ਦੇਵ ਜੀ ਨੇ ਉਸ ਆਸ਼ੇ ਲਈ ਸ਼ਹੀਦੀ ਦਿੱਤੀ ਅਤੇ ਉਸੇ ਆਸ਼ੇ ਦੀ ਪੂਰਤੀ ਲਈ ਗੁਰੂ ਹਰਿਗੋਬਿੰਦ ਜੀ ਨੇ ਦੋ ਤਲਵਾਰਾਂ ਪਹਿਨੀਆਂ।

ਸਿੱਖ ਗੁਰੂਆਂ ਵੱਲੋਂ ਰਾਜ ਜਾਂ ਰਾਜ-ਪ੍ਰਬੰਧ ਪੁਰ ਨੁਕਤਾ-ਚੀਨੀ ਕਰਨੀ ਕੁਦਰਤੀ ਗੱਲ ਸੀ। ਸਤਿਗੁਰੂ ਸਿਆਸਤ ਨੂੰ ਧਰਮ ਦਾ ਅਟੁੱਟਵਾਂ ਅੰਗ ਸਮਝਦੇ ਤੇ ਪਰਚਾਰਦੇ ਸਨ। ਨਾਲ ਹੀ ਉਹ ਆਪਣੇ ਸਿੱਖਾਂ ਨੂੰ ਘਰਾਂ ਵਿਚ ਰਹਿ ਕੇ ਆਪਣੇ ਕਮ-ਕਾਜ ਕਰਦੇ ਹੋਏ ਗ੍ਰਹਿਸਤ ਵਿਚ ਰਹਿੰਦੇ, ਧਰਮ ਤੇ ਚਲਣ ਦੀ ਪ੍ਰੇਰਨਾ ਕਰ ਰਹੇ ਸਨ। ਕਿਰਤੀ ਲੋਕਾਂ ਦਾ ਵਾਸਤਾ ਸਦਾ ਰਾਜ ਤੇ ਰਾਜ ਦੇ ਕਰਮਚਾਰੀਆਂ ਨਾਲ ਪੈਣਾ ਹੋਇਆ। ਜੋ-ਜੋ ਦੁੱਖ ਤਕਲੀਫ਼ ਅਨੁਭਵ ਕੀਤੀ ਗੁਰੂ ਆਗੂਆਂ ਨੇ ਬਾਣੀ ਰਾਹੀਂ ਜਾਂ ਬਚਨਾਂ ਰਾਹੀਂ ਦਰਸਾਇਆ। ਹਕੂਮਤ ਵਿਰੁੱਧ ਸਭ ਖ਼ਿਆਲ ਬਿਨਾਂ ਡਰ ਪ੍ਰਗਟ ਕੀਤੇ। ਇਸ ਲਈ ਗੁਰੂ ਘਰ ਦੇ ਰਬਾਬੀਆਂ 'ਸੱਤਾ ਤੇ ਬਲਵੰਡ' ਜੀ ਨੇ ਗੁਰੂ ਵਿਅਕਤੀ ਨੂੰ 'ਤਖਤੁ ਦਾਉ ਨ ਡੋਲਈ ਪਰਬਤੁ ਮੇਰਾਣੁ' ਆਖਿਆ। ਸੱਚੇ ਖ਼ਿਆਲ ਕਿਸੇ ਡਰ ਬਿਨਾਂ ਪ੍ਰਗਟ ਕਰਨੇ ਸੱਚੀ ਸਿਆਸਤ ਹੈ ਤੇ ਸਿੱਖ ਧਰਮ ਦੀ ਮੁੱਢਲੀ ਸਿਆਸਤ ਇਹੋ ਹੈ।

ਗੁਰੂ ਹਰਿਗੋਬਿੰਦ ਜੀ ਜਦ ਤੱਖ਼ਤ ਉੱਤੇ ਬੈਠੇ ਤਾਂ ਉਨ੍ਹਾਂ ਦੀ ਆਯੂ ਉਸ ਸਮੇਂ

ਗਿਆਰਾਂ ਸਾਲਾਂ ਦੀ ਸੀ। ਲੋਕੀਂ ਕੁਝ ਝੇਂਪ ਗਏ, ਕਿਉਂ ਜੋ ਉਨ੍ਹਾਂ ਦੇਖਿਆ ਕਿ ਸੱਚ ਨੂੰ ਦਬਾਇਆ ਜਾ ਰਿਹਾ ਹੈ। ਹੁਣ ਇਹ ਗੁਰੂ ਹਰਿਗੋਬਿੰਦ ਜੀ ਦੇ ਜ਼ਿੰਮੇ ਸੀ ਕਿ ਉਹ ਹਾਲਾਤ ਨੂੰ ਸਾਂਭਣ ਤੇ ਜਨਤਾ ਨੂੰ ਸੰਗਠਤ ਕਰ ਕੇ ਵਕਤ ਦੀ ਹਕੂਮਤ ਨਾਲ ਟੱਕਰ ਲੈਣ। ਟਰੰਪ ਦੇ ਕਹਿਣ ਅਨੁਸਾਰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਸਿੱਖ ਇਤਿਹਾਸ ਵਿਚ ਇਹ ਤਬਦੀਲੀ ਲਿਆਂਦੀ ਜਿਸ ਨੂੰ ਉਹ ਇਕ 'ਮੋੜ' ਨਾਲ ਤੁਲਣਾ ਦੇਂਦਾ ਹੈ, ਪਰ ਇਹ ਕੋਈ ਤਬਦੀਲੀ ਜਾਂ ਮੋੜ ਨਹੀਂ ਸੀ, ਸਿਰਫ਼ ਉਸੇ ਪੰਧ ਉੱਤੇ ਚਲਦਿਆਂ ਚਾਲ ਨੂੰ ਤੇਜ਼ ਕਰਨਾ ਸੀ। ਇਸ ਨੂੰ ਟਰੰਪ, ਲਤੀਫ਼ ਤੇ ਕਈ ਹੋਰ ਲਿਖਾਰੀਆਂ ਨੇ ਤਬਦੀਲੀ ਜਾਂ ਮੋੜ ਸਮਝਿਆ। 'ਮੀਰੀ ਪੀਰੀ' ਦੀਆਂ ਦੋ ਤਲਵਾਰਾਂ ਪਹਿਨਣ ਨੂੰ ਕਈ ਓਪਰੀ ਸਮਝ ਵਾਲਿਆਂ ਨੇ ਗੁਰੂ ਨਾਨਕ ਦੇ ਆਸ਼ੇ ਦੇ ਉਲਟ ਸਮਝਿਆ, ਪਰ ਇਤਿਹਾਸ ਇਹ ਦੱਸਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਵੀ ਉਸੇ ਬੂਟੇ ਨੂੰ ਸਿੰਜ ਰਹੇ ਸਨ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਬੀਜਿਆ ਸੀ।

ਭਾਈ ਗੁਰਦਾਸ ਜੀ ਨੇ ਸ਼ਰੋਮਣੀ ਸਿੱਖ ਭਗਤਾਂ ਦੇ ਨਾਵਾਂ ਸੰਬੰਧੀ ਇਕ ਵਾਰ ਲਿਖੀ ਹੈ। ਇਹ ਗਿਆਰਵੀਂ ਵਾਰ ਦਾ ਭਾਵ-ਪ੍ਰਕਾਸ਼ਨੀ ਟੀਕਾ ਸਿੱਖਾਂ ਦੇ ਵਿਦਵਾਨ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਕੀਤਾ ਹੈ। ਉਸੇ ਟੀਕੇ ਵਿਚ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੀਆਂ ਹੋਈਆਂ ਇਕ ਦੋ ਘਟਨਾਵਾਂ ਦਾ ਜ਼ਿਕਰ ਹੈ, ਜੋ ਇਸ ਗੱਲ ਉੱਤੇ ਰੋਸ਼ਨੀ ਪਾਉਂਦੀਆਂ ਹਨ। ਉਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਪ੍ਰੋਗਰਾਮ ਪਹਿਲਾਂ ਹੀ ਸੀ, ਸਿਰਫ਼ ਵਕਤ ਦੀ ਉਡੀਕ ਸੀ। ਇਕ ਘਟਨਾ ਇਸ ਤਰ੍ਹਾਂ ਹੈ :

ਇਕ ਵਾਰ ਭਾਈ ਚੂਹੜ ਜੀ, ਜੋ ਚੰਗੇ ਸੂਰਮੇ ਸਨ, ਗੁਰੂ ਅਰਜਨ ਦੇਵ ਜੀ ਕੋਲ ਆਏ ਤੇ ਉਪਦੇਸ਼ ਮੰਗਿਆ। ਗੁਰੂ ਜੀ ਨੇ ਫ਼ਰਮਾਇਆ :—ਧਰਮ ਦਾ ਯੁੱਧ ਕਰਨਾ ਧਰਮ ਹੈ, ਜੋ ਗ਼ਰੀਬਾਂ ਨੂੰ ਰੰਞਾਣੇ ਉਸ ਨਾਲ ਜੁੱਧ ਕਰਨਾ, ਕਲਿਆਨ ਹੋਵੇਗੀ।' ਭਾਵ ਇਹ ਹੈ ਕਿ ਤਿਆਰੀ ਪਹਿਲਾਂ ਹੀ ਹੋ ਰਹੀ ਸੀ। 'ਧਰਮ ਜੁੱਧ ਕੋ ਚਾਇ' ਪੈਦਾ ਕੀਤਾ ਜਾ ਰਿਹਾ ਸੀ। ਇਸੇ ਤਰ੍ਹਾਂ ਉਸੇ ਵਾਰ ਦੀ ਅਠਾਈਵੀਂ ਪਉੜੀ ਦੀ ਵਿਆਖਿਆ ਕਰਦੇ ਹੋਏ ਭਾਈ ਮਨੀ ਸਿੰਘ ਜੀ ਲਿਖਦੇ ਹਨ ਕਿ ਭਾਈ ਸੰਗਾਰੂ ਤੇ ਭਾਈ ਜੈਤਾ ਜੀ ਬੜ ਸੂਰਬੀਰ ਤੇ ਪਰਉਪਕਾਰੀ ਪ੍ਰਸਿੱਧ ਸਨ। ਉਹ ਦੋਵੇਂ ਗੁਰੂ ਅਰਜਨ ਜੀ ਕੋਲ ਆਏ। ਗੁਰੂ ਅਰਜਨ ਦੇਵ ਜੀ ਨੇ ਦੋਵਾਂ ਸੂਰਬੀਰਾਂ ਦੀ ਸੌਂਪਣੀ ਗੁਰੂ ਹਰਿਗੋਬਿੰਦ ਜੀ ਨੂੰ ਕਰਦੇ ਹੋਏ ਬਚਨ ਕੀਤਾ :

'ਅਸਾਂ ਜੋ ਸ਼ਸਤਰ ਪਕੜਨੇ ਹੈਨਿ, ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹੈਨਿ। ਸਮਾਂ ਕਲਿਜੁਗ ਦਾ ਵਰਤਣਾ ਹੈ, ਸ਼ਸਤ੍ਰ ਦੀ ਵਿਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤੀ ਸਮਝ ਕਰ ਪੀਰ ਦੀ ਪੀਰੀ ਖਿੱਚ ਲੈਣੀ ਹੈ।'

ਹੁਣ ਇਹ ਕਹਿਣ ਦੀ ਲੋੜ ਨਹੀਂ ਭਾਸਦੀ ਕਿ ਗੁਰੂ ਅਰਜਨ ਦੇਵ ਜੀ ਦੀ ਉਹ ਸਿੱਖਿਆ, ਜੋ ਉਹਨਾਂ ਲਾਹੌਰ ਜਾਂਦੇ ਹੋਏ ਆਪਣੇ ਬੇਟੇ ਹਰਿਗੋਬਿੰਦ ਜੀ ਨੂੰ ਦਿੱਤੀ, ਉਹ ਗੁਰੂ ਸਾਹਿਬ ਦੀ ਰੁਚੀ ਤੇ ਆਸ਼ੇ ਦੇ ਐਨ ਮੁਤਾਬਕ ਸੀ।

'ਛਟਮ ਪੀਰ', 'ਗੁਰ ਭਾਰੀ', 'ਦਲ ਭੰਜਨ ਗੁਰ ਸੂਰਮੇ' ਨੇ ਡਿੱਠਾ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਜ਼ਾਲਮ ਦੇ ਪੱਥਰ ਹਿਰਦਿਆਂ ਨੂੰ ਨਰਮ ਤਾਂ ਨਹੀਂ ਕਰ ਸਕੀ, ਪਰ ਸਿੱਖਾਂ ਦੇ ਹਿਰਦਿਆਂ ਨੂੰ ਗਰਮ ਜ਼ਰੂਰ ਕਰ ਗਈ ਹੈ। ਸਿੱਖਾਂ ਵਿਚ ਇਕ ਨਵਾਂ ਜੋਸ਼ ਗੁਰੂ ਹਰਿਗੋਬਿੰਦ ਜੀ ਨੇ ਦੇਖਿਆ ਜਿਸ ਨੂੰ ਛੇਤੀ ਵਰਤੋਂ ਵਿਚ ਲਿਆਉਣ ਦੀ ਲੋੜ ਸੀ। 'ਦੀ ਸਿੱਖ ਰੀਲੀਜਨ' ਦੇ ਲੇਖਕ ਮੈਕਾਲਫ਼ ਦੇ ਕਹਿਣ ਅਨੁਸਾਰ 'ਇਸ ਸਮੇਂ ਨੂੰ ਸਾਂਭਣਾ ਸਭ ਤੋਂ ਵੱਡਾ ਕੰਮ ਸੀ' ਇਤਿਹਾਸ ਇਹ ਗਵਾਹੀ ਭਰਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਬੜੀ ਯੋਗਤਾ ਨਾਲ ਵਕਤ ਨੂੰ ਸੰਭਾਲਿਆ ਤੇ ਸਿੱਖ ਜਨਤਾ ਵਿਚ ਵਿਸ਼ਵਾਸ ਦੀ ਲਹਿਰ ਦੌੜ ਗਈ।

ਗੁਰੂ ਹਰਿਗੋਬਿੰਦ ਜੀ ਨੇ ਲੋਕਾਂ ਨੂੰ ਦ੍ਰਿੜ੍ਹ ਕਰਾਇਆ ਕਿ 'ਸਫ਼ਲਤਾ ਇਸੇ ਵਿਚ ਹੈ ਕਿ ਗੁਰੂ ਨਾਨਕ-ਗੁਰੂ ਅਰਜਨ ਜੀ ਦੇ ਪਾਏ ਹੋਏ ਪੂਰਨਿਆਂ ਉੱਤੇ ਚਲੀਏ। ਇਕ ਫ਼ੌਜ ਬਣਾਈ ਜਾਵੇ, ਜਿਹੜੀ ਕਿਸੇ ਖ਼ਤਰੇ ਤੋਂ ਵੀ ਨਾ ਡਰੇ। ਨਵੀਂ ਕਿਸਮ ਦੇ ਯੋਧੇ ਤਿਆਰ ਕੀਤੇ ਜਾਣ, ਜੋ ਇਕ ਅਕਾਲ ਪੁਰਖ ਨੂੰ ਹੀ ਸਾਹਮਣੇ ਰੱਖਣ। ਉਨ੍ਹਾਂ ਸੂਰਬੀਰਾਂ ਦੀ ਤੇਗ਼ ਗੁੱਸੇ ਵਿਚ ਨਾ ਚਲੇ, ਨਫ਼ਰਤ ਅਤੇ ਬਦਲੇ ਦੀ ਤਾਂਘ ਵਿਚ ਨਾ ਚਲਾਈ ਜਾਏ। ਉਹ ਤੇਗ਼ ਅਨਾਥਾਂ, ਗ਼ਰੀਬਾਂ ਤੇ ਮਜ਼ਲੂਮਾਂ ਦੀ ਰਾਖੀ ਲਈ ਵਾਹੀ ਜਾਏ। ਇਸ ਤਰ੍ਹਾਂ ਉਹ ਤੇਗ਼ ਗ਼ਰੀਬਾਂ ਦੀ ਢਾਲ ਦਾ ਕੰਮ ਕਰੇ।'

ਗੁਰੂ ਹਰਿਗੋਬਿੰਦ ਜੀ ਨੇ ਤੱਖ਼ਤ-ਨਸ਼ੀਨੀ ਵੇਲੇ ਸੇਲੀ ਦੀ ਥਾਂ ਤਲਵਾਰਾਂ ਪਹਿਨੀਆਂ, ਇਕ ਨਹੀਂ ਦੋ। ਭੁਲੇਖੇ ਨਾਲ ਨਹੀਂ, ਜਾਣ ਬੁੱਝ ਕੇ। ਇਕ ਮੀਰੀ ਦੀ, ਇਕ ਪੀਰੀ ਦੀ; ਇਕ ਧਰਮ ਦੀ, ਇਕ ਸਿਆਸਤ ਦੀ। ਇਕ ਸੱਚ ਪ੍ਰਚਾਰਨ ਦੀ, ਦੂਜੀ ਝੂਠ ਰੋਕਣ ਦੀ। ਇਸ ਤਰ੍ਹਾਂ ਆਪ ਨੇ ਅਮਲੀ ਰੂਪ ਵਿਚ ਸਿਆਸਤ ਨੂੰ ਧਰਮ ਨਾਲ ਜੋੜ ਦਿੱਤਾ।

ਗੁਰੂ ਘਰ ਦੇ ਦੋ ਢਾਡੀ ਹੋਏ ਹਨ। ਇਕ ਦਾ ਨਾਮ ਅਬਦੁਲਾ ਤੇ ਦੂਜੇ ਦਾ ਮੀਰ ਨੱਥ ਮਲ। ਅਬਦੁਲਾ 'ਸਰੰਗੀ' ਵਜਾਉਂਦਾ ਸੀ ਤੇ ਨੱਥ ਮਲ ਢੱਢ ਵਜਾਉਂਦਾ ਸੀ। ਇਹ ਦੋਵੇਂ ਸ਼ਾਮ ਨੂੰ ਰਹਿਰਾਸ ਦੇ ਪਾਠ ਉਪਰੰਤ ਅਕਾਲ ਤੱਖ਼ਤ ਉੱਤੇ ਜੋਧਿਆਂ ਦੀਆਂ ਵਾਰਾਂ ਗਾਇਨ ਕੀਤਾ ਕਰਦੇ ਸਨ। ਗੁਰੂ ਘਰ ਦੇ ਸੰਬੰਧ ਵਿਚ ਇਨ੍ਹਾਂ ਕਈ ਵਾਰਾਂ ਆਖੀਆਂ ਹਨ। ਇਨ੍ਹਾਂ 'ਤੱਖ਼ਤ-ਨਸ਼ੀਨੀ' ਵੇਲੇ ਇਕ ਵਾਰ ਆਖੀ ਹੈ। ਇਹ ਤੱਖ਼ਤ-ਨਸ਼ੀਨੀ ਦੀ ਵਾਰ ਪ੍ਰਗਟਾਉਂਦੀ ਹੈ ਕਿ ਸਿੱਖਾਂ ਦਾ ਹੌਸਲਾ ਉੱਚਾ ਹੋ ਗਿਆ। ਵਾਰ ਦੱਸਦੀ ਹੈ ਕਿ ਤਲਵਾਰਾਂ ਪਹਿਨਣ ਨਾਲ ਲੋਕਾਂ ਵਿਚ ਵਿਸ਼ਵਾਸ ਦੀ ਲਹਿਰ ਦੌੜ ਗਈ। ਸਿੱਖਾਂ ਜਹਾਂਗੀਰ ਨੂੰ ਜਿੱਚ ਕਰਨਾ ਸ਼ੁਰੂ ਕਰ ਦਿੱਤਾ। ਇਸ ਪਉੜੀ ਵਿਚ ਢਾਡੀਆਂ ਨੇ 'ਮੀਰੀ' ਨੂੰ ਰਾਜ ਆਖਿਆ ਹੈ ਤੇ ਮੀਰੀ ਦੀ ਤਲਵਾਰ ਪਹਿਨਣ ਵਾਲੇ ਦਾ ਟਾਕਰਾ ਕਿਸੇ ਜਨਕ, ਰਾਮ, ਕ੍ਰਿਸ਼ਨ, ਵਿਸ਼ਨੂੰ ਨਾਲ ਨਾ ਕੀਤਾ ਸਗੋਂ ਜਹਾਂਗੀਰ ਨਾਲ ਕੀਤਾ ਹੈ। ਜਹਾਂਗੀਰ ਰਾਜ ਦਾ ਚਿੰਨ੍ਹ ਹੈ ਤੇ ਮੀਰੀ ਦੀ ਤਲਵਾਰ ਵੀ ਰਾਜ ਦਾ ਚਿੰਨ੍ਹ ਕਰ ਕੇ ਦੱਸੀ

ਹੈ। ਢਾਡੀ ਗੁਰੂ ਜੀ ਦੀ ਅਜ਼ਮਤ ਦੱਸਦੇ ਹੋਏ ਜਹਾਂਗੀਰ ਨੂੰ ਤੁੱਛ ਕਹਿੰਦੇ ਹਨ। ਢਾਡੀ ਆਖਦੇ ਹਨ :

'ਸੱਚਾ ਤਖ਼ਤ ਸੁਹਾਯੋ ਸ੍ਰੀ ਗੁਰ ਪਾਇਕੈ।
ਛਬ ਬਰਨੀ ਨਹਿ ਜਾਇ ਕਹੋ ਕਿਆ ਗਾਇਕੈ।
ਰਵਿ ਸਸਿ ਭਏ ਮਲੀਨ ਸੁ ਦਰਸ ਦਿਖਾਇ ਕੈ।
ਸ੍ਰੀ ਗੁਰੂ ਤੱਖ਼ਤ ਬਿਰਾਜੇ ਪ੍ਰਭੂ ਧਿਆਇ ਕੈ।
ਮੀਰ ਅਬਦੁਲ ਔ ਨਥਾ ਜਸ ਕਹੇ ਬਨਾਇ ਕੈ।'

... ... ... ... ... ... ...

'ਦੋ ਤਲਵਾਰੀਂ ਬਧੀਆਂ, ਇਕ ਮੀਰੀ ਦੀ ਇਕ ਪੀਰ ਦੀ।
ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।
ਹਿੰਮਤ ਬਾਹਾਂ ਕੋਟ ਗੜ੍ਹ, ਦਰਵਾਜ਼ਾ ਬਲਖ ਬਖੀਰ ਦੀ।
ਕਟਕ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਜੀ।
ਪਗ ਤੇਰੀ, ਕੀ ਜਹਾਂਗੀਰ ਦੀ।'

ਢਾਡੀਆਂ ਨੇ ਪੱਗ ਤੇਰੀ (ਗੁਰੂ ਹਰਿਗੋਬਿੰਦ ਜੀ ਦੀ), ਕੀ ਜਹਾਂਗੀਰ ਦੀ ਆਖ ਕੇ ਸੰਗਤਾਂ ਦੀ ਚੜ੍ਹਦੀ ਕਲਾ ਦਰਸਾ ਦਿੱਤੀ। ਇਹ ਮੀਰੀ ਦੀ ਤਲਵਾਰ ਦੁਸ਼ਟਾਂ ਨੂੰ ਮਾਰੇਗੀ ਤੇ ਪੀਰੀ ਦੀ ਰਾਖੀ ਕਰੇਗੀ। ਜ਼ਾਲਮਾਂ ਦੇ ਹੱਥੋਂ ਕੁਚਲੇ ਜਾ ਰਹੇ ਧਰਮ ਨੂੰ ਬਚਾਏਗੀ। ਪੀਰੀ ਢਾਲ ਹੋਵੇਗੀ ਕਿਸੇ ਦਾ ਵਾਰ ਰੋਕਣ ਵੇਲੇ ਤੇ ਮੀਰੀ ਤਲਵਾਰ ਬਣੇਗੀ ਜਾਬਰਾਂ ਨੂੰ ਖ਼ਤਮ ਕਰਨ ਵੇਲੇ। ਇਸ ਕਾਰਨ ਗੁਰੂ ਹਰਿਗੋਬਿੰਦ ਜੀ ਨੇ ਦੋ ਤਲਵਾਰਾਂ ਬੱਧੀਆਂ ਤੇ ਸਿੱਖਾਂ ਨੂੰ ਆਖਿਆ : 'ਅੱਜ ਤੋਂ ਮੇਰੀ ਪਿਆਰੀ ਪਿਆਰੀ ਭੇਟਾ ਚੰਗਾ ਸ਼ਸਤ੍ਰ ਤੇ ਚੰਗੀ ਜਵਾਨੀ ਹਨ।'

O

# ੯ ਗੁਰੂ ਹਰਿਗੋਬਿੰਦ ਜੀ ਸਮੇਂ ਭਾਈ ਗੁਰਦਾਸ ਜੀ ਦਾ ਕਰਤੱਵ

ਗੁਰੂ ਹਰਿਗੋਬਿੰਦ ਸਾਹਿਬ ਦੇ ਦੋ ਤਲਵਾਰਾਂ ਪਹਿਨਣ ਦੇ ਕਾਰਨ ਜਿੱਥੇ ਸਿੱਖਾਂ ਵਿਚ ਨਵਾਂ ਉਤਸ਼ਾਹ ਆਇਆ ਉਥੇ ਨਿਰਾਸ਼ਾਵਾਦੀਆਂ ਨੇ ਸਖ਼ਤ ਵਿਰੋਧਤਾ ਵੀ ਅਰੰਭ ਕਰ ਦਿੱਤੀ। ਵਿਰੋਧਤਾ ਕਰਨ ਵਿਚ ਮਸੰਦ ਪਹਿਲੀ ਕਤਾਰ ਵਿਚ ਸਨ। ਇਸ ਸਾਰੀ ਅਵੱਸਥਾ ਨੂੰ ਦੇਖ ਕੇ ਭਾਈ ਗੁਰਦਾਸ ਜੀ ਨੇ ਪਰਚਾਰ ਦਾ ਕੰਮ ਆਪਣੇ ਜ਼ਿੰਮੇ ਲੈ ਲਿਆ। ਭਾਈ ਸਾਹਿਬ ਨੇ ਸਮਝ ਲਿਆ ਕਿ ਸ਼ੋਕਿਆਂ ਨੂੰ ਦਬਾਉਣਾ ਉਹਨਾਂ ਦੀ ਸ਼ਕਤੀ ਨੂੰ ਵਧਾਉਣਾ ਹੈ ਅਤੇ ਉਹਨਾਂ ਉੱਪਰ ਸੋਝੀ ਨਾਲ ਵਿਚਾਰ ਕਰਨ ਨਾਲ ਉਹਨਾਂ ਦੀ ਹਾਨੀਕਾਰਕ ਸ਼ਕਤੀ ਸਿਥਲ ਹੋ ਜਾਂਦੀ ਹੈ।

ਭਾਈ ਗੁਰਦਾਸ ਜੀ ਦੇ ਕਈ ਪਰਉਪਕਾਰ ਸਿੱਖ ਕੌਮ ਉੱਤੇ ਹਨ। ਸਭ ਤੋਂ ਵੱਡਾ ਪਰਉਪਕਾਰ ਹੈ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਕਹਿਣ ਅਤੇ ਅਗਵਾਈ ਹੇਠਾਂ ਗੁਰੂ ਗਰੰਥ ਸਾਹਿਬ ਦੇ ਲਿਖਣ ਦਾ ਮਹਾਨ ਕਾਰਜ ਕਰਨਾ। ਇਕ ਹੋਰ ਪਰਉਪਕਾਰ, ਜੰਦਰਾ ਰੂਪ ਬਾਣੀ ਨੂੰ ਖੋਲ੍ਹਣ ਲਈ ਚਾਬੀ ਰੂਪੀ ਬਾਣੀ ਲਿਖ ਕੇ ਕੀਤਾ। ਭਾਈ ਮਨੀ ਸਿੰਘ ਜੀ ਲਿਖਦੇ ਹਨ ਕਿ ਇਕ ਵਾਰੀ ਭਾਈ ਹਰਬੰਸ ਜੀ ਤੱਪਾ ਗੁਰੂ ਅਰਜਨ ਜੀ ਪਾਸ ਆਏ ਤੇ ਭਾਈ ਗੁਰਦਾਸ ਜੀ ਦੀ ਰਚਨਾ ਦੀ ਮਹੱਤਤਾ ਪੁੱਛੀ। ਸਾਹਿਬ ਗੁਰੂ ਅਰਜਨ ਦੇਵ ਜੀ ਨੇ ਫ਼ਰਮਾਇਆ : 'ਅਗਿਆਨੀਆਂ ਨੇ ਸ਼ਰੀਕਾ ਕਰ ਕੇ ਬਾਣੀਆਂ ਉਚਾਰੀਆਂ ਹੈਨਿ ਤੇ ਗੁਰੂ ਕੇ ਸ਼ਬਦ ਦੀ ਛਾਇਆ ਨਹੀਂ ਲੀਤੀ, ਉਸ ਬਾਣੀ ਨੂੰ ਵਰਜਿਆਂ ਹੈ ਤੇ ਭਾਈ ਜੀ ਦੀ ਬਾਣੀ ਤਾਂ ਮਾਨੋਂ ਸ਼ਬਦ ਦਾ ਟੀਕਾ ਹੈ। ਉਸ ਤੇ ਸਿੱਖੀ ਪ੍ਰਾਪਤ ਹੁੰਦੀ ਹੈ ਜੋ ਈਸ਼ਵਰ ਦਾ ਰਿਦਾ ਸ਼ਬਦ ਹੈ ਅਤੇ ਜੋ ਸਿੱਖ ਦਾ ਰਿਦਾ ਸ਼ਬਦ ਨਾਲ ਮਿਲਿਆ ਹੋਵੇ ਸੋ ਬੇਸ਼ਕ ਉਹ ਪੜ੍ਹਨਾ।' ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿਚ ਵੀ ਐਸਾ ਹੀ ਲਿਖਿਆ ਹੈ :

'ਮਨਹੁ (ਇਹ ਵਾਰਾਂ) ਗਰੰਥ ਕੋ ਟੀਕਾ ਭਯੋ।<br>
ਯਾਹੋ ਪੜ੍ਹੇ ਦੁੱਖ ਸਗਲਾ ਗਯੋ' ।੩੬੦।

ਦੋਹਰਾ

ਜੀਵ ਟੂਟੇ ਕੋ ਮੇਲ ਹੈ, ਤੁਮ ਬਾਨੀ ਨਿਰਧਾਰ।
ਸਿਖੀ ਪ੍ਰਾਪਤ ਹੋਇ ਤਹਿ ਜੋਊ ਪੜ੍ਹੈ ਹਿਤਧਾਰ।੩੬੧।

ਇਸ ਦਾ ਸਪੱਸ਼ਟ ਭਾਵ ਹੈ ਕਿ ਭਾਈ ਗੁਰਦਾਸ ਜੀ ਦੀਆਂ ਵਾਰਾਂ ਸਿੱਖ ਜਗਤ ਵਿਚ ਸਨਮਾਨ ਯੋਗ ਥਾਂ ਪ੍ਰਾਪਤ ਕਰ ਚੁੱਕੀਆਂ ਸਨ ਤੇ ਕਈ ਪਈਆਂ ਗੁੰਝਲਾਂ ਉਹ ਖੋਲ੍ਹਦੀਆਂ ਰਹੀਆਂ ਹਨ।

ਸੋ ਭਾਈ ਗੁਰਦਾਸ ਜੀ ਨੇ ਲੋਕਾਂ ਦੀਆਂ ਹੁੱਜਤਾਂ ਤੇ ਦਲੀਲਾਂ ਦਾ ਜਵਾਬ ਦੇਣ ਦਾ ਉਪਰਾਲਾ ਵੀ ਸ਼ੁਰੂ ਕਰ ਦਿੱਤਾ। ਸਧਾਰਨ ਬੁੱਧੀ ਵਾਲੇ ਲੋਕੀਂ ਇਨ੍ਹਾਂ 'ਤਬਦੀਲੀਆਂ' ਨੂੰ ਹੈਰਾਨੀ ਨਾਲ ਤੱਕਦੇ ਸਨ। ਗੱਦੀ ਦੀ ਥਾਂ ਤੱਖ਼ਤ, ਮਾਲਾ ਦੀ ਥਾਂ ਮੀਰੀ ਦੀਆਂ ਦੋ ਤਲਵਾਰਾਂ, ਸੰਗਤਾਂ ਦੀ ਥਾਂ ਫ਼ੌਜ, ਧਰਮਸਾਲਾਂ ਦੀ ਥਾਂ ਛਾਉਣੀ ਤੇ ਗੁਰੂ ਦੀ ਸਭ ਤੋਂ ਚੰਗੀ ਭੇਟਾ ਚੰਗੇ ਹਥਿਆਰ, ਸੋਹਣੇ ਘੋੜੇ ਤੇ ਤਗੜੀ ਜੁਆਨੀ ਲੋਕਾਂ ਦੀ ਸਮਝ ਤੋਂ ਪਰ੍ਹੇ ਸੀ। ਅੱਜ ਦੀ ਸਦੀ ਦਾ ਪ੍ਰਸਿੱਧ ਵਿਦਵਾਨ ਇਤਿਹਾਸਕਾਰ ਜਾਦੂ ਨਾਥ ਸਰਕਾਰ ਵੀ ਭੁਲੇਖਾ ਖਾ ਗਿਆ ਤੇ ਲਿਖਿਆ : 'ਗੁਰੂ ਨਾਨਕ ਦੀ ਫ਼ਕੀਰੀ ਦਾ ਸੀਤਲ ਸੋਮਾ ਫ਼ੌਜੀ ਛਾਉਣੀ ਦੇ ਰੇਤਲੇ ਥਲ ਵਿਚ ਜਾ ਕੇ ਖ਼ੁਸ਼ਕ ਹੋ ਗਿਆ।' ਉਸ ਸਮੇਂ ਵੀ ਇਹੋ ਜਿਹੇ ਸਵਾਲ ਘਰ-ਘਰ ਹੋਣ ਲੱਗੇ 'ਕੀ ਗੁਰੂ ਹਰਿਗੋਬਿੰਦ ਜੀ ਨੇ ਨਵਾਂ ਰਾਹ ਅਪਣਾਇਆ ਹੈ ? ਕੀ ਗਾਡੀ ਰਾਹ ਗੁਰੂ ਜੀ ਨੇ ਛੱਡ ਦਿੱਤਾ ਹੈ ? ਕੀ ਗੁਰੂ ਨਾਨਕ ਦਾ ਪੰਧ ਗ਼ਲਤ ਸੀ ? ਭਾਈ ਗੁਰਦਾਸ ਜੀ ਨੇ ਵੱਸ ਲੱਗਦੇ ਹਰ ਉਨਾਏ ਜਾ ਰਾਹੇ ਸਵਾਲ ਦਾ ਉੱਤਰ ਨਿਰਨੇਜਨਕ ਢੰਗ ਨਾਲ ਦਿੱਤਾ। ਨਵੇਂ ਰਾਹ ਅਪਨਾਉਣ ਬਾਰੇ ਭਾਈ ਸਾਹਿਬ ਨੇ ਸਪੱਸ਼ਟ ਕਰ ਕੇ ਲਿਖਿਆ :

'ਸਤਿਗੁਰ ਵੰਸੀ ਪਰਮ ਹੰਸ, ਗੁਰਸਿਖ ਹੰਸ ਵੰਸ ਨਿਬਹੰਦਾ।
ਪਿਊ ਦਾਦੇ ਦੇ ਰਾਹ ਚਲੰਦਾ' ।੨੬॥੨੬॥

ਦਿੱਸਦੀ ਤਬਦੀਲੀ ਬਾਰੇ ਭਾਈ ਸਾਹਿਬ ਨੇ ਲਿਖਿਆ ਕਿ ਇਹ ਤਾਂ ਸਿਰਫ਼ 'ਸਿਰੁ ਧਰਿ ਤਲੀ ਗਲੀ ਮੇਰੀ ਆਉ' ਦੀ ਵਿਆਖਿਆ ਹੈ। ਸਿੱਖੀ ਮਾਰਗ ਤਾਂ ਮੁੱਢ ਤੋਂ ਹੀ ਖੰਡੇ ਧਾਰ ਰਿਹਾ ਹੈ ਤੇ ਗੁਰੂ ਹਰਿਗੋਬਿੰਦ ਉਸੇ ਨੂੰ ਨਿਬਾਹ ਰਹੇ ਹਨ :

'ਗੁਰੂ ਗੋਬਿੰਦ, ਗੋਬਿੰਦ ਗੁਰੂ, ਹਰਿਗੋਬਿੰਦ ਸਦਾ ਵਿਗਸੰਦਾ।
ਗੁਰਮੁਖ ਮਾਰਗ ਚਲਣਾ, ਖੰਡੇ ਧਾਰ ਕਾਰ ਨਿਬਹੰਦਾ' ।੨੧॥੨੪॥

ਫਿਰ ਭਾਈ ਸਾਹਿਬ ਨੇ ਉਕਤੀਆਂ ਨਾਲ ਸਮਝਾਇਆ ਕਿ ਇਹ ਤਬਦੀਲੀ ਨਹੀਂ ਲਾਜ਼ਮੀ ਕਰਮ ਹੈ। ਜਿਸ ਤਰ੍ਹਾਂ 'ਗ੍ਰਹਿਸਤ ਆਸ਼ਰਮ ਤੇ ਪਰਮਾਰਥ ਨੂੰ ਪਹਿਲੇ ਸਤਿਗੁਰਾਂ ਨੇ ਇਕੱਠਾ ਕਰ ਕੇ ਸੰਸਾਰ ਨੂੰ ਸੁਗਮ ਰਾਹ ਦੱਸਿਆ ਹੈ। ਹੁਣ ਸ਼ਾਂਤ ਰਸ ਦੀ ਸੇਵਾ ਲਈ ਬੀਰ ਰਸ ਗੁਰੂ ਜੀ ਨੇ ਨਾਲ ਰਲਾਇਆ ਹੈ' :

'ਖੇਤੀ ਵਾੜ ਸੁ ਢਿੰਗਰੀ, ਕਿਕਰ ਆਸ ਪਾਸ ਜਿਉਂ ਬਾਗੈ।
ਸਪ ਲਪੇਟੇ ਚੰਨਣੈ, ਬੂਹੇ ਜੰਦਾ ਕੁੱਤਾ ਜਾਗੈ।

ਕਵਲੈ ਕੰਡੈ ਜਾਣੀਅਨਿ, ਸਿਆਣਾ ਇਕ ਕੋਈ ਵਿਚ ਫ਼ਾਗੈ ।
ਜਿਉਂ ਪਾਰਸ ਵਿਚ ਪੱਥਰਾਂ, ਮਣਿ ਮਸਤਕ ਜਿਉਂ ਕਾਲੇ ਨਾਗੈ ।
ਰਤਨ ਸੋਹੈ ਗਲ ਪੋਤ ਵਿਚ, ਮੈਗਲ ਬਧਾ ਕਚੈ ਧਾਗੈ ।੨੫।।੨੬।।

ਜਿਵੇਂ ਕਿਸਾਨ ਖੇਤੀ ਨੂੰ ਬਚਾਉਣ ਲਈ ਮੋਹੜੀਆਂ ਦੀ ਵਾੜ ਤੇ ਮਾਲੀ ਬਾਗ਼ ਦੀ ਰੱਖਿਆ ਲਈ ਕਿੱਕਰ ਲਗਾਉਂਦਾ ਹੈ । ਜਿਵੇਂ ਚੰਦਨ ਨੂੰ ਬਚਾਉਣ ਲਈ ਕੁਦਰਤ ਨੇ ਸੱਪ ਭੇਜੇ ਹਨ ਤੇ ਬੂਹੇ ਦੀ ਰਾਖੀ ਲਈ ਜੰਦਰਾ ਤੇ ਵੱਜੇ ਹੋਏ ਬੂਹੇ ਅੱਗੇ ਵੀ ਕੁੱਤਾ ਤੇ ਪਹਿਰੇਦਾਰ ਰੱਖ ਲਈਦਾ ਹੈ; ਜਿਵੇਂ ਕੰਵਲ ਦੀ ਰੱਖਿਆ ਲਈ ਕੰਡੇ ਹਨ ਤੇ ਕੋਈ ਸਿਆਣਾ ਵਿਰਲਾ ਹੀ ਹੋਲੀ ਦੇ ਦਿਨਾਂ ਵਿਚ ਖਰੂਦ ਮਚਾਣ ਵਾਲਿਆਂ ਤੋਂ ਜੁਗਤ ਨਾਲ ਬਚ ਨਿਕਲਦਾ ਹੈ; ਜਿਵੇਂ ਗਲ ਦੀ ਮਾਲਾ ਦੇ ਕੱਚ ਦੇ ਮਣਕਿਆਂ ਵਿਚਕਾਰ ਰਤਨ ਦੀ ਦੱਖ ਹੈ ਤੇ ਕੱਚੇ ਧਾਗਿਆਂ ਨੂੰ ਉਣ-ਉਣ ਕੇ ਪੱਕਾ ਰੱਸਾ ਬਣਾਇਆ ਜਾਂਦਾ ਹੈ ਤਾਕਿ ਹਾਥੀ ਨੂੰ ਬੰਨ੍ਹਿਆ ਜਾ ਸਕੇ, ਇਸ ਤਰ੍ਹਾਂ ਇਹ ਸ਼ਕਤੀ, ਤਲਵਾਰਾਂ, ਘੋੜੇ, ਫ਼ੌਜਾਂ, ਛਾਉਣੀਆਂ ਨਿਰੋਲ ਧਰਮ ਦੀ ਖੇਤੀ, ਨਾਨਕ ਦੇ ਬਾਗ, ਸਿੱਖੀ-ਚੰਦਨ ਬ੍ਰਿਛ, ਸਿੱਖ ਧਰਮ ਮੰਦਰ ਦੀ ਰੱਖਿਆ ਲਈ ਹਨ ਤਾਕਿ ਕੋਈ ਮਾਣ ਵਿਚ ਮਤਿਆ ਮੈਗਲ (ਹਾਥੀ) ਰਾਜ ਇਸ ਨੂੰ ਢਾਹ ਢੇਰੀ ਨਾ ਕਰ ਦੇਵੇ ।

ਭਾਈ ਗੁਰਦਾਸ ਜੀ ਨੇ ਪਰਚਾਰਿਆ ਕਿ ਮਾਨ ਮਤੀ ਹਠੀ ਹਕੂਮਤ ਵਿਰੁੱਧ ਬੋਲਣਾ ਤੇ ਉੱਠਣਾ ਧਰਮ ਹੈ । ਸੱਤ ਦਾ ਪਰਚਮ ਝੁਲਾਉਣਾ ਅਤੇ ਕੂੜ ਦੇ ਪਸਾਰੇ ਵਿਰੁੱਧ ਜੰਗ ਹੀ, ਗੁਰੂ ਨਾਨਕ ਦਾ ਧਰਮ ਹੈ । ਜਿਵੇਂ ਗੁਰੂ ਨਾਨਕ ਜੀ ਨੇ ਪੁਰਾਤਨ ਤੁਅੱਸਬ ਅਤੇ ਕਪਟ, ਦੰਭ ਅਤੇ ਘਿਰਣਾਵਾਦ ਦੇ ਗੜ੍ਹਾਂ ਨੂੰ ਤੋੜ ਕੇ ਹੱਕ ਦਾ ਐਲਾਨ ਕੀਤਾ, ਸੱਚ ਦਾ ਡੰਕਾ ਮਾਰਿਆ ਅਤੇ ਸੁਆਰਥੀਆਂ ਭਾਵੇਂ ਨਿੰਦਾ ਵੀ ਕੀਤੀ, ਕੁਰਾਹੀਆ ਵੀ ਕਿਹਾ, ਪਰ ਉਹ ਸੱਚ ਦੇ ਪਰਕਾਸ਼ ਨੂੰ ਹੋਰ ਵਧੇਰੇ ਫੈਲਾਉਣ ਵਿਚ ਜੁੱਟੇ ਰਹੇ । ਇਸੇ ਤਰ੍ਹਾਂ ਛੇਵੇਂ ਪਾਤਸ਼ਾਹ ਹੱਕ ਲਈ ਹੀ ਲੜੇ ਹਨ, ਸੱਚ ਦਾ ਹੀ ਪ੍ਰਕਾਸ਼ ਫੈਲਾ ਰਹੇ ਹਨ । ਪ੍ਰਮਾਣ ਦਿੰਦੇ ਹੋਏ ਭਾਈ ਸਾਹਿਬ ਨੇ ਕਿਹਾ ਕਿ ਸਖਤ ਚੀਜ਼ ਨੂੰ ਸਖ਼ਤ ਹੱਥਾਂ ਨਾਲ ਹੀ ਤੋੜਿਆ ਜਾ ਸਕਦਾ ਹੈ । ਖੂਹ ਵਿੱਚੋਂ ਪਾਣੀ ਕੱਢਣ ਲਈ ਡੋਲ ਨੂੰ ਰੱਸੀ ਨਾਲ ਕੱਸ ਕੇ ਬੰਨ੍ਹਣਾ ਪੈਂਦਾ ਹੈ । ਕਾਲੇ ਸੱਪ ਕੋਲੋਂ ਮਣੀ ਲੈਣ ਲਈ ਸੱਪ ਨੂੰ ਮਾਰਨਾ ਪੈਂਦਾ ਹੈ ਕਿਉਂ ਜੋ ਸੱਪ ਹੱਸ ਕੇ ਮਨੀ ਦੇਣ ਲਈ ਕਦੇ ਤਿਆਰ ਨਹੀਂ ਹੋਵੇਗਾ । ਹਰਨ ਦੀ ਧੁੰਨੀ ਵਿੱਚੋਂ ਕਸਤੂਰੀ ਹਾਸਲ ਕਰਨ ਲਈ ਹਰਨ ਨੂੰ ਮਾਰ ਮੁਕਾਉਣਾ ਅਵੱਸ਼ਕ ਹੈ । ਤਿਲਾਂ ਵਿੱਚੋਂ ਤੇਲ ਬਗ਼ੈਰ ਘਾਣੀ ਦੇ ਪੀੜੇ ਨਹੀਂ ਨਿਕਲ ਸਕਦਾ । ਜਿਸ ਕਿਸੇ ਨੇ ਖੋਪੇ ਦੀ ਗਰੀ ਖਾਣੀ ਹੈ ਉਸ ਨੂੰ ਨਾਰੀਅਲ ਭੰਨਣਾ ਹੀ ਪਵੇਗਾ । ਇਸੇ ਤਰ੍ਹਾਂ ਧਰਮ ਨੂੰ ਬੇਮੁਖਾਂ ਤੇ ਜਾਬਰਾਂ ਦੇ ਚੰਗਲ ਤੋਂ ਬਚਾਉਣ ਲਈ ਲੋਹਾ ਲੈਣਾ ਜ਼ਰੂਰੀ ਬਣ ਜਾਂਦਾ ਹੈ । ਇਹ ਜੋ ਤਲਵਾਰ ਗੁਰੂ ਹਰਿਗੋਬਿੰਦ ਜੀ ਨੇ ਉਠਾਈ ਹੈ, ਧਰਮ ਦੀ ਰਖਸ਼ਾ ਲਈ ਹੈ । ਜਰਵਾਣਿਆਂ ਦੀ ਭੱਖਿਆ ਲਈ ਹੈ । ਗੁਰੂ ਨਾਨਕ ਦਾ ਘਰ, 'ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਦਾ ਰਾਖਾ ਚਲਿਆ ਆ ਰਿਹਾ ਹੈ ਤੇ ਉਹਨਾਂ ਆਦਰਸ਼ਾਂ ਲਈ ਲੜਨਾ ਧਰਮ

ਸਮਝਦਾ ਹੈ ।' ਭਾਈ ਸਾਹਿਬ ਨੇ ਲਿਖਿਆ :

'ਜਿਉਂ ਕਰ ਖੂਹਹੁ ਨਿਕਲੈ ਗਲ ਬਧੇ ਪਾਣੀ ।
ਜਿਉਂ ਮਣਿ ਕਾਲੇ ਸੱਪ ਸਿਰਿ ਹੱਸ ਦੇਇ ਨ ਜਾਣੀ ।
ਜਾਣਿ ਕਥੂਰੀ ਮਿਰਗੁ ਤਨ ਮਰ ਮੁਕੈ ਆਣੀ ।
ਤੇਲ ਤਿਲਹੁ ਕਿਉ ਨਿਕਲੈ ਵਿਣ ਪੀੜੇ ਘਾਣੀ ।
ਜਿਉਂ ਮੂਹਿ ਭਨੇ ਗਰੀ ਦੇ, ਨਲੀਏਰ ਨੀਸਾਣੀ ।
ਬੇਮੁਖਾ ਲੋਹਾ ਸਾਧਿਐ ਵਾਦੀ ਵਾਦਾਣੀ' ।੧੩॥੩੪॥

ਭਾਈ ਸਾਹਿਬ ਨੇ ਇਹਨਾਂ ਬਾਦਸ਼ਾਹਾਂ, ਹੁਕਮਰਾਨਾਂ ਨੂੰ ਝੂਠਾ ਪਾਤਸ਼ਾਹ ਦਰਸਾਇਆ ਤਾਂਕਿ ਲੋਕਾਂ ਉੱਤੇ ਪਾਇਆ ਦਾਬਾ ਹੱਟ ਜਾਏ । ਉਹਨਾਂ ਦੇ ਟਾਕਰੇ ਉੱਤੇ 'ਸੱਚੇ ਪਾਤਸ਼ਾਹ' ਦਾ ਪਰਚਾਰ ਕੀਤਾ । 'ਸਤਿਗੁਰ ਸਚੇ ਪਾਤਸ਼ਾਹ, ਕੂੜੇ ਪਾਤਸ਼ਾਹ ਦੁਨੀਆਵੈ ।' ਝੂਠੇ ਪਾਤਸ਼ਾਹਾਂ ਦੇ ਪਿੱਛੇ ਤੁਰਨ ਵਾਲਿਆਂ ਨੂੰ ਮਨਮੁਖ ਤੇ ਸਵਾਰਥੀ ਕਿਹਾ । ਦਿੱਲੀ ਦੇ ਹੁਕਮ ਉੱਤੇ ਸਿਰ ਨਿਵਾਉਣ ਵਾਲਿਆਂ ਨੂੰ 'ਬੰਦੇ ਦਾ ਬੰਦਾ' ਆਖਿਆ ਤੇ ਬੰਦੇ ਦਾ ਬੰਦਾ ਹੋਣਾ ਨੀਵੀਂ ਮਾੜੀ ਗੱਲ ਦੱਸੀ :

'ਸਤਿਗੁਰ ਸਹਿਬ ਛਤ ਕੇ, ਮਨਮੁਖ ਹੋਏ ਬੰਦੇ ਦਾ ਬੰਦਾ ।
ਹੁਕਮੀ ਬੰਦਾ ਹੋਇ ਕੈ, ਨਿਤ ਉਠ ਜ਼ਾਇ ਸਲਾਮ ਕਰੰਦਾ ।
ਅਠ ਪਹਿਰ ਹੱਥ ਜੋੜ ਕੈ, ਹੋਇ ਹਜ਼ੂਰੀ ਖੜਾ ਰਹੰਦਾ ।
ਗੁਰ ਪੂਰੇ ਵਿਣੁ ਜੂਨਿ ਭਵੰਦਾ ।'

ਪਹਿਲਾਂ ਇਹੋ ਜਿਹੇ ਉਪਦੇਸ਼ ਦਿੱਤੇ ਜਾਂਦੇ ਸਨ ਕਿ 'ਰਾਜੇ ਦਾ ਸੇਵਕ ਬਣ ਕੇ ਮਰਨ ਨਾਲ ਬਹਿਸ਼ਤ ਆਦਿ ਮਿਲਦੇ ਹਨ ।' ਹੁਣ ਸਿੱਖ ਆਗੂ ਇਹ ਖ਼ਿਆਲ ਦੇਣ ਲੱਗ ਪਏ ਕਿ ਸਤਿਗੁਰੂ ਨੂੰ ਛੱਡ ਕੇ ਜਿਹੜੇ ਹੋਰ ਮਨੁੱਖਾਂ ਦੀ ਨੌਕਰੀ ਕਰਦਿਆਂ ਜਾਨ ਦਿੰਦੇ ਹਨ, ਉਹ ਸਫਲ ਜੀਵਨ ਨਹੀਂ ਅਖਵਾ ਸਕਦੇ, ਸਗੋਂ ਉਹਨਾਂ ਦੀ ਆਤਮਾ ਭਟਕਦੀ ਰਹੇਗੀ ਤੇ ਜੂਨਾਂ ਵਿਚ ਟੱਕਰਾਂ ਮਾਰਦੀ ਫਿਰੇਗੀ ।

ਭਾਈ ਗੁਰਦਾਸ ਜੀ ਨੇ ਮਨੁੱਖਾਂ ਨੂੰ ਹੋਰ ਟੁੰਬਦੇ ਹੋਏ ਜਗਾਇਆ । ਇਕ ਪਉੜੀ ਵਿਚ ਆਪ ਨੇ ਜਨਤਾ ਨੂੰ ਸੰਬੋਧਨ ਕਰਦੇ ਹੋਏ ਆਖਿਆ : 'ਭਾਈ, ਤੁਸੀਂ ਆਪਣੇ ਆਪ ਨੂੰ ਚੁਰਾਸੀ ਲੱਖ ਜੂਨਾਂ ਨਾਲੋਂ ਉੱਤਮ ਸਮਝਦੇ ਹੋ, ਪਰ ਤੁਹਾਡੇ ਜਿਹੇ ਮਨੁੱਖਾਂ ਨਾਲੋਂ ਤਾਂ ਪਸ਼ੂ ਚੰਗੇ । ਪਸ਼ੂਆਂ ਦੇ ਦਿਮਾਗ਼ ਨਹੀਂ, ਨ ਸਮਝ ਹੈ, ਪਰ ਤੁਸੀਂ ਤਾਂ ਅਕਲਾਂ ਵਾਲੇ ਹੋ ਕੇ ਵੀ ਪਸ਼ੂਆਂ ਨਾਲੋਂ ਵੱਧ ਗਿਰੇ ਹੋਏ ਕੰਮ ਕਰਦੇ ਹੋ । ਪਸ਼ੂਆਂ ਨੂੰ ਕਦੇ ਕਿਸੇ ਨੇ ਦੂਜੇ ਪਸ਼ੂਆਂ ਤੋਂ ਮੰਗਦੇ ਹੋਏ ਨਹੀਂ ਡਿੱਠਾ, ਨ ਕਦੇ ਕੋਈ ਪੰਛੀ ਇਕ ਪੰਛੀ ਦੇ ਗਿਰਦ ਘੇਰਾ ਘੱਤ ਕੇ ਖ਼ੁਸ਼ਾਮਦ ਕਰਨ ਲਈ ਬੈਠਦੇ ਹਨ : ਚੁਰਾਸੀ ਲੱਖ ਜੂਨਾਂ ਵਿੱਚੋਂ ਮਨੁੱਖ ਤਾਂ ਹੀ ਉੱਚੇ ਹਨ ਜੇ ਕਰਮ ਵੀ ਉੱਚੇ ਕਰੇ । ਤੁਸੀਂ ਅਖੌਤੀ ਉੱਚਿਆਂ ਨੇ ਇਕ ਨੂੰ ਰਾਜਾ ਬਣਾ ਦਿੱਤਾ ਹੈ, ਆਪ ਪਰਜਾ ਬਣ ਬੈਠੇ ਹੋ ਤੇ ਚੰਗੀ ਭਲੀ ਸੁਖੀ ਜ਼ਿੰਦਗੀ ਨੂੰ ਦੁੱਖੀ ਬਣਾ ਲਿਆ ਹੈ । ਆਪਣੇ ਹੱਥੀਂ ਆਪ ਬੇੜੀਆਂ ਪਾ ਲਈਆਂ ਹਨ । ਭਾਈ ਗੁਰਦਾਸ ਜੀ ਨੇ ਕਰੜੇ

ਸ਼ਬਦਾਂ ਵਿਚ ਆਖਿਆ ਕਿ ਕੋਈ ਮਨੁੱਖ ਰਾਜਾ ਨਹੀਂ ਹੋ ਸਕਦਾ, ਉਹ ਮਨੁੱਖ ਹੀ ਹੈ, ਜਿਵੇਂ ਕੁੱਤੇ ਨੂੰ ਰਾਜ-ਤੱਖਤ ਉੱਤੇ ਬਿਠਾ ਦਿਉ, ਉਹ ਆਖ਼ਿਰ ਚੱਕੀ ਚੱਟਣ ਜ਼ਰੂਰ ਜਾਏਗਾ, ਇਸ ਤਰ੍ਹਾਂ ਮਨੁੱਖ, ਮਨੁੱਖ ਹੀ ਹੈ, ਹੋਰ ਕੁਝ ਨਹੀਂ :

'ਮਾਨੁਖ ਮਾਣਸ ਦੇਹ ਤੇ, ਪਸੂ ਪਰੇਤ ਅਚੇਤ ਚੰਗੇਰੇ।
ਹੋਇ ਸੁਚੇਤ ਅਚੇਤ ਹੋਇ, ਮਾਣਸ ਮਾਣਸ ਦੇ ਵੱਲ ਹੇਰੇ।
ਪਸ਼ ਨ ਮੰਗੈ ਪਸ਼ੂ ਤੇ, ਪੰਖੇਰੂ-ਪੰਖੇਰੂ ਘੇਰੇ।
ਚਉਰਾਸੀ ਲੱਖ ਜੂਨ ਵਿਚ, ਉਤਮ ਮਾਣਸ ਜੂਨਿ ਭਲੇਰੇ।
ਉਤਮ ਮਨ ਬਚ ਕਰਮ ਕਰ, ਜਨਮ ਮਰਨ ਭਵਜਲ ਲੱਖ ਫੇਰੇ,
**ਰਾਜਾ ਪਰਜਾ ਹੋਇਕੈ, ਸੁਖ ਵਿਚ ਦੁਖ ਹੋਇ ਭਲੇਰੇ।**
ਕੁੱਤਾ ਰਾਜ ਬਹਾਲੀਐ, ਚੱਕੀ ਚੱਟਣ ਜਾਇ ਅਨ੍ਹੇਰੇ।
ਗੁਰ ਪੂਰੇ ਵਿਣ ਗਰਭ ਵਧੇਰੇ।'

ਭਾਈ ਸਾਹਿਬ ਨੇ ਕਾਰੀ ਚੋਟ ਮਾਰੀ ਉਹਨਾਂ ਪੁਰਸ਼ਾਂ ਉੱਤੇ ਜੋ ਲਾਲਚ ਬੱਧੇ ਇੱਜ਼ਤਾਂ ਪਏ ਵੇਚਦੇ ਸਨ ਤੇ ਕਿਸੇ ਦੇ ਹੱਥ ਠੋਕੇ ਬਣ ਕੇ ਧਰਮ ਨੂੰ ਹਾਨੀ ਪਹੁੰਚਾ ਰਹੇ ਸਨ।

ਭਾਈ ਗੁਰਦਾਸ ਜੀ ਨੇ ਉਹਨਾਂ ਮਨਮਤੀਆਂ ਨੂੰ ਜਿਨ੍ਹਾਂ ਸੱਚ ਦੇ ਪ੍ਰਕਾਸ਼ਣ ਤੇ ਪ੍ਰਚਾਰਨ ਵਿਚ ਔਕੜਾਂ ਪਾਈਆਂ, ਆੜੇ ਹੱਥੀਂ ਲਿਆ। ਜਿਨ੍ਹਾਂ ਨੇ ਦੋਖੀਆਂ ਨਾਲ ਮਿਲ ਕੇ ਗੁਰ-ਗੱਦੀ ਨੂੰ ਦੂਸ਼ਣ ਲਾਏ ਤੇ ਸਰਕਾਰੀ ਦਬਾ ਦੀ ਵਰਤੋਂ ਕੀਤੀ ਅਤੇ ਭੋਲੇ-ਭਾਲੇ ਸਿੱਖਾਂ ਨੂੰ ਕੁਰਾਹੇ ਪਾਇਆ, ਕਰੜੀਆਂ ਚੋਭਾਂ ਮਾਰੀਆਂ ਤੇ ਉਨ੍ਹਾਂ ਦਾ ਸਹੀ ਰੂਪ ਸੰਗਤਾਂ ਸਾਹਮਣੇ ਪ੍ਰਗਟ ਕੀਤਾ। ਜਦ ਦੋਖੀਆਂ ਨੇ ਇਹ ਪ੍ਰਚਾਰ ਕੀਤਾ ਕਿ ਪਹਿਲੇ ਗੁਰੂ ਸਾਹਿਬਾਨ ਧਰਮਸਾਲਾਂ ਵਿਚ ਟਿਕ ਕੇ ਬੈਠਦੇ ਸਨ, ਇਹ ਗੁਰੂ ਹਰਿਗੋਬਿੰਦ ਟਿਕ ਕੇ ਬੈਠਦਾ ਹੀ ਨਹੀਂ; ਪਹਿਲੇ ਗੁਰੂ ਸਾਹਿਬਾਨ ਦੇ ਘਰੀਂ ਪਾਤਸ਼ਾਹ (ਅੰਕਬਰ ਆਦਿ) ਆਉਂਦੇ ਸਨ, ਇਸ ਨੂੰ ਪਾਤਸ਼ਾਹ (ਜਹਾਂਗੀਰ) ਵੱਲੋਂ ਗ੍ਰਿਫ਼ਤਾਰ ਕਰਨ ਦੀਆਂ ਵਿਉਂਤਾਂ ਬਣ ਰਹੀਆਂ ਸਨ। ਅੱਗੇ ਸਿੱਖ ਆ ਕੇ ਗੁਰ ਦੇ ਹਰ ਸਮੇਂ ਦਰਸ਼ਨ ਕਰ ਸਕਦੇ ਸਨ, ਪਰ ਹੁਣ ਇਸ ਦਾ ਪਤਾ ਹੀ ਨਹੀਂ ਲੱਗਦਾ ਕਿ ਕਿਸ ਥਾਂ ਹੈ ? ਅੱਗੇ ਸਤਿਗੁਰ ਜੀ ਮੰਜੀ ਤੇ ਬੈਠ ਕੇ, ਇਕ ਜਗ੍ਹਾ ਟਿਕ ਕੇ ਜਗਤ ਨੂੰ ਤਸੱਲੀ ਦਾਨ ਦਿੰਦੇ ਸਨ। ਇਸ ਨੇ ਤਸੱਲੀ ਦੇਣੀ ਤਾਂ ਇਕ ਪਾਸੇ, ਟਿਕਣਾ ਤਾਂ ਕਿਤੇ ਰਿਹਾ, ਕੁੱਤੇ ਰੱਖਣਾ ਤੇ ਸ਼ਿਕਾਰ ਖੇਲ੍ਹਣਾ ਅਰੰਭ ਕਰ ਦਿੱਤਾ ਹੈ। ਅੱਗੇ ਗੁਰੂ-ਸਤਿਗੁਰੂ ਬਾਣੀ ਰਚਦੇ, ਗਾਉਂਦੇ ਤੇ ਸੁਣਦੇ ਸਨ, ਇਹ ਨਾ ਬਾਣੀ ਕਥਦਾ ਹੈ, ਨ ਸੁਣਦਾ ਹੈ, ਤੇ ਨਾ ਗਾਉਂਦਾ ਹੈ। ਅੱਗੇ ਸੇਵਕ ਨੂੰ ਪਾਸ ਰੱਖਦੇ ਸਨ, ਇਹ ਸੇਵਕਾਂ ਦੀ ਥਾਂ ਦੋਖੀਆਂ ਦੁਸ਼ਟਾਂ ਨੂੰ ਆਗੂ ਕਰ ਕੇ ਮੂੰਹ ਲਗਾ ਰਹੇ ਹਨ। ਭਾਈ ਗੁਰਦਾਸ ਜੀ ਨੇ ਉੱਤਰ ਵੱਜੋਂ ਕਿਹਾ ਕਿ ਇਹ ਸਭ ਪ੍ਰਚਾਰ ਉਹੀ ਕਰ ਰਹੇ ਸਨ, ਜਿਨ੍ਹਾਂ ਦੀ ਮੱਤ ਥੋੜ੍ਹੀ, ਦ੍ਰਿਸ਼ਟੀ ਤੰਗ ਹੈ। ਐਸਾ ਇਕ ਥਾਂ ਨ ਟਿਕ ਕੇ ਸ਼ਿਕਾਰ ਖੇਡ ਕੇ, ਨਵੇਂ ਜੁਰਅਤਿ ਵਾਲੇ ਆਗੂ ਥਾਪ ਕੇ ਗੁਰੂ ਨੇ ਤਾਂ ਸਗੋਂ ਕਠਨ ਰਾਹ ਅਪਣਾਇਆ ਹੈ। ਉਹ ਅਜਰ ਜਰ ਰਹੇ ਹਨ ਤਾਂਕਿ ਸਿੱਖੀ ਦਾ ਮਹਲ ਬੱਚ ਸਕੇ :

'ਧਰਮ ਸਾਲ ਕਰ ਬਹੀਦਾ, ਇਕਤ ਥਾਂ ਨ ਟਿਕੈ ਟਿਕਾਯਾ।
ਪਾਤਸ਼ਾਹ ਘਰ ਆਂਵਦੇ, ਗੜ੍ਹ ਚੜ੍ਹਿਆ ਪਾਤਸ਼ਾਹ ਚੜ੍ਹਾਯਾ।
ਉੱਮਤ ਮਹਿਲ ਨ ਪਾਵਦੀ, ਨੱਠਾ ਫਿਰੇ ਨ ਡਰੈ ਡਰਾਯਾ।
ਮੰਜੀ ਬਹਿ ਸੰਤੋਖਦਾ, ਕੁੱਤੇ ਰੱਖ ਸ਼ਿਕਾਰ ਖਿਲਾਯਾ।
ਬਾਣੀ ਕਰ, ਸੁਣ, ਗਾਂਵਦਾ, ਕਥੈ ਨ ਸੁਣੈ ਗਾਵ ਸੁਣਾਯਾ।
ਸੇਵਕ ਪਾਸ ਨ ਰੱਖੀਅਨਿ, ਦੋਖੀ ਦੁਸ਼ਟ ਆਗੂ ਮੁਹਿ ਲਾਯਾ।
ਸੱਚ ਨ ਲੁਕੈ ਲੁਕਾਇਆ, ਚਰਣ ਕਵਲ ਸਿੱਖ ਲੁਭਾਯਾ।
ਅਜਰ ਜਰੈ ਨ ਆਪ ਜਣਾਯਾ' ।੨੪।।੨੬।।

ਇਨ੍ਹਾਂ ਮਨ ਮਤੀਆਂ ਦੋਖੀਆਂ ਨੂੰ ਭਾਈ ਗੁਰਦਾਸ ਜੀ ਨੇ 'ਘੁਘੂ' ਵਤ ਕਿਹਾ। ਉਹ ਗੁਰੂ ਪਰਤਾਪ ਸੂਰਜ ਦੀ ਚੜ੍ਹਤ ਦੇਖ ਹੀ ਨਹੀਂ ਸਨ ਸਕਦੇ। ਗੁਰੂ ਨੇ ਜੋ 'ਸ੍ਵਾਂਗ' ਨਵਾਂ ਰੂਪ, ਖੰਡੇ ਧਾਰ ਵਾਲਾ ਰਾਹ, ਦੋ ਤਲਵਾਰਾਂ ਬੰਨ੍ਹ ਤੱਖ਼ਤ ਉੱਤੇ ਬੈਠਣ ਵਾਲਾ ਧਾਰਿਆ ਹੈ, ਸਿੱਖਾਂ ਨੂੰ ਉਤਨਾ ਹੀ ਪਿਆਰਾ ਹੋਣਾ ਚਾਹੀਦਾ ਹੈ, ਜਿਤਨਾ ਪਹਿਲਾ ਮੰਜੀ ਉੱਤੇ ਬੈਠਣ ਵਾਲਾ ਸੀ :

'ਜੇ ਗੁਰੂ ਸਾਂਗ ਵਰਤਦਾ, ਦੁਬਿਧਾ ਚਿਤ ਨ ਸਿੱਖਾਂ ਕੇਰੈ।
ਛਿਅ ਰੁਤੀ ਇਕ ਰੁੱਤ ਹੈ, ਘੁਘੂ ਸੁਝ ਨ ਸੁਝੈ ਹੇਰੈ' ।੩੦।।੨੬।।

ਇਨ੍ਹਾਂ ਖ਼ਿਆਲਾਂ ਅਤੇ ਪਰਚਾਰ ਦਾ ਪ੍ਰਭਾਵ ਇਹ ਪਿਆ ਕਿ ਸਿੱਖਾਂ ਵਿਚ ਰਾਜਸੀ ਸੂਝ-ਬੂਝ ਆਵਣ ਲੱਗੀ। ਸੂਰਮੇ ਜਾਨਾਂ ਤਲੀਆਂ ਉੱਤੇ ਰੱਖ ਜੁਆਨੀਆਂ ਭੇਟ ਕਰਨ ਲੱਗੇ। ਦਿਨਾਂ ਵਿਚ ਹੀ ਇਕ ਤਕੜੀ ਫ਼ੌਜ ਬਣ ਗਈ। ਮੁਹਸਨ ਫ਼ਾਨੀ ਨੇ ਲਿਖਿਆ ਹੈ : 'ਗੁਰੂ ਹਰਿਗੋਬਿੰਦ ਉੱਤੇ ਕਈ ਵਾਰ ਵੱਡੇ-ਵੱਡੇ ਲਸ਼ਕਰ ਚੜ੍ਹ ਕੇ ਆਏ, ਪਰ ਉਹ ਰੱਬ ਦੀ ਕ੍ਰਿਪਾ ਨਾਲ ਹਰ ਸਮੇਂ ਕਾਮਯਾਬ ਹੀ ਨਿਕਲਦਾ ਰਹਿਆ।'

ਭਾਈ ਗੁਰਦਾਸ ਜੀ ਆਪਣਾ ਕਰਤੱਵ ਨਿਭਾ ਗਏ ਤੇ ਸਿੱਖ-ਮਹੱਲ ਨੂੰ ਦੋਖੀਆਂ ਦੇ ਹੱਲੇ ਤੋਂ ਸਦਾ ਲਈ ਬਚਾ ਗਏ।



# ੧੦ ਜਿਸ ਡਿਠੇ ਸਭ ਦੁਖ ਜਾਇ

ਸਾਡੀ ਨਿੱਤ ਦੀ ਅਰਦਾਸ ਦੀਆਂ ਪਹਿਲੀਆਂ ਸਾਢੇ ਪੰਜ ਤੁਕਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਉਚਾਰੀਆਂ ਹਨ। ਸ੍ਰੀ ਭਗਉਤੀ ਜੀ ਦੀ ਵਾਰ ਦਾ ਮੁੱਢ ਵੀ ਇਹ ਪਹਿਲੀ ਪਉੜੀ ਹੈ। ਇਸ ਪਉੜੀ ਵਿਚ ਇਕ ਅਸੁਭਾਵਕ ਤੇ ਅਸਾਧਾਰਨ ਤੁਕ ਹੈ :

ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥

ਅਰਦਾਸ ਨੂੰ ਗਹੁ ਨਾਲ ਪੜ੍ਹਨ ਤੇ ਸੁਣਨ ਵਾਲਾ ਸਿੱਖ ਹੈਰਾਨ ਹੁੰਦਾ ਹੈ ਕਿ ਅਰਦਾਸ ਵਿਚ ਗੁਰੂ ਨਾਨਕ ਜੀ ਬਾਰੇ ਸਿਰਫ਼ :

'ਗੁਰੂ ਨਾਨਕ ਲਈ ਧਿਆਇ', ਲਿਖਿਆ ਹੈ।

ਉਹ 'ਗੁਰਾਂ-ਗੁਰ' ਹਨ, ਪਰ ਕੋਈ ਲੰਮੇਰੀ ਉਪਾਸ਼ਨਾ ਨਹੀਂ ਕੀਤੀ ਗਈ। ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਸਬੰਧੀ ਕੇਵਲ ਇਤਨਾ ਹੀ :

'ਫਿਰ ਅੰਗਦ ਤੇ ਗੁਰੂ ਅਮਰ ਦਾਸ ਰਾਮਦਾਸੈ ਹੋਇ ਸਹਾਇ', ਕਹਿਆ ਹੈ।

ਅੰਗਦ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਦੀਆਂ ਕੁਰਬਾਨੀਆਂ, ਘਾਲਣਾ ਤੇ ਸੇਵਾਵਾਂ ਦਾ ਜ਼ਿਕਰ ਨਹੀਂ। ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਸਾਹਿਬ ਜੀ, ਗੁਰੂ ਹਰਿ ਰਾਇ ਸਾਹਿਬ ਮੁਤਅਲਕ :

'ਅਰਜਨ ਹਰਿਗੋਬਿੰਦ ਨੋ ਸਿਮਰੋ ਸ੍ਰੀ ਹਰਿ ਰਾਇ॥'

ਲਿਖ ਕੇ ਸ਼ਰਧਾ ਪ੍ਰਗਟਾ ਦਿੱਤੀ ਹੈ, ਪਰ ਜਦ ਗੁਰੂ ਹਰਿਕ੍ਰਿਸ਼ਨ ਜੀ ਦਾ ਜ਼ਿਕਰ ਆਉਂਦਾ ਹੈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :

''ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭ ਦੁਖ ਜਾਇ॥'

ਇਸ ਲਈ ਇਹ ਸਵਾਲ ਉੱਠਣਾ ਕੁਦਰਤੀ ਹੈ ਕਿ ਐਸਾ ਕਿਉਂ? ਕੀ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਬਖ਼ਸ਼ਿਸ਼ਾਂ ਘੱਟ ਹਨ? ਕੀ ਸ੍ਰੀ ਗੁਰੂ ਅੰਗਦ ਦੇਵ ਜੀ ਦੀਆਂ ਰਹਿਮਤਾਂ ਥੋੜ੍ਹੀਆਂ ਹਨ? ਕੀ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਦੇਣਾਂ ਦੀ ਥੁੜ੍ਹ ਹੈ? ਕੀ

ਸ੍ਰੀ ਗੁਰੂ ਰਾਮਦਾਸ ਜੀ ਦੀਆਂ ਘਾਲਣਾਂ ਦਾ ਵਰਨਣ ਹੋ ਸਕਦਾ ਹੈ ? ਕੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ਼ਹਾਦਤ ਤੁੱਲ ਕੋਈ ਹੋਰ ਕਾਰਨਾਮਾ ਹੈ ? ਕੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੁਰਅਤਿ ਕਰਨ ਵਿਚ ਘੱਟ ਕਮਾਲ ਕੀਤਾ ਹੈ ? ਕੀ ਗੁਰੂ ਹਰਿ ਰਾਇ ਜੀ ਦੀ ਨਿਮ੍ਰਤਾ ਦੀ ਵਿਆਖਿਆ ਕੀਤੀ ਜਾ ਸਕਦੀ ਹੈ ? ਫਿਰ ਨਿਰੋਲ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਇਤਨੀ ਉਪਮਾ ਕਿਉਂ ? ਵੱਖਰਾ ਲੰਮੇਰਾ ਜ਼ਿਕਰ ਕਿਉਂ ?

ਸਾਡੇ ਸਾਖੀਕਾਰਾਂ ਨੇ ਇਸ ਕਥਨ ਦੀ ਡੂੰਘਾਈ ਨਾ ਸਮਝਦੇ ਹੋਏ ਸਾਖੀ ਦਾ ਸਹਾਰਾ ਲੈ ਲਿਆ। ਦਿੱਲੀ ਵਿਚ ਵਾਪਰੀ ਘਟਨਾ ਦਾ ਵਰਣਨ ਕਰ ਕੇ ਲਿਖ ਦਿੱਤਾ ਕਿ--'ਜਦ ਸ੍ਰੀ ਗੁਰ ਹਰਿਕ੍ਰਿਸ਼ਨ ਸਾਹਿਬ ਜੀ ਬੰਗਲਾ ਸਾਹਿਬ ਟਿਕੇ ਹੋਏ ਸਨ ਤਾਂ ਸ਼ਹਿਰ ਵਿਚ ਬੀਮਾਰੀ ਦੀ ਵਬਾ ਫ਼ੈਲ ਗਈ। ਜਦ ਲੋਕਾਂ ਦੀ ਪੀੜਾ ਅਸਹਿ ਹੋ ਗਈ ਤਾਂ ਦੁੱਖ ਹਰਨ ਦਾਤੇ ਨੇ ਝਰੋਖੇ ਵਿਚ ਬੈਠ ਕੇ ਦਰਸ਼ਨ ਦੇਣੇ ਆਰੰਭ ਕਰ ਦਿੱਤੇ। ਜਿਸ-ਜਿਸ ਨੇ ਦਰਸ਼ਨ ਕੀਤੇ ਚਰਨਾਮ੍ਰਿਤ ਪੀਤਾ, ਉਸ ਦੇ ਦੁੱਖ ਦੂਰ ਹੋ ਗਏ ਤੇ ਉਸ ਦੀ ਯਾਦ ਵਿਚ 'ਜਿਸ ਡਿਠੇ ਸਭਿ ਦੁਖਿ ਜਾਇ' ਦੇ ਅੱਖਰ ਹਨ ਜੋ ਦਸਮ ਪਿਤਾ ਨੇ ਪਿੱਛੋਂ ਅੰਕਤ ਕਰ ਦਿੱਤੇ, ਪਰ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੁਭਾਅ, ਕਰਮ, ਲਿਖਤਾਂ ਤੇ ਸ਼ੈਲੀ ਤੋਂ ਜਾਣੂ ਹਨ. ਓਹੀ ਗਵਾਹੀ ਦੇ ਸਕਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਸਦਾ ਡੂੰਘੀ. ਭਾਵ-ਪੂਰਤ ਤੇ ਗੰਭੀਰ ਹੁੰਦੀ ਹੈ। ਉਹ ਇਕ ਸਾਧਾਰਨ ਘਟਨਾ ਨੂੰ ਇਤਨੀ ਉੱਚੀ ਥਾਂ ਨਹੀਂ ਸਨ ਦੇ ਸਕਦੇ। ਪਹਿਲੀਆਂ ਸੱਤ ਪਾਤਸ਼ਾਹੀਆਂ ਦੀਆਂ ਐਸੀਆਂ ਕਈ ਸਾਖੀਆਂ ਮਿਲਦੀਆਂ ਹਨ; ਜਿਨ੍ਹਾਂ ਵਿਚ ਗੁਰੂ ਸਾਹਿਬਾਨ ਦੇ ਰੋਗੀਆਂ ਦੇ ਰੋਗ ਖੰਡਨ ਕਰਨ ਦੀ ਵਾਰਤਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕਸ਼ਮੀਰ ਜਾਣ ਦਾ ਇਕ ਵੱਡਾ ਕਾਰਨ ਉਥੇ 'ਗਿਲਟੀ ਰੋਗ' ਨਾਲ ਤੜਪ ਰਹੇ ਲੋਕਾਂ ਨੂੰ ਧੀਰਜ ਦੇਣਾ ਹੀ ਸੀ। ਮੁੱਲਾਂ ਮੁਹਸਨ ਫਾਨੀ ਨੇ ਰੋਗੀਆਂ ਦੇ ਰੋਗ ਦੂਰ ਕਰਨ ਦਾ ਜ਼ਿਕਰ ਆਪਣੀ ਪੁਸਤਕ 'ਦਬਿਸਤਾਨੇ ਮਜ਼ਾਹਬ' ਵਿਚ ਕੀਤਾ ਹੈ। ਸੋ ਇਸ ਤੁਕ ਦੇ ਲਿਖਣ ਦਾ ਕਾਰਨ ਕਿਧਰੇ ਹੋਰ ਹੀ ਲੱਭਣਾ ਪਵੇਗਾ।

ਅਰਦਾਸ ਸਾਡੀ ਨਿੱਤ ਦੀ ਅਰਜ਼-ਦਾਸ਼ਤ ਹੈ। ਸਾਡਾ ਮੂਲ ਹੈ। ਸਾਡੇ ਲਈ ਪ੍ਰੇਰਨਾ ਹੈ, ਚਿਤਾਵਨੀ ਹੈ। ਪੂਰਨੇ ਹਨ, ਜਿਨ੍ਹਾਂ ਉੱਤੇ ਟੁਰ ਕੇ ਅਸੀਂ 'ਰਾਜ ਕਰੇਗਾ ਖ਼ਾਲਸਾ' ਦਾ ਮਹੱਲ ਉਸਾਰ ਸਕਦੇ ਹਾਂ।

ਅਰਦਾਸ ਦਾ ਇਕ ਹੋਰ ਗੁਣ ਹੈ ਕਿ ਇਸ ਰਾਹੀਂ ਇਤਿਹਾਸ ਦੇ ਸਮੁੰਦਰ ਨੂੰ ਕੂਜ਼ੇ ਵਿਚ ਬੰਦ ਕੀਤਾ ਹੋਇਆ ਹੈ। ਅਰਦਾਸ ਸਿਦਕ ਵਾਲਿਆਂ ਦੀ ਦਾਸਤਾਨ ਹੈ। ਉੱਘੇ ਕਾਰਨਾਮਿਆਂ ਦਾ ਪੰਜ ਮਿੰਟੀ ਇਤਿਹਾਸ (ਕੈਪਸੂਲ) ਹੈ, ਜਿਸ ਵਿੱਚੋਂ ਸਮਾਂ ਸਥਾਨ (ਟਾਈਮ ਐਂਡ ਸਪੇਸ) ਕੱਢ ਲਿਆ ਗਿਆ ਹੈ। ਜੁਗ ਭਾਵੇਂ ਬੀਤ ਜਾਣ, ਪਰ ਇਸ ਦੀ ਤਾਜ਼ਗੀ ਉਵੇਂ ਹੀ ਬਣੀ ਰਹੇਗੀ। ਇਸ ਲਈ ਇਹ ਤੁਕ ਵੀ ਇਤਿਹਾਸ ਦੀ ਕਿਸੇ ਉੱਘੀ ਘਟਨਾ ਦਾ ਚਿੰਨ੍ਹ ਹੈ ਜੋ ਪੰਜ ਸਾਲ ਅੱਠ ਮਹੀਨੇ ਦੇ ਬਾਲਕ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਕਰ ਵਿਖਾਈ ਹੋਵੇਗੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਰਨਣ-ਯੋਗ ਜਾਣ ਅਰਦਾਸ ਦਾ

ਹਿੱਸਾ ਬਣਾਈ ਹੋਵੇਗੀ। ਉਹ ਅਨੋਖੀ ਘਟਨਾ ਕਿਹੜੀ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਜੋਤ' ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਜੁਗਿਤ ਵਿਚ ਆ ਕੇ ਕੀਤੀ ?

ਸ੍ਰੀ ਗੁਰੂ ਹਰਿ ਰਾਇ ਜੀ ਦੇ ਦੋ ਸਪੁੱਤਰ ਸਨ। ਵੱਡੇ ਦਾ ਨਾਮ ਬਾਬਾ ਰਾਮਰਾਏ ਸੀ ਤੇ ਦੂਜੇ ਛੋਟੇ ਦਾ ਪਾਵਨ ਨਾਮ (ਗੁਰੂ) ਹਰਿਕ੍ਰਿਸ਼ਨ ਸੀ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਹੁੰਦਿਆਂ ਹੀ ੧੬੫੮ ਈ: ਵਿਚ ਔਰੰਗਜ਼ੇਬ 'ਲਹੂ ਦਾ ਦਰਿਆ ਤਰ ਕੇ' ਤੱਖ਼ਤ ਉੱਤੇ ਬੈਠਾ। ਔਰੰਗਜ਼ੇਬ ਨੇ ਕੁਝ ਸਾਲਾਂ ਵਿਚ ਹੀ ਆਪਣੇ ਭਰਾਵਾਂ ਨੂੰ ਮਾਰ, ਪਿਤਾ ਨੂੰ ਕੈਦ ਕਰ, ਮੁਲਾਣਿਆਂ ਨੂੰ ਰਿਸ਼ਵਤ ਦੇ ਕੇ ਆਪਣੇ ਵੱਲ ਦਾ ਕਰ ਕੇ ਤੱਖ਼ਤ ਤੇ ਤਾਜ, ਸੁਰਖਿਅਤ ਕਰ ਲਿਆ। ਬਾਬਾ ਧੀਰਮਲ ਵੀ ਕੁਝ ਸਮੇਂ ਤੋਂ ਵਿੱਸ ਘੋਲ ਰਹੇ ਸਨ। ਔਰੰਗਜ਼ੇਬ ਦੇ ਉਨ੍ਹਾਂ ਕੰਨ ਭਰਨੇ ਅਰੰਭੇ। ਦਲੀਲਾਂ ਦਿੱਤੀਆਂ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਉਸ ਦਾ ਗੁਰ-ਗੱਦੀ ਵਾਲਾ ਬਣਦਾ ਹੱਕ ਖੋਹਿਆ ਹੈ। ਹਿੰਦੂ ਰਾਜਿਆਂ ਨੂੰ ਸ਼ਹਿ ਵੀ ਦੇ ਰਿਹਾ ਹੈ। ਔਰੰਗਜ਼ੇਬ ਦੀ ਗੁਰੂ ਘਰ ਨਾਲ ਕੋਈ ਸਿੱਧੀ ਟੱਕਰ ਨਹੀਂ ਸੀ ਹੋਈ ਇਸ ਲਈ ਉਸ ਬਹੁਤੇ ਕੰਨ ਨਾ ਧਰੇ, ਪਰ ਜਦ ਬਹੁਤ ਹੀ ਜ਼ੋਰ ਲੱਗਾ ਤਾਂ ਉਸ ਨੇ ਧੀਰਮਲ ਵੱਲੋਂ ਲਗਾਏ ਦੂਸ਼ਨਾਂ ਦਾ ਉੱਤਰ ਮੰਗਿਆ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪ ਜਾਣਾ ਤਾਂ ਮੁਨਾਸਬ ਨਾ ਸਮਝਿਆ, ਪਰ ਆਪਣੇ ਵੱਡੇ ਪੁੱਤਰ ਬਾਬਾ ਰਾਮਰਾਏ ਜੀ ਨੂੰ ਯੋਗ ਜਾਣ, ਬਖਸ਼ਿਸ਼ਾਂ ਦੇ, ਦਿੱਲੀ ਭੇਜਿਆ। ਬਾਬਾ ਰਾਮਰਾਏ ਜੀ ਨੇ ਧੀਰਮਲ ਵੱਲੋਂ ਉਠਾਈ ਹਰ ਉਕਤੀ, ਕੀਤੀ ਹਰ ਹੁਜਤ ਤੇ ਲਗਾਇ ਹਰ ਦੂਸ਼ਨ ਦਾ ਨਿਰਣੇ-ਜਨਕ ਜੁਆਬ ਦਿੱਤਾ, ਪਰ ਹੌਲੀ-ਹੌਲੀ ਸ਼ਾਹੀ ਦਰਬਾਰ ਦੀ ਰੰਗਤ ਚੜ੍ਹਨ ਲੱਗੀ। ਦਿੱਲੀ ਦੀ ਝਾਲ ਨਾ ਝੱਲ ਸਕੇ। ਰੁਹਬ ਤੇ ਦਬਾਅ ਵਿਚ ਆ ਗਏ। ਔਰੰਗਜ਼ੇਬ ਦੇ ਹੁਕਮਾਂ ਨਾਲ ਛੋਟੀ-ਛੋਟੀ ਗੱਲੋਂ ਸਿਰ ਲੱਥਦੇ ਦੇਖ ਕੁਝ ਘਬਰਾਹਟ ਤੇ ਫਿਰ ਖ਼ੁਸ਼ਾਮਦ ਵਿਚ ਆ 'ਕਮਜ਼ੋਰੀ' ਦਿਖਾਉਣ ਲੱਗ ਪਏ। ਅਖੀਰ ਵਿਚ ਤਾਂ ਕਮਜ਼ੋਰੀ, ਖ਼ੁਸ਼ਾਮਦ ਦੀ ਹੱਦ ਹੀ ਕਰ ਦਿੱਤੀ। ਜਦ ਔਰੰਗਜ਼ੇਬ ਨੇ ਇਹ ਪੁੱਛਿਆ ਕਿ 'ਤੁਸੀਂ ਨਿੱਤ ਗਾਈ ਜਾਂਦੀ, 'ਆਸਾ ਦੀ ਵਾਰ' ਵਿਚ ਇਹ ਕਿਉਂ ਪੜ੍ਹਦੇ ਹੋ'—

'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥
ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ' ॥

ਬਾਬਾ ਰਾਮਰਾਇ ਜੀ ਭੈ-ਭੀਤ ਤਾਂ ਹੋਏ ਹੀ ਸਨ, ਆਖਣ ਲੱਗੇ, 'ਅਸੀਂ ਇਹ ਤਾਂ ਨਹੀਂ ਪੜ੍ਹਦੇ', ਅਸੀਂ ਤਾਂ ਗਾਉਂਦੇ ਹਾਂ :

'ਮਿਟੀ ਬੇਇਮਾਨ ਕੀ ਪੇੜੈ ਕਈ ਕੁਮ੍ਹਿਆਰ' ॥

ਡਿੱਗ ਪਏ, ਖ਼ੁਸ਼ਾਮਦ ਵਿਚ ਆ ਗਏ, ਜੋਤ ਰੂਪ ਬਾਣੀ ਨੂੰ ਵਟਾ ਗਏ। ਤੁਕ ਦੇ ਅਰਥ ਸਮਝਾਉਣਾ ਕੋਈ ਔਖਾ ਨਹੀਂ ਸੀ। ਗੁਰੂ ਨਾਨਕ ਜੀ ਆਪਣੇ ਸੁਭਾਅ ਅਨੁਸਾਰ ਮਿੱਠੀਆਂ ਟਕੋਰਾਂ ਕਰਦੇ ਸਨ। ਬੁੱਲ੍ਹੀਆਂ ਵਿਚ ਨਿੰਮ੍ਹਾ-ਨਿੰਮ੍ਹਾ ਮੁਸਕਰਾਉਂਦੇ ਹੀ ਅਗਲੇ ਦੇ ਅਉਗੁਣ ਦਰਸਾ ਜਾਂਦੇ ਸਨ। 'ਆਸਾ ਦੀ ਵਾਰ' ਇਸ ਦੀ ਸੁੰਦਰ ਮਿਸਾਲ ਹੈ। ਜਦ

ਬ੍ਰਾਹਮਣਾਂ ਤੇ ਜਜਮਾਨਾਂ ਕੋਲੋਂ ਦਾਤਾਂ ਲੈਂਦੇ ਨੂੰ ਟਕੋਰ ਕਰਨੀ ਹੈ ਤਾਂ ਮਿੱਠੇ ਸੁਭਾਅ ਅਨੁਸਾਰ ਫ਼ਰਮਾਉਂਦੇ ਹਨ :

'ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥
ਵਢੀਅਹਿ ਹਥ ਦਲਾਲ ਕੇ ਮੁਸਫੀ ਇਹ ਕਰੇਇ' ॥

ਗੁਰੂ ਨਾਨਕ ਜੀ ਕਹਿੰਦੇ ਹਨ : 'ਕੈਸਾ ਸਵਾਦ ਆਵੇ ਜਦ ਦਾਨ ਵਿਚ ਦਿੱਤਾ ਚੋਰੀ ਦਾ ਭਾਂਡਾ ਉਥੇ ਬੈਠੇ ਪਿਤਰ ਸਿਞਾਣ ਲੈਣ। ਚੋਰੀ ਦੀ ਸਜ਼ਾ ਤਾਂ ਮਿਲੇਗੀ ਹੀ, ਪਰ ਵਿਚੋਲੇ ਬ੍ਰਾਹਮਣ ਦੇ ਹੱਥ ਕੱਟੇ ਜਾਣਗੇ। ਉਹਨਾਂ ਦਾ ਫ਼ਰਮਾਣ ਸੀ ਕਿ ਅੱਗੇ ਉਹ ਹੀ ਮਿਲਦਾ ਹੈ ਜੋ ਆਪ ਖੱਟਿਆ ਤੇ ਘਾਲਿਆ ਜਾਏ।

ਇਸੇ ਤਰ੍ਹਾਂ ਪ੍ਰਸਿੱਧ ਪਰਚਲਤ ਮੁਸਲਮਾਨੀ ਖ਼ਿਆਲ ਨੂੰ ਰੱਦ ਕਰਨਾ ਸੀ ਜਿਸ ਅਨੁਸਾਰ ਇਹ ਕਿਹਾ ਜਾਂਦਾ ਸੀ : 'ਰੂਹ ਸਰੀਰ ਨਾਲ ਦੱਬੀ ਜਾਂਦੀ ਹੈ ਤੇ ਰੂਹ ਰੋਜ਼ੇ-ਹਸ਼ਰ ਵੇਲੇ ਮਸ਼ਹਰ ਦੇ ਮੈਦਾਨ ਵਿਚ ਕਬਰ ਵਿੱਚੋਂ ਉੱਠ ਕੇ ਆਪਣਾ ਹਿਸਾਬ ਚੁਕਾਏਗੀ। ਉਸ ਸਮੇਂ ਹਜ਼ਰਤ ਮੁਹੰਮਦ ਸਾਹਿਬ ਦੀ ਸਿਫ਼ਾਰਸ਼ ਉਸ ਨੂੰ ਦੋਜ਼ਕ ਦੀ ਅੱਗ ਤੋਂ ਬਚਾ ਲਵੇਗੀ ਕਿਉਂ ਜੋ ਉਸ ਨੇ ਹਜ਼ਰਤ ਮੁਹੰਮਦ ਸਾਹਿਬ ਦੀ ਸਿੱਖਿਆ ਅਨੁਸਾਰ ਦੱਬੇ ਰਹਿਣ ਦਾ ਅਮਲ ਕੀਤਾ ਹੈ।' ਗੁਰੂ ਨਾਨਕ ਜੀ ਜੁਗਤੀ ਨਾਲ ਕਹਿੰਦੇ ਹਨ : 'ਮੰਨਿਆ ਕਿ ਰੂਹ ਵੀ ਸਰੀਰ ਨਾਲ ਦੱਬੀ ਗਈ ਹੈ ਤੇ ਜੇ ਫਿਰ ਕੁਮ੍ਹਿਆਰ ਕਬਰ ਦੀ ਮਿੱਟੀ ਨੂੰ ਚਿਕਨੀ ਜਾਣ ਘਰ ਲੈ ਜਾਏ, ਮਿੱਟੀ ਨੂੰ ਗੁੰਨ੍ਹ ਕੇ ਭਾਂਡੇ ਬਣਾਏ ਤੇ ਭਾਂਡਿਆਂ ਨੂੰ ਬਣਾਉਣ ਲਈ ਅੱਗ ਉੱਤੇ ਰੱਖੇ। ਜੇ ਉਸ ਮਿੱਟੀ ਵਿਚ ਰੂਹ ਹੈ ਤਾਂ ਉਸ ਨੂੰ ਚੀਕਾਂ ਮਾਰਦਿਆਂ ਤਾਂ ਕਿਸੇ ਨਹੀਂ ਸੁਣਿਆ। ਇਹ ਖਿਆਲ ਹੀ ਠੀਕ ਨਹੀਂ ਕਿ ਸਰੀਰ ਦੱਬਣ ਨਾਲ ਰੂਹ ਨੂੰ ਕੋਈ ਸੁਆਬ ਮਿਲਦਾ ਹੈ। ਜਿਤਨਾ ਚਿਰ ਜੀਵਾਤਮਾ ਸਰੀਰ ਵਿਚ ਰਹਿੰਦਾ ਸੀ, ਤਦੋਂ ਦੇ ਕੀਤੇ ਹੋਏ ਕਰਮਾਂ ਅਨੁਸਾਰ ਹੀ ਉਸ ਦੀ ਕਿਸਮਤ ਦਾ ਫ਼ੈਸਲਾ ਹੁੰਦਾ ਹੈ। ਦੱਬਣ ਜਾਂ ਸਾੜਨ ਨਾਲ ਆਤਮਾ ਨੂੰ ਕੋਈ ਲਾਭ ਜਾਂ ਹਾਨਿ ਨਹੀਂ।' ਬਾਬਾ ਰਾਮਰਾਏ ਜੀ ਸਭ ਕੁਝ ਸਮਝਾ ਸਕਦੇ ਸਨ; ਵਿਦਵਾਨ ਸਨ, ਪਰ ਡਰ ਗਏ। ਜਦ ਕਮਜ਼ੋਰੀ ਤੇ ਖ਼ੁਸ਼ਾਮਦ ਦੀ ਸਾਰੀ ਵਾਰਤਾ ਦਾ ਗੁਰੂ ਹਰਿਰਾਇ ਜੀ ਨੂੰ ਪਤਾ ਲੱਗਾ ਤਾਂ ਉਸੇ ਵਕਤ ਉਹਨਾਂ ਹੁਕਮ ਦਿੱਤਾ :

'ਜੋ ਰਾਮਰਾਏ ਦੇ ਮੱਥੇ ਲੱਗੇਗਾ ਉਹ ਮੇਰਾ ਸਿੱਖ ਨਹੀਂ।'
'ਇਮ ਸੁਨਿ ਸ੍ਰੀ ਸਤਿਗੁਰ ਹਰਿਰਾਇ।
ਸੁਤ ਦ੍ਰਿਸ਼ ਤੇ ਕੁਝ ਰਿਸ ਮਨ ਲਯਾਇ।
ਗੁਰਤਾ ਉਚਿਤ ਨਹੀਂ ਰਾਖਯੋ ਮਾਨ।
ਸ਼ਬਦ ਬਿਪਰਜੈ ਕੀਨਿ ਬਖਾਨਿ।
ਪਹਿਲੇ ਪਾਤਸ਼ਾਹ ਕੇ ਬਾਕ।
ਫੇਰ ਸਕਹਿ ਕੋਇ ਨਾ ਮਤਿ ਰਾਕ।'

ਕੋਈ ਵੀ ਕੰਗਾਲ ਬੁੱਧੀ ਵਾਲਾ ਗੁਰੂ ਨਾਨਕ ਜੀ ਦੇ ਵਾਕ ਬਦਲਾਉਣ ਦਾ ਹੱਕ ਨਹੀਂ ਰੱਖਦਾ। ਰਾਮਰਾਇ ਕਮਜ਼ੋਰ ਮਨ ਹੈ, ਖ਼ੁਸ਼ਾਮਦ ਵਿਚ ਆ ਗਿਆ ਹੈ :

'ਬਡ ਐਸ਼ਵਰਜ ਹੇਠ ਕਰਿ ਫੂਲਾ।
ਆਸ਼ੇ ਸਤਿਗੁਰੂ ਉਰ ਤੇ ਭੂਲਾ।
ਅਬ ਹਮਰੈ ਮੁਖ ਲਾਗਹਿ ਨਾਹੀ।
ਰਹਹੁ ਆਪ ਤੁਰਕੇਸੁਰ ਮਾਹੀ।
ਦਰਸਹਿ ਨਹਿ ਦਰਸਾਵਹਿ ਦਰਸ਼ਨ।
ਕਰਹਿ ਤੁਰਕ ਲਛਮੀ ਜੁ ਸੁਪਰਸਨ।'

ਦੂਸਰੇ ਪਾਸੇ ਜੋ (ਗੁਰੂ) ਹਰਿਕ੍ਰਿਸ਼ਨ ਜੀ ਦੇ ਮੱਥੇ ਲੱਗੇਗਾ ਉਸ ਦੇ ਨਾ ਕੇਵਲ ਦੁੱਖ ਹੀ ਦੂਰ ਹੋਣਗੇ ਸਗੋਂ ਪਰਮ ਪਦਵੀ ਨੂੰ ਵੀ ਪ੍ਰਾਪਤ ਕਰ ਲਵੇਗਾ। ਇਸ ਗਹਿਰ ਗੰਭੀਰਤਾ ਨਾਲ ਉਚਾਰੇ ਤੇ ਦੂਰ ਦ੍ਰਿਸ਼ਟੀ ਵਾਲੇ ਅਲੌਕਿਕ ਰਹੱਸ ਵਾਲੇ ਵਾਕ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸ਼ਬਦਾਂ ਵਿਚ ਵਰਤ ਕੇ ਉਚਾਰਨ ਕੀਤਾ। 'ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ ॥'

ਬੰਸ਼ਾਵਲੀਨਾਮਾ ਨੇ ਇਤਿਹਾਸਕ ਗਵਾਹੀ ਦਿੱਤੀ ਹੈ ਕਿ ਔਰੰਗਜ਼ੇਬ ਆਪੂੰ ਬੰਗਲਾ ਸਾਹਿਬ, ਜਿੱਥੇ ਪਹਿਲਾਂ ਗੁਰੂ ਹਰਿਕ੍ਰਿਸ਼ਨ ਜੀ ਆ ਕੇ ਟਿਕੇ ਸਨ, ਦੀਦਾਰ ਲਈ ਤਰਲੇ ਲੈਂਦਾ ਰਿਹਾ ਹੈ। ਮਹਾਰਾਜ ਨੇ ਉਸ ਦਾ ਆਉਣਾ ਸੁਣਦੇ-ਸਾਰ ਬੂਹਾ ਬੰਦ ਕਰਵਾ ਦਿੱਤਾ ਸੀ। 'ਅੱਧੀ ਘੜੀ ਔਰੰਗਾ ਬਾਹਰ ਖੜਾ ਰਿਹਾ', ਦੀ ਵਾਰਤਾ ਭਾਈ ਕੇਸਰ ਸਿੰਘ ਛਿੱਬਰ ਨੇ ਲਿਖੀ ਹੈ। ਇਹ ਹੀ ਤਾਂ ਅੰਤਰ ਹੈ। ਉਧਰ ਰਾਮਰਾਇ ਔਰੰਗਜ਼ੇਬ ਦੀ ਖ਼ੁਸ਼ਾਮਦ ਕਰਦਾ ਹੈ, ਇਧਰ ਔਰੰਗਜ਼ੇਬ ਅੱਠਵੇਂ ਪਾਤਸ਼ਾਹ ਦੇ ਦੀਦਾਰ ਲਈ ਦਲ੍ਹੀਜ਼ਾਂ ਤੇ ਖੜਾ ਹੈ। ਧੰਨ ਗੁਰੂ ਹਰਿਕ੍ਰਿਸ਼ਨ ਜੀ।

ਜਿਨ੍ਹਾਂ ਨੇ ਸੰਸਾਰ ਦੇ ਭਲੇ ਲਈ ਵੱਖਰੇ ਪੂਰਨੇ ਪਾਣੇ ਹਨ ਉਹ ਇਨ੍ਹਾਂ ਖ਼ੁਸ਼ਾਮਦਾਂ, ਲਾਲਚਾਂ ਤੇ ਡਰਾਵਿਆਂ ਤੋਂ ਉੱਚੇ ਹੋਣੇ ਚਾਹੀਦੇ ਹਨ। ਗੁਰੂ ਹਰਿਕ੍ਰਸ਼ਨ ਜੀ ਐਸੇ ਹੀ ਹਨ। ਗੁਰੂ ਨੂੰ ਤਾਂ 'ਗੁਰ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹ ਲੋਇ' ਹੋਣਾ ਲੋੜੀਦਾ ਹੈ। ਗੁਰੂ ਆਪ ਸ਼ਾਂਤ ਚਿੱਤ ਹਿਮਾਲਾ ਹੈ ਤੇ ਉਸ ਦੀ ਰੌਸ਼ਨੀ ਤੋਂ ਹੀ ਸੰਸਾਰ ਨੇ ਰੋਸ਼ਨੀ ਲੈਣੀ ਹੈ। ਗੁਰੂ ਤੋਂ ਤਾਂ ਤਪਦੇ ਸੰਸਾਰ ਨੇ ਠੰਢਕ ਲੈਣੀ ਹੈ, ਜੇ ਉਹ ਹੀ ਤਪਸ਼ ਵਿਚ ਆ ਗਿਆ ਤਾਂ ਲੋਕਾਂ ਦਾ ਕੀ ਬਣੇਗਾ। ਗੁਰੂ ਹਰਿਕ੍ਰਿਸ਼ਨ ਜੀ ਨੇ ਅਮਲੀ ਤੌਰ ਉੱਤੇ ਜਗਤ ਨੂੰ ਰੋਸ਼ਨੀ ਦਿੱਤੀ ਤੇ ਠੰਢ ਵਰਤਾਈ।

ਇਹ ਇਕ ਵਿਗਿਆਨਕ ਸੱਚਾਈ ਹੈ ਕਿ ਚੰਦ ਕੋਲ ਆਪਣੀ ਰੋਸ਼ਨੀ ਨਹੀਂ। ਉਹ ਸੂਰਜ ਕੋਲੋਂ ਰੌਸ਼ਨੀ ਲੈਂਦਾ ਹੈ। ਜੋ ਤਸਵੀਰਾਂ ਚੰਨ ਤੋਂ ਆਰਮਸਟਾਂਗ ਆਦਿ ਲੈ ਕੇ ਆਏ ਹਨ ਉਹਨਾਂ ਤੋਂ ਪਤਾ ਲੱਗਾ ਹੈ ਕਿ ਚੰਦ ਦੇ 'ਹਨੇਰਾ' ਤੇ 'ਚਾਨਣਾ' ਦੋ ਪੱਖ ਹਨ। ਤਸਵੀਰਾਂ ਤੋਂ ਹੀ ਪਤਾ ਲੱਗਾ ਹੈ ਕਿ ਚੰਦ ਦੇ ਚਾਨਣੇ ਪੱਖ ਵੱਲ ਬਰਫ਼ ਦੇ ਵੱਡੇ-ਵੱਡੇ ਤੋਦੇ ਹਨ ਅਤੇ ਦੂਜੇ ਪੱਖ ਵੱਲ ਕਈ ਮੀਲ ਡੂੰਘੀਆਂ ਖਾਈਆਂ (ਕਰੇਟਸ) ਹਨ। ਜਦ

ਸੂਰਜ ਦੀਆਂ ਕਿਰਨਾਂ ਬਰਫ਼ ਉੱਤੇ ਪੈਂਦੀਆਂ ਹਨ ਤਾਂ ਚੰਨ ਚਮਕਣ ਲੱਗ ਪੈਂਦਾ ਹੈ। ਜਦ ਪੂਰਨ ਤੌਰ ਉੱਤੇ ਕਿਰਨਾਂ ਪੈਂਦੀਆਂ ਤੇ ਪੂਰਾ ਚਾਨਣਾ ਪੱਖ ਸਾਹਮਣੇ ਆਉਂਦਾ ਹੈ ਤਾਂ 'ਪੂਰਨਮਾਸ਼ੀ' ਦਾ ਰੂਪ ਧਾਰ ਲੈਂਦਾ ਹੈ। ਸੂਰਜ ਦੀਆਂ ਕਿਰਨਾਂ ਡੂੰਘੀਆਂ ਖੱਡਾਂ ਵਿਚ ਵੀ ਪੈਂਦੀਆਂ ਹਨ, ਪਰ ਉਹ ਵਾਪਸ ਨਹੀਂ ਆ ਸਕਦੀਆਂ ਤਾਂ ਚੰਨ ਚਾਨਣੀ ਨਹੀਂ ਦੇਂਦਾ, ਕਾਲਖ ਵੰਡਦਾ ਹੈ। ਉਹ ਰਾਤ ਮੱਸਿਆ ਦੀ ਰਾਤ ਹੈ। ਇਸ ਤਰ੍ਹਾਂ ਜਦ ਗੁਰੂ ਨਾਨਕ ਦੀ ਜੋਤ ਦੀਆਂ ਸੂਰਜ ਰੂਪੀ ਕਿਰਨਾਂ ਭਾਈ ਲਹਿਣਾ ਜੀ ਦੇ 'ਹਿਵੈ' ਹਿਰਦੇ ਉੱਤੇ ਪਈਆਂ ਤਾਂ ਉਹ ਚਮਕ ਉੱਠੇ। ਰੌਸ਼ਨੀ ਤੇ ਠੰਢ ਵੰਡਣ ਲੱਗੇ ਤੇ ਆਖ਼ਰ ਆਪ ਹੀ ਜੋਤ (ਸੂਰਜ) ਬਣ ਗਏ। ਗੁਰੂ ਸੰਤਾਨ ਦੇ ਮਨ ਹੰਕਾਰ ਦੇ ਟੋਏ ਵਿਚ ਡਿੱਗੇ ਹੋਣ ਕਾਰਨ, ਗੁਰੂ ਜੋਤ ਕਿਰਨਾਂ ਦੇ ਪ੍ਰਭਾਵ ਤੋਂ ਕੋਰੇ ਦੇ ਕੋਰੇ ਹੀ ਰਹੇ। ਸਗੋਂ ਕਈ ਵਾਰੀ ਤਾਂ ਈਰਖਾ ਤੇ ਕੀਨੇ ਵਿਚ ਸੜਦੇ ਰਹੇ। ਬਾਬਾ ਦਾਤੂ ਜੀ ਨੇ ਤਾਂ ਗੁਰੂ ਅਮਰਦਾਸ ਜੀ ਦੇ ਪਵਿੱਤਰ ਸਰੀਰ ਨੂੰ ਲੱਤ ਮਾਰ ਕੇ ਤਾਂ ਸਾੜੇ ਦੀ ਹੱਦ ਹੀ ਕਰ ਦਿੱਤੀ। ਗੁਰੂ ਸੰਤਾਨ ਬਾਬਾ ਪ੍ਰਿਥੀ ਚੰਦ ਜੀ, 'ਮੀਣਾ' ਹੀ ਰਹੇ ਤੇ ਰੌਸ਼ਨੀ ਤੋਂ ਵਾਂਝੇ ਰਹਿ ਗਏ। ਗੁਰੂ ਅਰਜਨ ਜੀ ਨੇ ਘਰ ਵਿਚ ਹੀ ਪਾ ਲਈ। ਇਸੇ ਤਰ੍ਹਾਂ ਬਾਬਾ ਰਾਮਰਾਇ ਜੀ ਖ਼ੁਸ਼ਾਮਦ ਦੀ ਖੱਡ ਵਿੱਚੋਂ ਬਾਹਰ ਨਾ ਨਿਕਲ ਸਕੇ ਤੇ ਵਿੱਚੇ ਹੀ ਖੁਭੇ ਰਹੇ। ਗੁਰੂ ਹਰਿਕ੍ਰਿਸ਼ਨ ਜੀ ਹਿਮਾਲਾ ਸਨ, ਹਿਵੈ ਘਰ ਸਨ। ਗੁਰੂ ਜੋਤ ਦੀ ਰੌਸ਼ਨੀ ਨਾਲ ਚਮਕੇ ਤੇ ਜੋਤ ਹੀ ਬਣ ਗਏ ਤੇ ਐਸਾ ਚਮਕੇ ਕਿ ਅਸੀਂ ਰੋਜ਼ ਅਰਦਾਸ ਵਿਚ ਪੜ੍ਹਦੇ ਹਾਂ :

'ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ।'

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਸਾਰਾ ਜੀਵਨ ਹੀ ਮਿਸਾਲ ਰੂਪ ਹੈ। ਗੁਰੂ ਆਯੂ ਵਿਚ ਬੇਸ਼ੱਕ ਛੋਟੇ ਸਨ, ਪਰ 'ਜੋਤਿ' ਉਹ ਹੀ ਸੀ ਜਿਸ ਨੇ 'ਬਾਬਰ' ਨੂੰ 'ਜਾਬਰ' ਕਹਿਣ ਤੋਂ ਸੰਕੋਚ ਨਹੀਂ ਕੀਤਾ ਸੀ। ਜਿਸ ਨੇ ਹੁਮਾਯੂੰ ਦੀ ਹਠ-ਧਰਮੀ ਨੂੰ ਝੰਝੋੜਿਆ ਸੀ। ਜਿਸ ਨੇ ਜਹਾਂਗੀਰ ਦੀ ਈਨ ਨਾ ਮੰਨਦੇ ਹੋਏ ਤੱਤੀਆਂ ਤਵੀਆਂ ਨੂੰ ਪ੍ਰਵਾਨ ਕਰ ਦੇਗ ਵਿਚ ਉਬਾਲੇ ਖਾਧੇ ਸੀ ਅਤੇ ਗੁਰੂ ਹਰਿਗੋਬਿੰਦ ਦੇ ਰੂਪ ਵਿਚ ਦੋ ਤਲਵਾਰਾਂ ਬੰਨ੍ਹ ਸ਼ਾਹਜਹਾਨ ਨਾਲ ਲੋਹਾ ਲਿਆ ਸੀ। ਇਸ ਗੁਰ ਵਿਅਕਤੀ, ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਨੇ ਔਰੰਗਜ਼ੇਬ ਨੂੰ ਉਸੇ ਤਰ੍ਹਾਂ ਹੀ ਟਿੱਚ ਕੀਤਾ। ਸਿਰ ਝੁਕਾਉਣਾ ਤਾਂ ਇਕ ਪਾਸੇ ਰਿਹਾ ਉਸ ਦੇ ਕੋਲ ਜਾਣਾ ਵੀ ਉਚਿਤ ਨ ਜਾਣਿਆ, ਐਸੇ ਪੂਰਨੇ ਜਿਨ੍ਹਾਂ ਉੱਤੇ ਤੁਰ ਕੇ ਸਿੱਖਾਂ ਨੇ ਨਵਾਂ ਇਤਿਹਾਸ ਬਣਾਇਆ।

ਗੁਰੂ ਹਰਿਕ੍ਰਿਸਨ ਜੀ ਦਾ ਵੱਡਾ ਪਰਉਪਕਾਰ ਗੁਰ-ਗੱਦੀ ਨੂੰ ਠੀਕ ਹੱਥਾਂ ਵਿਚ ਦੇਣਾ ਹੈ। ਠੀਕ ਅਗਵਾਈ ਕਰ ਕੇ ਗੱਦੀ ਦੀ ਪਵਿੱਤ੍ਰਤਾ ਕਾਇਮ ਰੱਖਣੀ ਹੈ। ਮਹਾਂ-ਕਵੀ ਸੰਤੋਖ ਸਿੰਘ ਜੀ ਨੇ ਇਸ ਸੰਬੰਧ ਵਿਚ ਸੁੰਦਰ ਵਾਰਤਾ ਲਿਖੀ ਹੈ। ਉਹ ਲਿਖਦੇ ਹਨ ਕਿ ਬਾਲਕ ਦੇ ਤਿੰਨ ਵੱਡੇ ਔਗੁਣ ਮਿਥੇ ਜਾਂਦੇ ਹਨ :

'ਬਾਲ ਬੈਸ ਬ੍ਰਿਧ ਗਿਆਨ ਮਹਿ ਸਮਰਥ ਸ੍ਰੀ ਗੁਰਦੇਵ।
ਪਦ ਅਰਵਿੰਦਨਿ ਬੰਦਨਾ ਮੁਕਤਿ ਪਾਇ ਜਿਨ ਸੇਵ।'

ਪਹਿਲਾ—ਬਾਲਕ ਬਿਰਧ ਗਿਆਨ ਨਹੀਂ ਹੁੰਦਾ।

ਦੂਸਰਾ—ਬਾਲਕ ਸੁਤੰਤਰ ਦਾਨ ਨਹੀਂ ਦੇ ਸਕਦਾ।

ਤੀਸਰਾ—ਸੁਤੰਤਰ ਅਗਵਾਈ ਨਹੀਂ ਕਰ ਸਕਦਾ।

ਪਰ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜੀਵਨ ਚਰਿਤ੍ਰ ਇਸ ਗੱਲ ਦਾ ਭਲੀ ਪ੍ਰਕਾਰ ਪ੍ਰਗਟਾਵਾ ਹੈ ਕਿ ਗੁਰਦੇਵ ਇਨ੍ਹਾਂ ਤਿੰਨਾਂ ਬਾਲਕ ਕਮਜ਼ੋਰੀਆਂ ਤੋਂ ਉੱਤੇ ਸਨ। ਬਿਰਧ-ਗਿਆਨ ਸਨ, ਸੁਤੰਤਰ ਦਾਨ ਦੇਂਦੇ ਸਨ ਤੇ ਸਭ ਤੋਂ ਉੱਪਰ ਐਸੀ ਸੁੰਦਰ ਤੇ ਸੁਤੰਤਰ ਅਗਵਾਈ ਕੀਤੀ ਜਿਸ ਨੇ ਜ਼ੁਲਮਾਂ ਨੂੰ ਠੱਲ੍ਹ ਪਾਈ ਤੇ ਸਿੱਖੀ ਨੂੰ ਸਿਖਰ ਤਕ ਪੁਚਾਇਆ।

ਕੁਝ ਕੁ ਸਾਲਾਂ ਦੀ ਪੁਰਾਣੀ ਵਿਥਿਆ ਹੈ ਕਿ ਸੰਸਾਰ ਭਰ ਦੇ ਸਾਇੰਸਦਾਨਾਂ ਦਾ ਇਕ ਇਕੱਠ ਨਿਊਯਾਰਕ ਹੋਇਆ। ਉਸ ਇਕੱਠ ਦਾ ਵਿਚਾਰ ਧੁਰਾ ਸੀ ਕਿ ਪੁਲਾੜ (Space) ਵਿਚ ਕਿਵੇਂ ਪੁੱਜਿਆ ਜਾਏ। ਸਾਂਝੀ ਵਿਚਾਰ ਦਾ 'ਤੱਤ' ਇਹ ਸੀ ਕਿ ਪੁਲਾੜ ਵਿਚ ਪੁੱਜਣ ਲਈ ਸਭ ਤੋਂ ਪਹਿਲਾਂ ਐਸੀ ਧਾਤ ਦੀ ਲੋੜ ਹੈ ਜੋ ਨਾ ਪਿਘਲ ਸਕੇ, ਨਾ ਜਲ ਸਕੇ ਤੇ ਨਾ ਹੀ ਵਾਪਸ ਧਰਤੀ ਵੱਲ ਆਉਣ ਵੇਲੇ ਸੜੇ। ਉਹਨਾਂ ਉਸ ਧਾਤ ਦਾ ਨਾਮ 'ਸੁਪਰ ਸਟੀਲ' ਮਿਥਿਆ ਸੀ। ਐਸੀ ਧਾਤ ਤਿਆਰ ਹੋਣ ਉੱਤੇ ਹੀ ਜੀਵ ਪੁਲਾੜ ਵਿਚ ਭੇਜਿਆ ਜਾ ਸਕਿਆ। ਤੱਤ ਦੀ ਗੱਲ ਸਦਾ ਥੋੜ੍ਹੀ ਹੋਇਆ ਕਰਦੀ ਹੈ। ਵਿਅਕਤੀ ਗੁਰੂ ਹਰਿਕ੍ਰਿਸ਼ਨ ਨੇ ਸਮੇਂ ਦੀ ਪ੍ਰਸਥਿਤੀ ਨੂੰ ਸਮਝਦੇ ਹੋਏ ਦੂਰ ਦ੍ਰਿਸ਼ਟੀ ਨਾਲ ਦੇਖ ਕੇ ਤੱਤ ਦੀ ਗੱਲ ਆਖੀ ਸੀ :

'ਬਾਬਾ ਬਸਹਿ ਜਿ ਗਰਾਮ ਬਕਾਲੇ।
ਬਨਿ ਗੁਰੁ ਸੰਗਤਿ ਸਕਲ ਸਮਾਲੇ।'

ਗੁਰੂ ਜੀ ਨੇ 'ਬਾਬਾ ਬਕਾਲਾ' ਫ਼ਰਮਾ ਕੇ ਗੁਰ-ਗੱਦੀ ਦਾ ਫ਼ੈਸਲਾ ਸੁਣਾ ਦਿੱਤਾ। ਅੱਠਵੇਂ ਪਾਤਸ਼ਾਹ ਨੇ ਇਹ ਸਮਝ ਲਿਆ ਸੀ ਕਿ ਸੰਸਾਰ ਨੂੰ ਜੇ ਕੋਈ ਜ਼ਾਲਮ ਦੇ ਜ਼ੁਲਮਾਂ ਤੋਂ ਛੁਟਕਾਰਾ ਦਿਵਾ ਸਕਦਾ ਹੈ ਤਾਂ ਕੋਈ ਸੁਪਰ ਸਟੀਲ, ਸੁਪਰਮੈਨ ਹੀ। ਕੋਈ ਲੋਹ ਪੁਰਸ਼ ਤੇ ਕੋਈ ਮਹਾਨ ਪੁਰਸ਼ ਹੀ। ਉਸ ਮਹਾਂਪੁਰਸ਼ (ਬਾਬਾ) ਦਾ ਵਾਸਾ 'ਬਕਾਲਾ' ਵਿਚ ਹੈ। ਆਉਣ ਵਾਲੇ ਸਮੇਂ ਦੇ ਦੁੱਖਾਂ ਦਾ ਇਲਾਜ ਕੇਵਲ ਦੋ ਅੱਖਰਾਂ ਵਿਚ ਦਰਸਾ ਦਿੱਤਾ। ਪੰਥ ਦੇ ਬੇੜੇ ਨੂੰ ਉਹ ਹੀ ਕੰਢੇ ਲਗਾ ਸਕੇਗਾ ਜੋ ਸਰੀਰ ਤੋਂ ਉੱਚਾ ਉੱਠੇਗਾ ਤੇ ਸਿੱਖਾਂ ਨੂੰ ਉਠਾਏਗਾ। ਜੋ ਦੁਨੀਆਂ ਦੇ ਮੋਹ ਬੰਧਨਾਂ ਨੂੰ ਤੋੜ ਆਜ਼ਾਦ ਹੋਵੇਗਾ ਤੇ ਸਿੱਖਾਂ ਨੂੰ ਵੀ ਕਰੇਗਾ। ਉਹ ਲੋਹ-ਪੁਰਸ਼ ਗੁਰੂ ਤੇਗ਼ ਬਹਾਦਰ ਸਨ। ਗੁਰੂ ਹਰਿਕ੍ਰਿਸ਼ਨ ਜੀ ਦੀ ਸੁਤੰਤਰ ਅਗਵਾਈ ਨੇ ਹੀ ਗੁਰੂ ਤੇਗ਼ ਬਹਾਦਰ ਹੱਥੀਂ ਵਾਗ-ਡੋਰ ਦਿੱਤੀ। ਉਸ ਸੁਚੱਜੀ ਅਗਵਾਈ ਅਤੇ ਪਰਉਪਕਾਰ ਦਾ ਸਦਕਾ ਹੀ ਦੇਸ਼ ਜ਼ੁਲਮਾਂ ਤੋਂ ਬਚਿਆ ਤੇ ਸਿੱਖ ਕੌਮ ਦੀ ਰੂਪ ਰੇਖਾ ਬਣੀ। ਆਪ ਜੀ ਦੇ ਕਾਰਨਾਮਿਆਂ ਦਾ ਸਦਕਾ ਹੀ ਸੀਸ ਝੁਕਦਾ ਹੈ ਤੇ ਮਨ ਬੋਲ ਉੱਠਦਾ ਹੈ :

'ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥' ○

## ੧੧ ਹੋਰਿਓ ਗੰਗ ਵਹਾਈਐ

ਭਾਈ ਸੱਤਾ ਤੇ ਭਾਈ ਬਲਵੰਡ ਜੀ ਨੇ ਗੁਰੂ ਉਪਮਾ ਵਿਚ ਰਾਮਕਲੀ ਰਾਗ ਵਿਚ ਇਕ ਵਾਰ ਆਖੀ ਹੈ। ਉਸ ਵਾਰ ਦੀ ਚਉਥੀ ਪਉੜੀ ਦੀਆਂ ਤੁਕਾਂ ਹਨ 'ਹੋਰਿਓ ਗੰਗ ਵਹਾਈਐ, ਦੁਨਿਆਈ ਆਖੈ ਕਿਕਿਓਨੁ। ਨਾਨਕ ਈਸਰਿ ਜਗ ਨਾਥਿ, ਉਚਹਦੀ ਵੈਣੁ ਵਿਰਕਿਓਨੁ ॥' ਜਿਸ ਦਾ ਭਾਵ ਅਰਥ ਹੈ : 'ਦੁਨੀਆਂ ਆਖਦੀ ਹੈ ਜਗਤ ਦੇ ਨਾਥ ਗੁਰੂ ਨਾਨਕ ਨੇ ਹੱਦ ਦਾ ਉੱਚਾ ਬਚਨ (ਉਚਹਦੀ ਵੈਣੁ) ਬੋਲਿਆ ਹੈ। ਗੁਰੂ ਨੇ ਹਰ ਅਜਬ ਇਹ ਕੀਤਾ ਹੈ ਕਿ ਹੋਰ ਪਾਸਿਓਂ, ਉਲਟੀ ਗੰਗਾ ਚਲਾ ਦਿੱਤੀ ਹੈ। ਇਹ ਗੁਰੂ ਸਾਹਿਬ ਨੇ ਕੀ ਕੀਤਾ ?' ਫਿਰ ਉਹ ਆਪ ਹੀ ਉੱਤਰ ਵੱਜੋਂ ਆਖਦੇ ਹਨ : 'ਹ ਲੋਕੋ ! ਦੇਖੋ, ਜੋ ਗੁਰੂ ਬਾਬੇ ਨਾਨਕ ਨੇ ਕੀਤਾ। ਸੰਸਾਰੀ ਰੀਤ ਮੁਤਾਬਕ ਗੁਰੂ ਨਾਨਕ ਜੀ ਨੂੰ ਆਪਣੀ ਗੱਦੀ ਵਿੱਚੋਂ ਕਿਸੇ ਇਕ ਨੂੰ ਦੇਣੀ ਚਾਹੀਦੀ ਸੀ, ਪਰ ਗੁਰੂ ਨੇ ਸਿੱਖਾਂ, ਪੁੱਤਰਾ ਤੇ ਸੰਬੰਧੀਆਂ ਦੀ ਪਰਖ ਸ਼ੁਰੂ ਕਰ ਦਿੱਤੀ ਤੇ ਜਦ ਪਰਖਿਆ ਤਾਂ ਸਿਰਫ਼ ਲਹਿਣਾ ਹੀ ਉੱਭਰਿਆ। ਗੁਰੂ ਨਾਨਕ ਆਪਣਾ ਫ਼ੈਸਲਾ ਸੁਨਾਣ ਵਿਚ ਜ਼ਰਾ ਨ ਝਿਜਕੇ ਤੇ ਬਾਬਾ ਲਹਿਣਾ ਜੀ ਦੇ ਸਿਰ ਗੁਰਿਆਈ ਦਾ ਛਤਰ ਧਰ ਦਿੱਤਾ ਤੇ ਲਹਿਣਾ ਜੀ ਦੀ ਸ਼ੋਭਾ ਆਸਮਾਨ ਤਕ ਅਪੜਾ ਦਿੱਤੀ' :

'ਸਿਖਾਂ ਪੁਤ੍ਰਾਂ ਘੋਖਿ ਕੈ, ਸਭ ਉਮਤਿ ਵੇਖਹੁ ਜਿਕਿਓਨੁ ॥
ਜਾ ਸੁਧੋਸੁ, ਤਾਂ ਲਹਿਣਾ ਟਿਕਿਓਨੁ ॥' (ਗੁਰੂ ਗ੍ਰੰਥ ਸਾਹਿਬ, ਪੰਨਾ ੯੬੭)

ਇਹ ਸੀ ਉਲਟ ਗੰਗਾ ਜੋ ਮਿਥੀਆਂ ਹੋਈਆਂ ਮਰਿਆਦਾਂ ਨੂੰ ਭੰਨ ਗੁਰੂ ਨਾਨਕ ਨੇ ਚਲਾਈ। ਹੱਦ ਦੀ ਉੱਚੀ ਗੱਲ ਸੀ, ਆਪਣੀ ਜੋਤ ਬਾਬਾ ਲਹਿਣਾ ਦੀ ਜੋਤ ਵਿਚ ਮਿਲਾਉਣੀ। ਸਾਖੀਕਾਰਾਂ ਗਵਾਹੀ ਭਰੀ ਹੈ ਕਿ ਆਖ਼ਰੀ ਪਰਖ ਵੇਲੇ ਜਦ ਸਾਰੇ ਹੱਟ ਗਏ ਤਾਂ ਕੇਵਲ ਭਾਈ ਲਹਿਣਾ ਜੀ ਹੀ ਰਹਿ ਗਏ। ਉਸ ਵੇਲੇ ਗੁਰੂ ਨਾਨਕ ਜੀ ਨੇ ਪੁੱਛਿਆ : 'ਲਹਣਿਆ ! ਤੂੰ ਕਿਉਂ ਨਹੀਂ ਜਾਂਦਾ ?' ਤਾਂ ਭਾਈ ਲਹਿਣਾ ਜੀ ਨੇ ਉੱਤਰ ਦਿੱਤਾ : 'ਬਾਬਾ ! ਹਰ ਕਿਸੇ ਦਾ ਕੋਈ ਟਿਕਾਣਾ ਹੋਵੇਗਾ, ਮੇਰਾ (ਤੁਹਾਡੇ ਸਿਵਾ) ਕੋਈ ਨਹੀਂ।' ਗੁਰੂ ਨਾਨਕ ਜੀ ਝੱਟ ਬੋਲ ਉੱਠੇ : 'ਲਹਿਣਾ ਜੀ, ਮੇਰਾ ਵੀ ਕੋਈ ਟਿਕਾਣਾ ਨਹੀਂ।

ਮੈਂ ਵੀ ਆਪਣੀ ਜੋਤ ਟਿਕਾਣ ਲਈ ਟਿਕਾਣਾ ਪਿਆ ਲੱਭਦਾ ਸਾਂ, ਅੱਜ ਲਹਿਣੇ ਦੀ (ਆਤਮਾ) ਵਿਚ ਜੋਤ ਟਿਕਾਣ ਦਾ ਟਿਕਾਣਾ ਮਿਲਿਆ ਹੈ।' ਉਸੇ ਸਮੇਂ ਭਾਈ ਲਹਿਣਾ ਜੀ ਦੀਆਂ ਪਰਦੱਖਣਾਂ ਲਈਆਂ ਤੇ ਜੋਤ ਟਿਕਾ ਕੇ ਸਿਰ ਝੁਕਾ ਦਿੱਤਾ। ਭਾਈ ਸੱਤਾ ਜੀ ਨੇ ਇਹ ਕੌਤਕ ਸੁਣ ਕਹਿਆ ਕਿ ਆਤਮਾ ਬਾਬਾ ਲਹਿਣਾ ਜੀ ਦੀ ਆਤਮਾ ਵਿਚ ਇਉਂ ਮਿਲ ਗਈ ਜਿਵੇਂ ਇਕ ਹੀ ਹੁੰਦੀ ਹੈ। ਗੁਰੂ ਨਾਨਕ ਨੇ ਆਪਣੇ ਆਪ ਨੂੰ, ਆਪਣੇ 'ਆਪੇ' (ਬਾਬਾ ਲਹਿਣਾ ਜੀ) ਨਾਲ ਸਾਵਾਂ ਕਰ ਲਿਆ। ਹੱਦ ਦੀ ਉੱਚੀ ਗੱਲ ਸੀ ਜੋ ਗੁਰੂ ਨਾਨਕ ਨੇ ਕੀਤੀ :

'ਜੋਤਿ ਸਮਾਣੀ ਜੋਤ ਮਾਹਿ,
ਆਪੁ ਆਪੈ ਸੇਤੀ ਮਿਕਿਓਨੁ ॥'

ਇਸੇ 'ਹੋਰਿਓ ਗੰਗ' ਤੇ ਹੱਦ ਦੀ ਉੱਚੀ ਘਟਨਾ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵੀ ਕੀਤਾ ਹੈ। ਉਹ ਫ਼ਰਮਾਂਦੇ ਹਨ ਕਿ ਸੰਸਾਰਕ ਰੀਤੀ ਪਰਚਲਤ ਹੈ ਕਿ ਬਾਪ ਬਾਦਸ਼ਾਹ ਦੇ ਮਰਨ ਉੱਤੇ ਪੁੱਤਰ ਤੇ ਫਿਰ ਵੱਡਾ ਪੁੱਤਰ ਤੱਖਤ ਤੇ ਬੈਠਦਾ ਹੈ। ਪੁੱਤਰ ਤੱਖ਼ਤ ਬੈਠਦੇ ਸਾਰ ਹੀ ਆਪਣੇ ਨਾਮ ਦਾ ਸਿੱਕਾ ਚਲਾਉਂਦਾ ਹੈ। ਆਪਣਾ ਹੁਕਮ ਟੋਰਦਾ ਹੈ। ਪਿਛਲੇ-ਰਿਆਂ ਨਾਲੋਂ ਵੱਖਰੀਆਂ ਲੀਹਾਂ ਪਾਉਂਦਾ ਹੈ। ਆਪਣੇ ਨਾਮ ਦਾ ਸਿੱਕਾ ਜ਼ਾਰੀ ਕਰਦਾ ਹੈ, ਪਰ ਗੁਰੂ ਨਾਨਕ ਦੇ ਘਰ ਨਿਰਾਲੀ ਵੀਚਾਰ ਹੈ। ਇਸ ਘਰ ਪੁੱਤਰਾਂ, ਸੰਬੰਧੀਆਂ ਦਾ ਕੋਈ ਲਿਹਾਜ਼ ਨਹੀਂ। ਗੱਦੀ ਯੋਗ ਨੂੰ ਹੀ ਮਿਲਦੀ ਹੈ ਭਾਵੇਂ ਉਹ ਓਪਰਾ ਹੋਵੇ, ਦੂਰ ਦਾ ਰਿਸ਼ਤੇਦਾਰ ਵੀ ਨ ਹੋਵੇ। ਇਹ ਸਭ ਤੋਂ ਵਧਵੀਂ ਗੱਲ ਕਿ ਸਿੱਕਾ ਵੀ ਉਹ ਹੀ ਚਲਦਾ ਹੈ, ਲੀਹ ਵੀ ਉਹ ਹੈ। ਨਾਮ ਵੀ ਉਹ ਹੀ ਰਹਿੰਦਾ ਹੈ, ਨਾਨਕ :

'ਦੁਨਿਆਵੀ ਪਾਤਿਸ਼ਾਹ ਹੋਇ,'
ਦੋਇ ਮਰੇ ਪੁੱਤੈ ਪਤਸ਼ਾਹੀ।
ਦੋਹੀ ਫੇਰੈ ਆਪਣੀ,
ਹੁਕਮੀ ਬੰਦੇ ਸਭ ਸਿਪਾਹੀ।
ਕੁਤਬਾ ਜਾਇ ਪੜ੍ਹਾਇੰਦਾ,
ਕਾਜੀ ਮੁਲਾਂ ਭਰੈ ਉਗਾਹੀ।
ਟਕਸਾਲੇ ਸਿੱਕਾ ਪਵੈ,
ਹੁਕਮੈ ਵਿਚ ਸੁਪੈਦੀ ਸਯਾਹੀ।
ਮਾਲ ਮੁਲਕ ਅਪਣਾਇਦਾ,
ਤਖ਼ਤ ਬਖ਼ਤ ਚੜ੍ਹ ਬੇਪਰਵਾਹੀ।
ਬਾਬਾਣੈ ਘਰ ਚਾਲ ਹੈ,
ਗੁਰਮੁਖ ਗਾਡੀ ਰਾਹ ਨਿਬਾਹੀ।
ਇਕ ਦੋਹੀ ਟਕਸਾਲ ਇਕ,
ਕੁਤਬਾ ਤਖ਼ਤ ਸਦਾ ਦਰਗਾਹੀ ॥'

ਇਸ ਤਰ੍ਹਾਂ ਦੀ 'ਹਰਿਰਿ ਗੰਗ' ਗੁਰੂ ਨਾਨਕ ਨੇ ਵਹਾਈ ਤੇ ਫਿਰ ਵਗਦੀ ਹੀ ਰਹੀ। ਨਾਮੁਮਕਨ ਨੂੰ ਮੁਮਕਨ ਗੁਰੂ ਹੀ ਬਣਾਂਦੇ ਰਹੇ।

ਇਹੋ ਜਿਹੀ ਹੀ ਇਕ ਅਨੋਖੀ ਗੱਲ, ਨਿਰਾਲੀ ਕ੍ਰਿਆ, ਹੱਦ ਦਾ ਉੱਚਾ ਕਰਮ, ਨਾਵੇਂ ਨਾਨਕ ਗੁਰੂ ਤੇਗ਼ ਬਹਾਦਰ ਜੀ ਨੇ ਕੀਤਾ। ਗੁਰੂ ਗੋਬਿੰਦ ਸਿੰਘ ਜੀ ਫ਼ਰਮਾਉਂਦੇ ਹਨ: 'ਤੇਗ਼ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂ ਆਨਿ' ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਉਚਾਰੀ ਆਤਮ ਕਥਾ 'ਬਚਿੱਤਰ ਨਾਟਕ' ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਬਾਰੇ ਤਾਂ ਕੋਈ ਜ਼ਿਕਰ ਨਹੀਂ ਕੀਤਾ, ਪਰ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਾ ਵਰਨਣ ਬਹੁਤ ਹੀ ਰਹਸ-ਮਈ ਢੰਗ ਨਾਲ ਕੀਤਾ ਹੈ। ਇਹ ਸੁਆਲ ਸੁਭਾਵਕ ਉੱਠਦਾ ਹੈ ਕਿ ਐਸਾ ਕਿਉਂ? ਕੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਗੁਰੂ ਗੋਬਿੰਦ ਸਿੰਘ ਜੀ ਦੀ ਨਜ਼ਰ ਵਿਚ 'ਬਚਿੱਤਰ' ਨਹੀਂ ਸੀ? ਇਸ ਦੇ ਉਲਟ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਵਿਚ ਕਿਹੜੀ ਵਿਲਖਣਤਾ ਤੇ ਅਨੋਖਾ-ਪਣ ਸੀ ਜਿਸ ਦਾ ਖ਼ਾਸ ਉਚੇਚਾ ਜ਼ਿਕਰ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ। ਇਸ ਗੱਲ ਦਾ ਧਿਆਨ ਪੱਕਾ ਰਹਿਣਾ ਚਾਹੀਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਆਪਣੀ ਆਤਮ ਕਥਾ ਵਿਚ 'ਅਜੀਬ' ਅਨੋਖੀਆਂ ਤੇ 'ਬਚਿੱਤਰ' ਘਟਨਾਵਾਂ ਦਾ ਹੀ ਜ਼ਿਕਰ ਕਰ ਰਹੇ ਹਨ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਉਨ੍ਹਾਂ ਦੀ ਜਾਚੇ ਅਲੌਕਿਕ ਤਾਂ ਹੈ, ਪਰ ਵਿਲੱਖਣ ਤੇ ਬਚਿੱਤਰ ਨਹੀਂ। ਗੁਰੂ ਅਰਜਨ ਦੇਵ ਦੀ ਕੁਰਬਾਨੀ ਗੁਰਬਾਣੀ (ਗ੍ਰੰਥ ਜੀ), ਸੰਗਤ, ਪੰਗਤ ਲਈ ਸੀ। ਵਕਤ ਦਾ ਬਾਦਸ਼ਾਹ ਜਹਾਂਗੀਰ ਦੁੱਧ ਰੂਪ ਸ਼ਬਦ ਚਾਟੇ ਵਿਚ ਖ਼ੁਸ਼ਾਮਦ ਰੂਪ ਕਾਂਜੀ ਜ਼ਬਰਦਸਤੀ ਪੁਆਉਣਾ ਚਾਹੁੰਦਾ ਸੀ। ਗੁਰੂ ਅਰਜਨ ਜੀ 'ਖਸਮ ਕੀ ਬਾਣੀ' ਵਿਚ ਐਸਾ ਰਲਾ ਸਹਾਰ ਨਹੀਂ ਸਨ ਸਕਦੇ। ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਤਿਆਰ ਹੋ ਗਏ। ਇਸ ਤਰ੍ਹਾਂ ਹੰਕਾਰ ਦਾ ਬੋਲ ਬੋਲਦਿਆਂ ਚੰਦੂ ਪਾਪੀ ਆਪ ਚੁਬਾਰਾ ਬਣਿਆ ਤੇ ਗੁਰੂ ਘਰ ਨੂੰ ਉਸ ਮੋਰੀ ਥਾਪੀ। ਸੰਗਤਾਂ ਨੇ ਐਸੇ ਹੰਕਾਰੀ ਚੰਦੂ ਸੰਬੰਧੀ ਬੇਨਤੀ ਕਰ ਭੇਜੀ ਕਿ ਪਾਤਸ਼ਾਹ:

'ਨਿੰਦੀ ਯਾ ਬਿੱਧ ਇਨ ਗੁਰ ਗਦੀ।
ਕਰੀ ਨ ਚਾਕੀਏ ਇਨ ਕੇ ਸ਼ਾਦੀ॥'

ਗੁਰੂ ਜੀ ਨੇ ਸੰਗਤ ਦੇ ਸਨਮਾਨ ਹਿਤ ਸ਼ਹਾਦਤ ਦੇ ਦਿੱਤੀ। ਪੰਗਤ ਵਿਚ ਬੈਠ ਦੁਖੀ ਖੁਸਰੋ ਨੇ ਪਰਸ਼ਾਦਾ ਛਕਿਆ। ਆਪ ਉੱਤੇ ਦੂਸ਼ਨ ਲੱਗੇ, ਪਰ ਆਪ ਪੰਗਤ ਦੀ ਮਰਯਾਦਾ ਦਾ ਸਤਿਕਾਰ ਕਾਇਮ ਰੱਖਣ ਲਈ ਕੁਰਬਾਨ ਹੋ ਗਏ। ਆਦਰਸ਼ਾਂ ਦਾ ਪਹਿਰਾ ਦੇਂਦੇ ਹੋਏ ਤੱਤੀ ਤਵੀ ਉੱਤੇ ਬੈਠ ਗਏ। ਉਬਲਦੇ ਪਾਣੀ ਦੀ ਦੇਗ ਵਿਚ ਟਿੱਕ ਗਏ। ਇਹ ਤਸੀਹੇ, ਕੁਰਬਾਨੀ, 'ਸਿੱਖੀ ਮਹੱਲ' ਦੀ ਰੱਖਿਆ ਲਈ ਸੀ। ਗੁਰੂ ਗੋਬਿੰਦ ਸਿੰਘ ਜੀ ਜਾਣਦੇ ਸਨ ਕਿ ਐਸੀਆਂ ਮਿਸਾਲਾਂ ਮਿਲ ਸਕਦੀਆਂ ਹਨ ਜਦ ਆਪਣੇ ਆਦਰਸ਼ਾਂ ਲਈ ਕਿਸੇ ਸੂਲੀ ਚੜ੍ਹਨਾ ਜਾਂ ਉਪੱਠੀ ਖੱਲ ਲੁਹਾਣੀ ਪਰਵਾਨ ਕਰ ਲਈ ਹੋਵੇ। ਸੋ ਉਨ੍ਹਾਂ ਆਪਣੇ ਬਚਿੱਤਰ ਨਾਟਕ ਵਿਚ ਇਸ ਸ਼ਹਾਦਤ ਦਾ ਜ਼ਿਕਰ ਨਹੀਂ ਕੀਤਾ, ਪਰ ਬਚਿੱਤ੍ਰ ਹੈ ਗੁਰੂ ਤੇਗ਼ ਬਹਾਦਰ ਦੀ ਸ਼ਹਾਦਤ। ਸਿੱਖੀ ਅਸੂਲ ਅਤੇ ਮਰਯਾਦਾ 'ਤਿਲਕ, ਜੰਞੂ, ਚੋਟੀ

ਜਾਂ ਹਿੰਦੂ ਰਹਿਤ-ਬਹਿਤ ਨੂੰ ਪਰਵਾਨ ਨਹੀਂ ਕਰਦੇ, ਸਗੋਂ ਗੁਰੂ ਸਾਹਿਬਾਨ ਇਨ੍ਹਾਂ ਵਿਰੁੱਧ ਤਗੜਾ ਸੰਘਰਸ਼ ਕਰਦੇ ਚਲੇ ਆ ਰਹੇ ਸਨ। ਲੁਕਾਈ ਨੂੰ ਇਨ੍ਹਾਂ ਕਰਮ ਉਪਾਸ਼-ਨਾਵਾਂ ਤੋਂ ਉੱਚਾ ਉਠਾਣ ਦਾ ਜਤਨ ਕਰ ਰਹੇ ਸਨ, ਪਰ ੧੬੬੪ ਈ: ਨੂੰ ਜਦ ਔਰੰਗਜ਼ੇਬ ਨੇ ਤੱਖ਼ਤ ਬੈਠਣ ਦੇ ੬ ਸਾਲ ਬਾਅਦ ਆਪਣੀ ਨਵੀਂ ਤੁਅੱਸਬ ਭਰੀ ਧਾਰਮਿਕ ਨੀਤੀ ਦਾ ਐਲਾਨ ਕਰ ਕੇ ਗਵਾਂਢੀ ਕੌਮ ਨੂੰ ਜ਼ਬਰਦਸਤੀ ਇਸਲਾਮ ਦੇ ਦਾਇਰੇ ਅੰਦਰ ਲਿਆਉਣ ਦਾ ਪ੍ਰੋਗਰਾਮ ਅਰੰਭਿਆ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਰੋਕ ਪਾਉਣ ਦਾ ਬਾਨ੍ਹਣੂ ਬੰਨ੍ਹਿਆ। ਠਰ੍ਹਮੇ, ਧੀਰਜ ਨਾਲ ਸਮਝਾਉਣਾ ਹੋਰ ਗੱਲ ਹੈ ਤੇ ਜ਼ੋਰ ਜਬਰ ਨਾਲ ਹੋਰ। ਈਨ ਮੰਨਣ ਨੂੰ ਗੁਰੂ ਜੀ ਕਾਇਰ-ਪੁਣਾ ਗਿਣਦੇ ਸਨ ਤੇ ਜਬਰ ਕਰਨ ਵਾਲੇ ਨੂੰ ਜ਼ਾਲਮ। ਗੁਰੂ ਤੇਗ਼ ਬਹਾਦਰ ਜੀ ਤਾਂ ਸੂਝਵਾਨ ਹੀ ਉਸ ਨੂੰ ਗਿਣਦੇ ਹਨ ਜੋ ਨ ਜਬਰ ਕਰੇ ਤੇ ਨ ਹੀ ਜਬਰ ਅੱਗੇ ਝੁਕੇ :

'ਭੈ ਕਾਹੂ ਕਉ ਦੇਤਿ ਨਹਿ,
ਨਹਿ ਭੈ ਮਾਨਤ ਆਨਿ।
ਕਹੁ ਨਾਨਕ ਸੁਨਿ ਰੇ ਮਨਾ,
ਗਿਆਨੀ ਤਾਹਿ ਬਖਾਨਿ ॥'

ਗੁਰੂ ਜੀ ਸਾਹਮਣੇ ਗੁਰੂ ਨਾਨਕ ਜੀ ਵਾਲਾ ਹੀ ਆਦਰਸ਼ ਸੀ ਕਿ ਜੇ ਖ਼ੂਨ ਭਰੀ ਤਲਵਾਰ ਸਿਰ ਉੱਤੇ ਰੱਖ ਕੋਈ ਸ਼ਾਹ ਆਦਰਸ਼ ਤੋਂ ਗਿਰਾਉਣਾ ਚਾਹੇ ਤਾਂ ਡਟੇ ਰਹਿਣਾ ਹੀ, ਸਿੱਖੀ ਹੈ। ਜੇ ਰਾਹੂ ਤੇ ਕੇਤੂ ਚੰਬੜ ਕੇ ਤੰਗ ਵੀ ਕਰਨ ਤੇ ਸਰੀਰ ਦੁੱਖਾਂ ਵਿਚ ਪੈ ਜਾਏ ਤਾਂ ਆਪਣੇ ਆਦਰਸ਼ਾਂ ਦਾ ਹੋਕਾ ਦੇਣਾ ਹੀ ਧਰਮ ਹੈ :

'ਜੇ ਦੇਹੈ ਦੁਖੁ ਲਾਈਐ,
ਪਾਪ ਗਰਹ ਦੁਇ ਰਾਹੁ ॥
ਰਤੁ ਪੀਣੇ ਰਾਜੇ,
ਸਿਰੈ ਉਪਰਿ ਰਖੀਅਹਿ,
ਏਵੈ ਜਾਪੈ ਭਾਉ ॥
ਭੀ ਤੂੰ ਹੈ ਸਾਲਾਹਣਾ,
ਆਖਣ ਲਹੈ ਨ ਚਾਉ ॥'          (ਮਾਝ ਕੀ ਵਾਰ ਮ: ੧)

'ਮਾਸ ਪੁਰੀ ਵਿਚ ਮਸੌਲਾ' ਆਖਣਾ ਗੁਰੂ ਨਾਨਕ ਜੀ ਨੇ ਦ੍ਰਿੜ੍ਹਾਇਆ ਸੀ। ਗੁਰੂ ਤੇਗ਼ ਬਹਾਦਰ ਜੀ ਨੇ 'ਦੀਨ' (ਗ਼ਰੀਬ, ਲਿਤਾੜੇ) ਕੇ ਹੇਤਿ ਸਾਕਾ ਕਰ ਦਿਖਾਇਆ। ਸੂਰਮਾ, ਤੇਗ਼ ਦਾ ਧਨੀ ਉਹ ਹੀ ਹੈ ਜੋ ਦੁਖੀਆਂ ਦੇ ਦੁੱਖ ਵੰਡਦਾ ਹੈ, ਆਪਣਾ ਸਭ ਕੁਝ ਕੁਰਬਾਨ ਕਰ ਦੇਂਦਾ ਹੈ ਤਾਕਿ ਦੁਖੀ ਸੁਖੀ ਹੋ ਸਕੇ। ਉਹ ਸੂਰਮੇ ਸਨ, ਤੇਗ਼ ਬਹਾਦਰ ਸਨ। ਉਨ੍ਹਾਂ ਨੇ ਇਸ ਅਸੂਲ ਉੱਤੇ ਪਹਿਰਾ ਦੇਂਦੇ ਹੋਏ ਸਾਕਾ ਕਰ ਵਿਖਾਇਆ। ਇਹ ਕਲਿਯੁਗ ਵਿਚ ਅਨੋਖੀ ਵਾਰਤਾ ਸੀ। ਜਿਸ ਖ਼ੁਦਗਰਜ਼ੀ ਦੇ ਜ਼ਮਾਨੇ ਵਿਚ ਹਰ ਕੋਈ ਨਿਜ-ਹਿਤ ਲਈ ਸੋਚਦਾ ਤੇ ਟੁਰਦਾ ਸੀ ਉਸ ਵਿਚ 'ਪਰ ਲਈ', 'ਤਾ ਕਾ ਹਿਤ' ਕੁਰਬਾਨ ਹੋ ਜਾਣਾ

ਬਚਿੱਤਰ ਹੀ ਹੈ। ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿੱਤਰ ਨਾਟਕ' ਵਿਚ ਉਸ ਵਿਲੱਖਣ ਸ਼ਹਾਦਤ ਦਾ ਜ਼ਿਕਰ ਕੀਤਾ

ਫਿਰ ਜਦ ਔਰੰਗਜ਼ੇਬ ਨੂੰ ਉਸ ਦੇ ਕਾਲੇ ਕਾਰਨਾਮਿਆਂ ਦਾ ਚੇਤਾ ਕਰਾ, ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ 'ਫਤਹ-ਨਾਮਾ' ਤੇ ਫਿਰ 'ਜ਼ਫ਼ਰ-ਨਾਮਾ' ਲਿਖਿਆ ਤਾਂ ਉਸ ਸਮੇਂ ਗੁਰੁ ਸਾਹਿਬ ਨੇ ਇਹ ਸੰਭਾਲ ਰੱਖੀ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸਹਾਦਤ ਦਾ ਬਿਲਕੁਲ ਹੀ ਜ਼ਿਕਰ ਨ ਕੀਤਾ ਜਾਏ। ਕਿਉਂਕਿ ਇਹ ਸਹਾਦਤ ਆਪ-ਸਹੇੜੀ, ਖ਼ੁੱਦ-ਵਰਜੀ (Self-Imposed) ਸੀ। ਔਰੰਗਜ਼ੇਬ ਨੇ ਕੋਈ ਫ਼ਤਵਾ, ਇਲਜ਼ਾਮ ਜਾਂ ਦੂਸ਼ਨ ਲਗਾ ਕੇ ਗ੍ਰਿਫ਼ਤਾਰ ਨਹੀਂ ਸੀ ਕੀਤਾ। 'ਕਾਰਾ ਗਹਿ ਆਪ ਹਮ ਲੇਹੁ' ਮਹਾਰਾਜ ਦਾ ਵਾਕ ਸੀ। ਖ਼ੁੱਦ ਗੁਰੂ ਤੇਗ਼ ਬਹਾਦਰ ਜੀ ਨੇ ਆਖ ਭੇਜਿਆ ਸੀ : 'ਜੇ ਉਸ (ਔਰੰਗਜ਼ੇਬ) ਦੀ ਜਬਰ ਵਾਲੀ ਨੀਤੀ ਉਸ (ਗੁਰੂ ਤੇਗ਼ ਬਹਾਦਰ) ਨੂੰ ਮਨਵਾ ਲਏ ਤਾਂ ਸਾਰੇ ਹਿੰਦੂ ਇਸਲਾਮੀ ਦਾਇਰੇ ਵਿਚ ਆਉਣ ਲਈ ਤਿਆਰ ਹਨ'। ਔਰੰਗਜ਼ੇਬ ਨੇ ਮੌਕਾ ਗ਼ਨੀਮਤ ਜਾਣ ਸੱਦਾ ਪਰਵਾਨ ਕੀਤਾ ਸੀ। ਔਰੰਗਜ਼ੇਬ ਨੇ ਜਦ ਆਪਣੇ ਮਨਸੂਬਿਆਂ ਵਿਚ ਆਪਣੇ ਆਪ ਨੂੰ ਕਾਮਯਾਬ ਹੁੰਦਾ ਨਾ ਦੇਖਿਆ ਤਾਂ ਗੁਰੂ ਤੇਗ਼ ਬਹਾਦਰ ਨੂੰ ਸ਼ਹੀਦ ਕਰਨ ਦਾ ਫ਼ਰਮਾਨ ਦਿੱਤਾ ਤੇ ਲੋਕਾਂ ਨੂੰ ਭੈ-ਭੀਤ ਕਰਨ ਲਈ ਉਨ੍ਹਾਂ ਦੇ ਪਵਿੱਤਰ ਸਰੀਰ ਦੇ ਚਾਰ ਟੁਕੜੇ ਕਰ ਕੇ ਦਿੱਲੀ ਦੇ ਦਰਵਾਜ਼ਿਆਂ ਉੱਤੇ ਲੱਗਾ ਦੇਣ ਦਾ ਹੁਕਮ ਵੀ ਜਾਰੀ ਕੀਤਾ। ਗੁਰੂ ਜੀ ਤੇਗ਼ ਉੱਤੇ ਖੇਡ ਗਏ। ਇਸੇ ਸੰਬੰਧ ਵਿਚ ਲਾਲਾ ਦੌਲਤ ਰਾਏ ਜੀ ਨੇ ਆਪਣੀ ਪੁਸਤਕ 'ਮਹਾਂ ਬਲੀ' ਵਿਚ ਸੁਨਹਿਰੀ ਅੱਖਰਾਂ ਵਿਚ ਉਕਰੇ ਜਾਣ ਵਾਲੀ ਗੱਲ ਆਖੀ ਹੈ। ਉਹ ਲਿਖਦੇ ਹਨ ਕਿ ਚਿਰਾਂ ਤੋਂ ਇਕ ਅਖਾਣ 'ਉਲਟੀ ਗੰਗਾ ਵਗਾ ਦੇਣ' ਦੇ ਅੱਖਰ ਉਨ੍ਹਾਂ ਦੇ ਕੰਨਾਂ ਵਿਚ ਪੈ ਰਹੇ ਸਨ, ਪਰ ਉਸ ਦੇ ਅਰਥਾਂ ਤੋਂ ਅਨਜਾਣ ਸਨ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੇ 'ਉਲਟੀ ਗੰਗਾ ਵਗਾ ਦੇਣ' ਦੇ ਠੀਕ ਅਰਥ ਉਨ੍ਹਾਂ ਉਦੋਂ ਪ੍ਰਗਟਾਅ ਦਿੱਤੇ। ਲਾਲਾ ਦੌਲਤ ਰਾਇ ਕਹਿੰਦੇ ਹਨ : 'ਆਜ ਤਕ ਯਹ ਤੋ ਹੂਆ ਹੈ ਕਿ ਕਾਤਲ ਮਕਤੂਲ ਕੇ ਪਾਸ ਜਾਏ, ਯਹ ਨਹੀਂ ਕਿ ਮਕਤੂਲ ਕਾਤਲ ਕੇ ਪਾਸ ਆਏ। ਐਸਾ ਕਰ ਕੇ ਗੁਰੂ ਤੇਗ਼ ਬਹਾਦਰ ਨੇ ਉਲਟੀ ਗੰਗਾ ਬਹਾ ਦੀ।' ਕਤਲ ਕਰਨ ਵਾਲੇ (Assassin) ਦਾ ਕਤਲ ਹੋਣ ਵਾਲੇ (Victim) ਕੋਲ ਤੁਰ ਕੇ ਜਾਣਾ ਤਾਂ ਸਾਰੇ ਸੁਣਦੇ ਹਨ ਤੇ ਜਾਣਦੇ ਹਨ। ਉਦਾਹਰਣ ਵੱਜੋਂ ਗਾਡਸੇ ਆਪ ਤੁਰ ਕੇ ਪ੍ਰਾਰਥਨਾ ਸਭਾ ਵਿਚ ਗਾਂਧੀ ਜੀ ਕੋਲ ਬਿਰਲਾ ਹਾਊਸ ਗਿਆ ਸੀ, ਗਾਂਧੀ ਜੀ ਗਾਡਸੇ ਕੋਲ ਨਹੀਂ। ਫਿਰ ਖ਼ੁਸ਼ੀ ਨਾਲ ਤਾਂ ਬਿਲਕੁਲ ਨਹੀਂ। ਜੇ ਕੁਝ ਚਿਰ ਪਹਿਲਾਂ ਇਸ ਸਾਜ਼ਸ਼ ਦਾ ਪਤਾ ਲੱਗ ਜਾਂਦਾ ਤਾ ਸ਼ਾਇਦ ਗਾਡਸੇ ਆਪਣੇ ਮਕਸਦ ਵਿਚ ਕਾਮਯਾਬ ਵੀ ਨਾ ਹੁੰਦਾ, ਪਰ ਇਥੇ ਤਾਂ ਆਪ, ਚਾਅ ਨਾਲ, ਖ਼ੁਸ਼ੀ ਨਾਲ, ਮਰਜ਼ੀ ਨਾਲ ਗੁਰੂ ਤੇਗ਼ ਬਹਾਦਰ ਜੀ ਔਰੰਗਜ਼ੇਬ ਕੋਲ ਦਿੱਲੀ ਤੁਰ ਕੇ ਜਾਂਦੇ ਹਨ। ਜ਼ਾਲਮ ਦੀ ਬਾਲੀ ਜਬਰ ਦੀ ਅੱਗ ਵਿਚ ਖ਼ੁਸ਼ੀ ਨਾਲ ਕੁੱਦਦੇ ਹਨ। ਜਬਰ ਦੇ ਵਗਦੇ ਹੜ੍ਹ ਅੱਗੇ ਆਪ ਖਲੋ ਗਏ। ਇਹ ਹੈ ਉਲਟੀ ਗੰਗਾ, 'ਹੋਰਿਓ ਗੰਗ' ਜੋ ਨਾਂਵੇਂ ਜਾਮੇਂ ਵਿਚ ਉਸੇ ਜੋਤ ਨੇ ਵਗਾਈ।

ਇਕ ਹੋਰ ਪੱਖੋਂ ਵੀ ਇਹ ਸ਼ਹਾਦਤ ਟੀਸੀ ਦੀ ਸ਼ਹਾਦਤ ਹੈ। ਭਗਤੀ ਤੇ ਤਿਆਗ

ਦਾ ਸਿੱਖਰ ਹੈ। ਅਛੂਹ ਸਿੱਖਰਾਂ ਦੀ ਵਾਰਦਾਤ ਹੈ। 'ਭਗਤ ਨਵੈ ਪਰਕਾਰਾ' ਗੁਰੂ ਅਰਜਨ ਜੀ ਨੇ ਸ੍ਰੀ ਰਾਗ ਵਿਚ ਦੱਸਿਆ ਹੈ। 'ਸਰਵਨੀ ਸੁਨਣਾ', 'ਹਰਿ ਕੀਰਤਨ ਸਾਧ ਸੰਗਤ', 'ਸਿਮਰਓ ਸਿਮਰਿ', 'ਪਾਵ ਮਲੋਵਾ', 'ਹਰਿ ਕੀ ਪੂਜਾ', 'ਬੰਦਉ ਬਾਰ ਬਾਰ', 'ਦਾਸਨਿ ਦਾਸਾ' ਤੇ 'ਤੂੰ ਮੇਰਾ ਬੰਧਪ ਤੂੰ ਮੇਰਾ ਭ੍ਰਾਤਾ', ਅੱਠ ਪਰਕਾਰ ਦੀ ਭਗਤੀ ਹੈ। ਸਰਵਨ, ਕੀਰਤਨ, ਸਿਮਰਨ, ਪਗ-ਸੇਵਨ, ਅਰਚਨਾ, ਵੰਦਨਾ, ਦਾਸ ਭਾਵ ਤੇ ਮੈਤਰੀ ਭਾਵ ਤੋਂ ਉੱਤੇ ਹੈ 'ਸਰਬਸ ਦੀਜੈ ਆਪੁਨਾ ਵਾਰੇ'। ਆਤਮ ਨਵੇਦਨ। ਇਹ ਸਭ ਪਰਕਾਰ ਦੀ ਭਗਤੀ ਸਿੱਖੀ ਘਰ ਵਿਚ ਆਪਾ ਤਿਆਗ, ਆਤਮ ਨਵੇਦਨ ਅਤੇ ਕੁਰਬਾਨ ਕਰਨ ਦੀ ਹੀ ਤਿਆਰੀ ਹੈ। ਗੁਰੂ ਤੇਗ਼ ਬਹਾਦਰ ਜੀ ਆਪਾ ਕੁਰਬਾਨ ਕਰਨ ਦੀ ਹੀ ਤਿਆਰੀ ਕਰ ਰਹੇ ਸਨ। ਇਤਿਹਾਸ ਕਹਿੰਦਾ ਹੈ ਕਿ ਆਪ ਜੀ ੧੩ ਸਾਲ ਦੀ ਆਯੂ ਵਿਚ ਪ੍ਰਭੂ ਯਾਦ ਵਿਚ ਐਸਾ ਜੁੜੇ ਕਿ ਅੰਤਮ ਸਮੇਂ ਤਕ 'ਇਕ ਭਗਤ-ਭਗਵਾਨ' ਦ੍ਰਿੜ੍ਹ ਰੱਖੀ। ਗੁਰੂ ਗੱਦੀ ਉੱਤੇ ਬੈਠਣ ਤੋਂ ਪਹਿਲਾਂ ਆਪ ਨੂੰ ਸੰਜਮ ਵਿਚ ਬੰਨ੍ਹ, ਤ੍ਰਿਸ਼ਨਾ ਨੂੰ ਰੋਕ, ਸਗਲੀ ਸ੍ਰਿਸ਼ਟੀ ਨੂੰ ਇਕ ਦੀ ਜਾਣ, ਸਹਜ ਦੇ ਘਰ ਟਿਕ ਪ੍ਰੇਮ ਦੇ ਚਾਬਕ ਹੱਥ ਲੈ ਆਤਮਕ ਗਗਨਾਂ ਵਿਚ ਤਾਰੀਆਂ ਲਗਾਂਦੇ ਰਹੇ। ਗੁਰੂ-ਪਦਵੀ ਦੀ ਜ਼ਿੰਮੇਵਾਰੀ ਸੰਭਾਲ ਜਦ ਗਗਨ ਮੰਡਲਾਂ ਤੋਂ ਧਰਤੀ ਦੇ ਜੀਵਾਂ ਦੇ ਉਧਾਰ ਲਈ ਉਤਰੇ ਤਾਂ ਦੁਖੀਆਂ ਦੇ ਦੁੱਖ ਦੇਖ ਉਨ੍ਹਾਂ ਦੀ ਕੋਮਲ, ਪਰ ਦ੍ਰਿੜ੍ਹ ਆਤਮਾ ਜਰ ਨਾ ਸਕੀ। 'ਪਰ ਪੀਰ ਨਿਵਾਰਨ' ਤੇ 'ਦੁਖ ਨਿਵਾਰਨ' ਦਾ ਉਪਰਾਲਾ ਕੀਤਾ। ਗੁਰ ਨਾਨਕ ਜੀ ਬਾਅਦ ਆਪ ਹੀ ਐਸੇ ਗੁਰੂ ਸਨ ਜੋ ਲੋਕ ਉਧਰਨ ਪ੍ਰਚਾਰ ਦੌਰਿਆਂ ਤੇ ਗਏ। ਜਬਰ ਹੇਠ ਲਿਤਾੜੀ ਜਾ ਰਹੀ ਲੁਕਾਈ ਨੂੰ ਸੰਦੇਸ਼ ਦਿੱਤਾ ਕਿ ਕੰਸ ਜਿਹੇ ਜ਼ਾਲਮ ਨਹੀਂ ਰਹੇ, ਇਹ ਜ਼ਾਲਮ ਵੀ ਟੁਰ ਜਾਣਗੇ। ਸਿਰਫ਼ ਧਰਮ ਦ੍ਰਿੜ੍ਹ, ਵਿਸ਼ਵਾਸ ਪੱਕੇ ਤੇ ਆਤਮਕ ਜਾਗ੍ਰਿਤਿ ਦੀ ਲੋੜ ਹੈ। ਵਿਸ਼ਵਾਸ ਨੇ ਹੀ ਪੰਚਾਲੀ ਦਰੋਪਤੀ ਦੀ ਪੈਜ ਰਖਾਈ। ਬੇਸ਼ੱਕ ਅਜਾਮਲ ਪਾਪੀ ਸੀ, ਪਰ ਉਸ ਨੇ 'ਰਾਮ' ਨੂੰ ਪੁਕਾਰਿਆ ਤਾਂ ਤਰ ਗਿਆ। ਹਾਥੀ (ਗਜ) ਜ਼ਰੂਰ ਹੰਕਾਰੀ ਸੀ, ਪਰ ਜਦ ਉਸ ਨੇ ਪ੍ਰਭੂ ਨੂੰ ਨਿਮਾਣਿਆਂ ਵਾਂਗ ਸਿਮਰਿਆ ਤਾਂ ਪ੍ਰਮਾਤਮਾ ਨੇ ਤੰਦੂਏ ਤੋਂ ਬਚਾ ਲਿਆ। ਸਾਰਿਆਂ ਦੀ ਪੱਤ ਆਬਰੂ ਇੱਜ਼ਤ ਬਚ ਸਕਦੀ ਹੈ ਜੇ ਦ੍ਰਿੜ੍ਹ ਇਰਾਦੇ ਪ੍ਰਭੂ ਨੂੰ ਸਿਮਰਿਆ ਜਾਏ। ਗੁਰੂ ਜੀ ਨੇ ਪੂਰਬ ਦੇਸ਼ ਵਿਚ ਜਾ ਕੇ ਸੂਝਵਾਨ ਬਣਨ ਲਈ ਪ੍ਰੇਰਿਆ। ਮਾਇਆ ਦੀ ਪਕੜ ਹੀ ਪ੍ਰਾਣੀਆਂ ਨੂੰ ਭੈ-ਭੀਤ ਕਰਦੀ ਹੈ। ਮਾਇਆ ਤੋਂ ਉੱਚਾ, ਸਰੀਰ ਤੋਂ ਉਤਾਂਹ ਦੇਖਣ ਵਾਲਾ 'ਨਿਰਭਉ' ਹੋ ਜਾਏਗਾ। 'ਦੁਆਰੇ ਦੁਆਰੇ ਸੁਆਨ' ਹੀ ਡੋਲਦਾ ਹੈ। ਭਗਤ, ਬੇਗ਼ਰਜ਼ ਤੇ ਤਿਆਗੀ ਨਹੀਂ ਰਹਿਆ। ਇਹ ਦੁਆਰੇ-ਦੁਆਰੇ ਫਿਰਨ ਵਾਲਾ ਹੀ 'ਜਨ ਜਨ ਦੀ ਸੇਵਾ' ਕਰਦਾ ਹੈ। ਐਸਾ ਪ੍ਰਾਣੀ ਨਿਤਾਣਾ ਹੋ ਜ਼ਿਲਤ ਦੇ ਟੋਏ ਵਿਚ ਡਿੱਗ ਪੈਂਦਾ ਹੈ। 'ਜ਼ਿੰਦਗੀ ਦੀ ਉਚਾਈ ਹੈ', 'ਨਿਰਭਉ ਪਦ' ਪਾਣਾ ਤੇ ਇਹ ਤਦ ਪਾਇਆ ਜਾ ਸਕਦਾ ਹੈ ਜੇ 'ਦੁਖ ਸੁਖ ਸਮ ਕਰ, ਮਾਨ ਅਪਮਾਨ ਇਕ ਕਰ, ਉਸਤਤ ਨਿੰਦਾ ਤੋਂ ਉੱਚਾ ਹੋ' ਦਿਖਾਏਗਾ। ਇਹਨਾਂ ਉਪਦੇਸ਼ਾਂ ਦੇ ਫਲ ਸਰੂਪ ਲੋਕਾਂ ਵਿਚ ਆਤਮ-ਵਿਸ਼ਵਾਸ ਪੈਦਾ ਹੋਇਆ। ਗੁਰੂ ਤੇਗ਼ ਬਹਾਦਰ ਜੀ ਦੇ ੬੦ ਸ਼ਬਦਾਂ ਤੇ ੫੭ ਸਲੋਕਾਂ ਨੇ ਜਾਦੂਈ ਅਸਰ ਕੀਤਾ। ਉਨ੍ਹਾਂ

ਦੀ ਬਾਣੀ ਹੁਣ ਵੀ ਤਪਦੇ ਹਿਰਦੇ ਠਾਰਦੀ ਤੇ ਢਹਿੰਦੇ ਨੂੰ ਥੰਮ੍ਹੀ ਦੇਂਦੀ ਹੈ। ਉਨ੍ਹਾਂ ਦੇ ਉਪਦੇਸ਼ਾਂ ਦਾ ਸਦਕਾ ਹੀ 'ਬਲ ਹੋਆ, ਬੰਧਨ ਛੁਟੈ' ਤੇ 'ਸਭ ਕਿਛੁ ਹੋਤ ਉਪਾਇ' ॥ ਗੁਰੂ ਗੋਬਿੰਦ ਸਿੰਘ ਜੀ ਨੇ ਐਸੇ ਉਪਰਾਲੇ ਕੀਤੇ ਜਿਸ ਨਾਲ ਗ਼ੁਲਾਮੀ ਦੇ ਸੰਗਲ ਟੁੱਟੇ ਤੇ ਕੌਮ ਵਿਚ ਨਵਾਂ ਬਲ ਉੱਠਿਆ। ਸਦੀਆਂ ਤੋਂ ਵਹਿੰਦੀ ਗੰਗਾ ਦਾ ਵਹਿਣ ਹੀ ਬਦਲ ਗਿਆ। ਪੰਜ ਸਦੀਆਂ ਤੋ ਹਮਲੇ ਖ਼ੈਬਰ ਵੱਲੋਂ ਹਿੰਦੁਸਤਾਨ ਤੇ ਹੁੰਦੇ ਆ ਰਹੇ ਸਨ, ਪਰ ੧੯ਵੀਂ ਸਦੀ ਦੇ ਆਰੰਭ ਵਿਚ ਖ਼ੈਬਰ ਵੱਲ ਚੜ੍ਹਾਈਆਂ ਹੋਈਆਂ। ਇਹ ਸਭ ਗੁਰੂ ਤੇਗ਼ ਬਹਾਦਰ ਜੀ ਦੀ ਦੇਣ ਸੀ, ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਸ਼ ਸੀ।

ਇਹਨਾਂ ਉਪਦੇਸ਼ਾਂ ਨੇ ਹੀ ਆਪਸ ਵਿਚ ਲੜਦੇ ਰਾਜਿਆਂ ਨੂੰ ਆਸਾਮ ਦੇਸ਼ ਵਿਚ ਜਾ ਮਿਲ ਬੈਠਣ ਦਾ ਸੰਦੇਸ਼ ਦਿੱਤਾ। ਉਨ੍ਹਾਂ ਸਾਰਿਆਂ ਸਿਰ ਝੁਕਾਇਆ ਤੇ ਢੁਬਰੀ ਵਿਖੇ ਅਮਨ ਦਾ ਨਿਸ਼ਾਨ ਬਣਾਇਆ। ਪੂਰਬ ਵਿਚ ਠਲ੍ਹ ਹੀ ਪਈ ਸੀ ਕਿ ਉਤਰ ਕਸ਼ਮੀਰ ਵਿਚ ਜੁਆਲਾਂ ਭੜਕ ਉੱਠੀ। ਤੁਅਸਬ ਦੇ ਭਾਂਬੜਾਂ ਦਾ ਸੇਕ ਜਦ ਕਸ਼ਮੀਰੀ ਪੰਡਤਾਂ ਕੋਲੋਂ ਸਹਾਰਿਆ ਨਾ ਗਿਆ ਤਾਂ ਉਹਨਾਂ ਦੇ ਆਗੂ 'ਹਿਵੈ ਘਰ' ਅਨੰਦਪੁਰ ਦੇ ਕਰਤੇ, ਠੰਢਕ ਦੇ ਸੋਮੇਂ, ਤਿਆਗ ਮੂਰਤ, ਤਿਆਗ ਮਲ (ਗੁਰੂ ਤੇਗ਼ ਬਹਾਦਰ ਜੀ ਦਾ ਮੁੱਢਲਾ ਨਾਮ ਬਾਬਾ ਤਿਆਗ ਮਲ ਸੀ[1] ਕੋਲ ਆਏ। ਉਹਨਾਂ ਨੇ ਰੱਖਿਆ ਮੰਗੀ। ਗੁਰੂ ਜੀ ਨੇ ਜਬਰ ਵਿਰੁੱਧ ਡੱਟਣ ਦਾ ਸੁਝਾ ਦਿੱਤਾ ਤੇ ਆਪਣੇ ਦਸੇ ਸੁਝਾ ਨੂੰ ਅਮਲੀ ਜਾਮਾ ਪਹਿਨਾਣ ਲਈ ਦਿੱਲੀ ਵੱਲ ਟੁਰ ਪਏ। ਗੁਰੂ ਤੇਗ ਬਹਾਦਰ ਜੀ ਨੇ ਆਪਣੇ ਸਰੀਰ ਨੂੰ ਤਿਆਗ ਕੇ ਮਜ਼ਲੂਮਾਂ ਦੀ ਰੱਖਿਆ ਕੀਤੀ। ਚਾਦਰ ਵਾਂਗੂ ਸਾਰਿਆਂ ਦੇ ਦੁਖੜੇ-ਦਾਗ਼ ਢੱਕ ਲਏ। 'ਹਿੰਦ ਕੀ ਚਾਦਰ' ਬਣ ਸਾਰਾ ਜਬਰ ਆਪ ਨੇ ਸਰੀਰ ਉੱਤੇ ਝੱਲ ਲਿਆ। ਚਾਂਦਨੀ ਚੌਂਕ ਵਿਖੇ ੧੧ ਨਵੰਬਰ, ੧੬੭੫ ਵੀਰਵਾਰ ਦਿਨ, ਭਗਤੀ ਤੇ ਤਿਆਗ ਦਾ ਸਿਖਰ ਦਰਸਾਇਆ। ਐਸਾ ਕੋਈ ਵਿਅਕਤੀ ਸੰਸਾਰ ਵਿਚ ਨਹੀਂ ਹੈ ਤੇ ਨਾ ਹੀ ਹੋਵੇਗਾ। ਜੋ ਆਪ ਸ਼ਹੀਦ ਹੋਵੇ, ਜਿਸ ਦਾ ਪੁੱਤਰ ਸ਼ਹੀਦ ਹੋਵੇ, ਜਿਸ ਦੀ ਸੁਪਤਨੀ ਘਰ ਵਾਲੀ (ਮਾਤਾ ਗੁਜਰੀ ਜੀ) ਸ਼ਹੀਦ ਹੋਵੇ, ਜਿਸ ਦੇ 'ਚਾਰੇ' ਪੋਤਰੇ ਸ਼ਹੀਦ ਹੋਣ ਤੇ ਜਿਸ ਦਾ ਦਾਦਾ (ਗੁਰੂ ਅਰਜਨ ਦੇਵ ਜੀ) ਵੀ ਸ਼ਹੀਦ ਹੋਇਆ ਹੋਵੇ, ਜਿਸ ਦੀ ਭੈਣ ਵੀਰੋ ਦੇ ਪੰਜੇ ਬੇਟੇ ਸ਼ਹੀਦ ਹੋਣ। ਫਿਰ ਐਸੀ ਸ਼ਖ਼ਸੀਅਤ ਵੀ ਕੋਈ ਸੰਸਾਰ ਵਿਚ ਨਹੀਂ ਜਿਸ ਦੇ ਪਵਿੱਤਰ ਧੜ ਦਾ ਕਿਧਰੇ (ਦਿੱਲੀ ਰਕਾਬ ਗੰਜ) ਸਸਕਾਰ ਹੋਇਆ ਹੋਵੇ ਤੇ ਪਵਿੱਤਰ ਸੀਸ ਦਾ ਕਿਧਰੇ (ਅਨੰਦਪੁਰ ਪੰਜਾਬ)। ਇਸ ਪਰਕਾਰ ਦੀ ਸੀ 'ਹੋਰਿਓ ਗੰਗ' ਜੋ ਗੁਰੂ ਤੇਗ਼ ਬਹਾਦਰ ਜੀ ਨੇ ਵਗਾਈ ਅਤੇ ਇਹ ਸੀ ਹੱਦ ਦਾ ਉੱਚਾ ਬਚਨ ਜੋ ਨਾ ਸਿਰਫ਼ ਉਹਨਾਂ ਨੇ ਬੋਲਿਆ, ਸਗੋਂ ਕਰ ਕਮਾਇਆ।

---

1. ੧੩ ਸਾਲ ਦੀ ਉਮਰ ਵਿਚ ਜਦ ਕਰਤਾਰਪੁਰ ਦੀ ਜੰਗ ਵਿਖੇ ਆਪ ਜੀ ਨੇ ਤਲਵਾਰ ਦੇ ਕਈ ਕ੍ਰਿਸ਼ਮੇ ਦਿਖਾਏ ਤੇ ਇਕੱਲਿਆਂ ਹੀ ਸੈਂਕੜਿਆਂ ਨਾਲ ਲੜਦੇ ਰਹੇ ਤਾਂ ਗੁਰੂ ਹਰਿਗੋਬਿੰਦ ਜੀ ਨੇ ਫ਼ਰਮਾਇਆ, 'ਤੂੰ ਤਿਆਗ ਮਲ ਤਾਂ ਨਹੀਂ ਤੇਗ ਬਹਾਦਰ ਹੈਂ'। ਉਸ ਸਮੇਂ ਤੋਂ ਨਾਮ ਤੇਗ਼ ਬਹਾਦਰ ਹੀ ਪੱਕ ਗਿਆ।

ਸਮਕਾਲੀ ਸੇਨਾਪਤੀ ਨੇ ਕਿੰਨਾ ਖ਼ੂਬ ਕਿਹਾ ਹੈ ਕਿ ਉਹ ਨਿਰੀ ਹਿੰਦ ਦੀ ਨਹੀਂ, ਸਗਲ ਜਹਾਨ ਦੀ ਚਾਦਰ ਸਨ। ਜਦ ਵੀ ਕਦੇ ਸੰਸਾਰ ਵਿਚ ਮਨੁੱਖ ਮੁੱਢਲੇ ਹੱਕਾਂ ਲਈ ਸੰਘਰਸ ਕਰੇਗਾ, ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਅਗਵਾਈ ਦੇਂਦੀ ਰਹੇਗੀ। ਗੁਰ ਸੋਭਾ ਦੇ ਲਿਖਾਰੀ ਦੇ ਸ਼ਬਦ ਹਨ :

ਚੌਪਈ

ਪ੍ਰਗਟ ਭਏ ਗੁਰੂ ਤੇਗ਼ ਬਹਾਦਰ।
ਸਗਲ ਸ੍ਰਿਸ਼ਟ ਪੈ ਢਾਪੀ ਚਾਦਰ।
ਕਰਮ ਧਰਮ ਕੀ ਜਿਨਿ ਪਤਿ ਰਾਖੀ।
ਅਟਲ ਕਰੀ ਕਲਜੁਗ ਮੈ ਸਾਖੀ ॥੧੪॥

ਸਗਲ ਸ੍ਰਿਸ਼ਟ ਜਾ ਕਾ ਜਸ ਭਯੋ।
ਜਿਹ ਤੇ ਸਰਬ ਧਰਮ ਬੰਚਯੋ।
ਤੀਨ ਲੋਕ ਮੈ ਜੈ ਜੈ ਭਈ।
ਸਤਿਗੁਰ ਪੈਜ ਰਾਖਿ ਇਮ ਲਈ ॥੧੫॥

(ਅਧਿਆਇ ਪ੍ਰਥਮ)



# ੧੨ ਪਰਮ ਪੁਰਖ ਕਾ ਦਾਸਾ ਕਿਉਂ?

ਇਹ ਜਗਤ ਪ੍ਰਸਿੱਧ ਕਥਨ ਹੈ ਕਿ ਕੁਰਾਨ ਮਜੀਦ ਵਿਚ ਅਲਹ ਪਾਕ ਦੀਆਂ ਉਪਮਾਵਾਂ ਦੀ ਗਿਣਤੀ ਇਕ ਸੌ ਹੈ ਅਤੇ ਉਸ ਤੋਂ ਇਲਾਵਾ ਕੋਈ ਹੋਰ ਨਾਮ ਨਾਲ ਖ਼ੁਦਾ ਨੂੰ ਪੁਕਾਰਨਾ ਕਾਫ਼ਰਪੁਣਾ ਮਿੱਥਿਆ ਗਿਆ ਹੈ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਵੀ ਇਕ ਗਵਾਹੀ ਭਗਤ ਨਾਮਦੇਵ ਜੀ ਦੇ ਜੀਵਨ ਚਰਿੱਤਰ ਵਿਚੋਂ ਮਿਲਦੀ ਹੈ। ਫ਼ੈਰੋਜ਼ ਤੁਗ਼ਲਕ ਨੇ ਇਸਲਾਮ ਦਾ ਝੰਡਾ ਥਾਂ ਥਾਂ ਝੁਲਾਉਣ ਲਈ ਖ਼ਾਸ ਉਪਰਾਲੇ ਕੀਤੇ। ਇਸਲਾਮ ਨੂੰ ਫੈਲਾਉਣ ਲਈ ਤਲਵਾਰ ਦਾ ਸਹਾਰਾ ਵੀ ਲਿਆਂ। ਨਾਮਦੇਵ ਜੀ ਉਸ ਜ਼ਬਰ ਦੇ ਸਮੇਂ ਵੀ ਨਿਡਰਤਾ ਤੇ ਏਕਤਾ ਦਾ ਢੰਡੋਰਾ ਦਿੰਦੇ ਰਹੇ। ਇਸੇ ਦੌਰਾਨ ਤੁਗ਼ਲਕ ਦਾ ਟਾਕਰਾ ਨਾਮਦੇਵ ਜੀ ਨਾਲ ਹੋਇਆ। ਤੁਗ਼ਲਕ ਸੁਲਤਾਨ ਨੇ ਨਾਮਦੇਵ ਜੀ ਨੂੰ ਕਹਿਆ, 'ਹੇ ਨਾਮੇ ! ਸੁਣ ਮੈਂ ਤੇਰੇ ਰਾਮ ਦੇ ਕੰਮ ਨੂੰ ਵੇਖਣਾ ਚਾਹੁੰਦਾ ਹਾਂ।' ਬਾਦਸ਼ਾਹ ਨੇ ਨਾਮਦੇਵ ਨੂੰ ਬੰਨ੍ਹ ਲਿਆ ਤੇ ਫਿਰ ਬੀਠਲ ਤੇ ਹਰੀ ਦਿਖਲਾਉਣ ਦੀ ਗੱਲ ਆਖੀ; ਮੋਈ ਹੋਈ ਗਾਂ ਜਿਵਾਲਣ ਦਾ ਹੁਕਮ ਕੀਤਾ। ਐਸਾ ਨਾ ਕਹਨ ਦੀ ਸੂਰਤ ਵਿਚ ਹਾਥੀ ਅੱਗੇ ਸੁੱਟ ਜਾਨ ਗਵਾਵਨ ਜਾਂ ਇਸਲਾਮ ਕਬੂਲ ਕਰਨ ਦੀ ਗੱਲ ਵੀ ਸੁਣਾਈ। ਨਾਮਦੇਵ ਜੀ ਨੇ ਰਾਮ ਨਾਮ ਦੀਮਹਿਮਾ ਦੀ ਧੁਨੀ ਲਗਾਈ ਰੱਖੀ। ਉਸ ਸਮੇਂ ਇਸ ਕਸ਼ਟ ਵਿਚ ਜਕੜੇ ਨਾਮਦੇਵ ਜੀ ਨੂੰ ਦੇਖ ਕੇ ਉਹਨਾਂ ਦੀ ਮਾਂ ਨੇ ਕਹਿਆ : 'ਹੇ ਬੱਚੇ ! ਰਾਮ ਛੱਡ ਦੇ ਤੇ ਖ਼ੁਦਾ ਆਖਣ ਲੱਗ ਪਓ।' ਸ਼ਰਹ ਅਨੁਸਾਰ ਖ਼ੁਦਾ ਦਾ ਹਰ ਕੋਈ ਨਾਮ ਲੈਣਾ ਜੁਰਮ ਸੀ। ਮਾਂ ਦਾ ਭਾਵ ਸੀ ਕਿ ਰਾਮ ਨਾ ਕਹਿਣ ਨਾਲ ਸ਼ਾਹ ਤੁਗ਼ਲਕ ਤੈਨੂੰ ਛੱਡ ਦੇਵੇਗਾ। ਨਾਮਦੇਵ ਜੀ ਦਾ ਉਸ ਸਮੇਂ ਉੱਤਰ ਸੀ : 'ਨਾ ਤੂੰ ਮੇਰੀ ਮਾਂ ਹੈ, ਜੇ ਤੂੰ ਮੈਨੂੰ ਆਦਰਸ਼ ਤੋਂ ਹਟਾਉਂਦੀ ਹੈਂ ਤੇ ਨਾ ਮੈਂ ਤੇਰਾ ਪੁੱਤਰ ਹੀ ਹਾਂ, ਮੈਂ ਰਾਮ ਨਹੀਂ ਛੱਡਾਂਗਾ।' ਗਵਾਹੀ ਇਸ ਤਰ੍ਹਾਂ ਹੈ :

'ਸੁਲਤਾਨ ਪੂਛੈ, ਸੁਨੁ ਬੇ ਨਾਮਾ ॥
ਦੇਖਉ ਰਾਮ ਤੁਮ੍ਾਰੇ ਕਾਮਾ ॥ ੧ ॥

ਨਾਮਾ ਸੁਲਤਾਨੇ ਬਾਧਿਲਾ ॥
ਦੇਖਉ ਤੇਰਾ ਹਰਿ ਬੀਠਲਾ ॥ ੧ ॥ ਰਹਾਉ ॥

ਬਿਸਮਿਲ ਗਊ ਦੇਹੁ ਜੀਵਾਇ ॥
ਨਾਤਰੁ ਗਰਦਨਿ ਮਾਰਉ ਠਾਂਇ ॥ ੨ ॥
ਬਾਦਿਸਾਹ, ਐਸੀ ਕਿਉ ਹੋਇ ॥
ਬਿਸਮਿਲ ਕੀਆ ਨ ਜੀਵੈ ਕੋਇ ॥ ੩ ॥
ਬਾਦਿਸਾਹੁ ਚੜ੍ਹਿਓ ਅਹੰਕਾਰਿ ॥
ਗਜ ਹਸਤੀ ਦੀਨੋ ਚਮਕਾਰਿ ॥ ੪ ॥
ਰੁਦਨੁ ਕਰੈ ਨਾਮੇ ਕੀ ਮਾਇ ॥
ਛੋਡਿ ਰਾਮ, ਕੀ ਨਾ ਭਜਹਿ ਖੁਦਾਇ ॥ ੫ ॥
ਨ ਹਉ ਤੇਰਾ ਪੂੰਗੜਾ, ਨਾ ਤੂੰ ਮੇਰੀ ਮਾਇ ॥
ਪਿੰਡੁ ਪੜੈ, ਤਉ ਹਰਿ ਗੁਨ ਗਾਇ ॥ ੬ ॥

(ਭੈਰਉ, ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫)

ਫ਼ੈਰੋਜ਼ ਤੁਗ਼ਲਕ ਸ਼ਰ੍ਹਾ ਅਨੁਸਾਰ ਟੁਰਨ ਦਾ ਦਾਅਵਾ ਕਰ ਰਿਹਾ ਸੀ। ਖ਼ੁਦਾ ਦਾ ਨਾਮ ਸ਼ਰ੍ਹਾ ਅਨੁਸਾਰ ਰਾਮ ਨਹੀਂ ਹੋ ਸਕਦਾ। ਅਲਹ ਦੀਆਂ ਸਿਫ਼ਤਾਂ ਉਹ ਹੀ ਹਨ ਜੋ ਕੁਰਾਨ ਮਜੀਦ ਵਿਚ ਲਿਖੀਆਂ ਹਨ। ਦੂਜੇ ਸ਼ਬਦਾਂ ਵਿਚ ਕੁਰਾਨ ਮਜੀਦ ਦੀ ਜਾਚੇ ਅਲਾਹ ਦੀਆਂ ਕੁਲ ਸਿਫ਼ਤਾਂ ਸੌ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਾਪੁ ਸਾਹਿਬ ਉਚਾਰ ਕੇ ਸਾਡੇ ਉਤੇ ਇਕ ਵਾਰ ਹੀ ਕਿਤਨੇ ਉਪਕਾਰ ਕਰ ਦਿੱਤੇ ਹਨ। ਜਾਪੁ ਸਾਹਿਬ ਜਿਥੇ ਨਿਮਰਤਾ ਤੇ ਦ੍ਰਿੜ੍ਹਤਾ ਦਾ ਸੰਗਮ ਹੈ, ਉਥੇ ਇਸ ਗੱਲ ਦਾ ਵੀ ਲਖਾਇਕ ਹੈ ਕਿ ਵਾਹਿਗੁਰੂ ਦੀ ਕੋਈ ਬੋਲੀ ਨਹੀਂ। ਉਹ ਸਭ ਬੋਲੀਆਂ ਵਿਚ ਆਪਣੇ ਪਿਆਰਿਆਂ ਨਾਲ ਗੱਲਾਂ ਕਰਦਾ ਹੈ। ਉਸ ਦੀ ਭਾਸ਼ਾ ਨਾ ਲਾਤੀਨੀ ਹੈ, ਨਾ ਅਰਬੀ ਤੇ ਨਾ ਸੰਸਕ੍ਰਿਤ। ਜਦ ਗੁਰੂ ਜੀ ਪ੍ਰਮਾਤਮਾ ਨੂੰ 'ਸਮਸਤ-ਉਲ-ਸਲਾਮ' ਆਖਦੇ ਹਨ ਤਾਂ ਸਮਾਸ ਅਰਬੀ ਵਾਲਾ, ਸਮਸਤ ਸੰਸਕ੍ਰਿਤ ਤੋਂ ਤੇ ਸਲਾਮ ਫ਼ਾਰਸੀ ਤੋਂ ਲੈ ਕੇ, 'ਸਮਸਤ-ਉਲ-ਸਲਾਮ' ਬਣਾ ਦਿੰਦੇ ਹਨ। ਵਾਹਿਗੁਰੂ ਸਭ ਦਾ ਜੋੜ ਹੈ। ਫਿਰ ਜਾਪੁ ਸਾਹਿਬ ਪ੍ਰਚਲਤ ਖ਼ਿਆਲ ਨੂੰ ਵੀ ਰੱਦ ਕਰਦਾ ਹੈ, ਜਿਸ ਅਨੁਸਾਰ ਅਲਾਹ ਦੀਆਂ ਸੌ ਤੋਂ ਵੱਧ ਸਿਫ਼ਤਾਂ ਨਹੀਂ ਹਨ ਜਾਂ ਕੀਤੀਆਂ ਨਹੀਂ ਜਾ ਸਕਦੀਆਂ। ਗੁਰੂ ਜੀ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਸੌ ਤੋਂ ਵੱਧ ਪਰਚਾਰਨ ਵਾਲੇ ਦਾ ਹਸ਼ਰ ਨਾਮਦੇਵ ਵਾਲਾ ਕੀਤਾ ਜਾਏਗਾ ਤੇ ਕਾਫ਼ਰ ਕਹਿ ਕੇ ਕਰੜੀ ਤੋਂ ਕਰੜੀ ਸਜ਼ਾ ਸੁਣਾਈ ਜਾਏਗੀ। ਨਾਮਦੇਵ ਜੀ ਦੇ ਸਮੇਂ ਫ਼ੈਰੋਜ਼ ਤੁਗ਼ਲਕ ਸੀ, ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੁਗ਼ਲਕ ਤੋਂ ਕਈ ਗੁਣਾਂ ਵੱਧ ਕੱਟੜ ਤੁਅੱਸਬੀ, ਜਾਬਰ ਸੁੱਨੀ ਸ਼ਰ੍ਹਾ ਨੂੰ ਸਭ ਤੋਂ ਉੱਚਾ ਗਿਣਨ ਵਾਲਾ ਔਰੰਗਜ਼ੇਬ ਸੀ, ਜਿਸ ਨੇ ਸਰਮਦ ਵਰਗਿਆਂ ਨੂੰ ਮਰਵਾਇਆ ਤੇ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ। ਉਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ 'ਨਾਅਰਾ ਹੱਕ' ਜਾਪੁ ਸਾਹਿਬ ਰਾਹੀਂ ਲਗਾਇਆ। ਗਿਣਤੀ ਕੀਤਿਆਂ ਪਰਤੀਤ ਹੋਵੇਗਾ ਕਿ ਵਾਹਿਗੁਰੂ ਦੀਆਂ ਤਕਰੀਬਨ ੭੩੫ ਸਿਫ਼ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ

ਕੀਤੀਆ ਹਨ।

ਹਿੰਦੂ ਮਿਥਿਹਾਸ ਦੀ ਦੰਦ-ਕਥਾ ਹੈ ਕਿ ਖੀਰ ਸਮੁੰਦਰ ਵਿਚ ਬੈਠੇ ਵਿਸ਼ਨੂੰ ਜੀ ਦੀ ਸੇਜ ਵਾਲੇ, ਸ਼ੇਸ਼ਨਾਗ ਦੀ ਇਕ ਹਜ਼ਾਰ ਜੀਭ ਹੈ। ਉਹ ਹਰ ਜੀਭ ਨਾਲ ਭਗਵਾਨ ਨੂੰ ਰੀਝਾਉਣ ਲਈ ਅਤੇ ਖ਼ੁਸ਼ੀ ਪ੍ਰਾਪਤ ਕਰਨ੍ਹ ਲਈ ਵੱਖਰੀ ਤੇ ਨਵੀਂ ਉਪਮਾ ਕਹਿੰਦਾ ਹੈ। ਇਸੇ ਨੂੰ 'ਸਹਸ-ਸਤੰਤ੍ਰ', ਕਹਿੰਦੇ ਹਨ, ਜਿਸ ਦਾ ਭਾਵ ਇਹ ਕੱਢਿਆ ਜਾ ਸਕਦਾ ਹੈ ਕਿ ਸ਼ੇਸ਼ਨਾਗ ਆਪਣੇ ਇਸ਼ਟ 'ਭਗਵਾਨ' ਦੀਆਂ ੧੦੦੦ ਤੋਂ ਵੱਧ ਉਪ-ਮਾਵਾਂ ਕਰਨ ਤੋਂ ਅਸਮਰਥ ਹੈ। ਇਸ ਸਾਰੀ ਵੀਚਾਰ ਦਾ ਸਿੱਟਾ ਹੈ ਕਿ ਇਸਲਾਮ ਵਿਚ ਉਸ ਅਲਾਹ ਪਾਕ ਦੀਆਂ ਸਿਫ਼ਤਾਂ ਇਕ ਸੌ ਮਿਥੀਆਂ ਹਨ। ਹਿੰਦੂ ਮਿਥਿਹਾਸ ਉਸ ਨੂੰ ਵਧਾ ਕੇ ਇਕ ਹਜ਼ਾਰ ਕਹਿੰਦਾ ਹੈ ਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ 'ਦੇ ਕਰਮ' ਨੂੰ ੭੩੫ ਦੇ ਲਾਗੇ ਗਿਣਦੇ ਹਨ।

ਪਰ ਦੂਜੇ ਪਾਸੇ ਇਕ ਅਲੌਕਿਕ ਗੱਲ ਭਾਈ ਨੰਦ ਲਾਲ ਜੀ ਨੇ ਕੀਤੀ ਹੈ। ਉਨ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੁਹ ਨਾਲ ਇਕ ਅਨੋਖਾ ਸੁਆਦ ਲੈ ਕੇ ਵੰਡਿਆ ਹੈ। ਅਨੰਦਪੁਰ ਵਿਚ ਸਹੀ ਅਨੰਦ ਮਾਣਿਆ ਹੈ। ਗੁਰੂ ਜੀ ਤੋਂ ਵਾਰਨੇ ਜਾਂਦੇ ਹੋਏ ਭਾਈ ਨੰਦ ਲਾਲ ਜੀ ਨੇ ਗੁਰੂ ਸਿਫ਼ਤਾਂ ਦੀ ਇਕ ਪੁਸਤਕ 'ਤੌਸੀਫ਼ ਨਾਮਾ' ਲਿਖੀ ਹੈ। ਉਸ ਵਿਚ ਅਥਾਹ ਸਿਫ਼ਤਾਂ ਕੀਤੀਆਂ ਹਨ ਤੇ ਕਮਾਲ ਇਹ ਹੈ ਕਿ ਕੋਈ ਵੀ ਉਪਮਾ ਅਤਿਕਥਨੀ ਵਾਲੀ ਨਹੀਂ। ਗੁਰੂ ਜੀ ਦੇ ਜੀਵਨ ਉਤੇ ਉਹਨਾਂ ਦੀ ਲੇਖਣੀ ਇਕ ਵਿਰਤੂ ਝੱਲਕ ਹੈ। ਉਹਨਾਂ ਦਾ ਜੀਵਨ-ਅਕਸ ਹੈ। ਜੇ ਭਾਈ ਸਾਹਿਬ ਨੇ ਮਾਲਕ ਨੂੰ 'ਏਜ਼ਦੀ ਮਨਜ਼ੂਰ' ਕਹਿਆ ਹੈ ਤਾਂ ਇਹ ਅਟਲ ਸਚਾਈ ਹੈ ਕਿ ਉਹ ਅਕਾਲ ਪੁਰਖ ਨੂੰ ਭਾਏ ਹੋਏ ਸਨ। ਬਚਿਤਰ ਨਾਟਕ ਵਿਚ ਬੜੀ ਖ਼ੂਬਸੂਰਤ ਗਵਾਹੀ ਹੈ, ਜਿਵੇਂ ਬਾਪ ਪੁੱਤਰ ਨਾਲ ਹਿੱਤ ਕਰਦਾ ਹੈ ਇਵੇਂ ਹੀ ਵਾਹਿਗੁਰੂ ਨੇ ਪਿਆਰ ਕਰਦੇ ਹੋਏ, ਸਮਝਾਉਂਦੇ ਹੋਏ, ਸ਼ਕਤੀਆਂ ਬਖਸ਼ ਕੇ ਸੰਸਾਰ ਉੱਤੇ ਭੇਜਿਆ ਹੈ। ਬਚਿਤਰ ਨਾਟਕ ਦੀ ਚੌਪਈ ਤੇ ਪਿਆ 'ਅਕਾਲ ਪੁਰਖ ਬਾਚ' ਖਾਸ ਧਿਆਨ ਦੇ ਪੜ੍ਹਨ ਵਾਲਾ ਹੈ। ਇਹ 'ਏਜ਼ਦੀ ਮਨ-ਜ਼ੂਰ' ਦੀ ਸਵਿਸਥਾਰ ਵਿਆਖਿਆ ਹੀ ਹੈ :

'ਜਿਉ ਤਿਉ ਪ੍ਰਭ ਹਮ ਕੋ ਸਮਝਾਯੋ।
ਇਮ ਕਹਿ ਕੇ ਇਹ ਲੋਕ ਪਠਾਯੋ।'

ਅਕਾਲ ਪੁਰਖ ਬਾਚ। ਚੌਪਈ।

'ਮੈਂ ਅਪਨਾ ਸੁਤ ਤੋਹਿ ਨਿਵਾਜਾ
ਪੰਥ ਪ੍ਰਚੁਰ ਕਰਬੇ ਕਹੁ ਸਾਜਾ।'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੱਚ ਮੁੱਚ ਹੀ ਸਾਰੀਆਂ ਬਖਸ਼ਸ਼ਾਂ ਤੇ ਰੌਸ਼ਨੀਆਂ ਦੇ ਮਾਲਕ ਹਨ। 'ਜੁਮਲਾ ਫ਼ੈਜ਼ਿ ਨੂਰ ਗੁਰੂ ਗੋਬਿੰਦ ਸਿੰਘ' ਹੈ। ਜੇ ਭਾਈ ਸਾਹਿਬ ਨੇ ਗੁਰੂ ਜੀ ਨੂੰ 'ਆਲਮੁਲ ਅਸਤਾਰ' (ਸਭ ਛਿਦਰ ਢਕਣ ਵਾਲਾ) 'ਅਬਰਿ ਰਹਿਮਤ ਬਾਰ' (ਬਖ਼ਸ਼ਸਾਂ ਦੇ ਬੱਦਲ) ਕਹਿਆ ਹੈ ਤਾਂ ਉਹਨਾਂ ਦਾ ਕੁਰਬਾਨੀ ਨਾਲ ਭਰਿਆ,

ਪਰਉਪਕਾਰ ਵਾਲਾ ਜੀਵਨ ਹੀ ਵਿਆਖਿਆ ਹੈ। ਭਾ: ਜੋਗਾ ਸਿੰਘ ਨੂੰ ਪਾਪਾਂ ਦੇ ਟੋਏ ਵਿਚ ਡਿੱਗਣ ਤੋਂ ਸਾਰੀ ਰਾਤ ਪਹਿਰਾ ਦੇ ਕੇ ਬਚਾਉਣਾ ਤੇ ਸਰਬੰਸ ਦਾਨ ਕਰ ਮੁਰ-ਦਿਆਂ ਵਿਚ ਰੂਹਾਂ ਫੂਕਣੀਆਂ, 'ਅਬਰਿ ਰਹਿਮਤ ਬਾਰ' ਹੀ ਹੈ। ਜੇ 'ਤੇਗ ਰਾ ਫਤਾਹ' ਕਹਿਆ ਹੈ ਤਾਂ ਗੁਰੂ ਜੀ ਦੀਆਂ ਲੜੀਆਂ ਚੌਦਾਂ ਜੰਗਾਂ ਉਸ ਗੱਲ ਦੀ ਗਵਾਹੀ ਹਨ। ਜੇ 'ਜ਼ਿਲੋ ਹੱਕ ਤਜ਼ਲੀਲ' (ਅਕਾਲੀ ਭਾਣੇ ਅਗੇ ਸਿਰ ਨਿਵਾਉਣ ਵਾਲੇ) ਲਿਖਿਆ ਹੈ ਤਾਂ ਪੁੱਤਰ ਵਾਰ, ਸਚ ਮੁਚ ਹੀ ਸ਼ੁਕਰ ਮਨਾਇਆ ਹੈ। ਕੋਈ ਗਿਲੇ ਸ਼ਿਕਵੇ, ਜਾਂ ਉਲਾਹਮੇ ਦੀ ਗੱਲ ਨਹੀਂ ਲਿਖੀ ਸਗੋਂ ਆਪਣੇ ਮਿਤ੍ਰ ਵਾਹਿਗੁਰੂ ਨੂੰ, 'ਤੁਧ ਬਿਨ ਰੋਗ ਰਜਾਈਆਂ ਦਾ ਓਢਨ' ਤੇ 'ਯਾਰੜੇ ਦਾ ਸਾਨੂੰ ਸੱਥਰ ਚੰਗਾ' ਲਿਖ ਕੇ ਆਪ ਖ਼ੁਸ਼ੀ ਪ੍ਰਗਟ ਕੀਤੀ ਹੈ। ਜੇ 'ਮਰਹਮੇ ਹਰ ਰੰਜ' (ਹਰੇਕ ਦੁਖ ਦਾ ਦਾਰੂ) ਲਿਖਿਆ ਹੈ ਤਾਂ ਸਦੀਆਂ ਲੰਘ ਜਾਣ ਬਾਅਦ ਵੀ ਉਹ ਨੁਸਖੇ ਅਪਣਾਇਆਂ ਵਿਸ਼ਵ ਸ਼ਾਂਤੀ, ਹੋ ਸਕੇਗੀ। ਖਿਚਾ-ਖਿਚੀ, ਤੇ ਆਤਮਕ ਮਾਨਸਕ ਪੀੜਾਂ ਦੂਰ ਹੋ ਸਕਣਗੀਆਂ। 'ਆਤਮ ਉਪਦੇਸ਼, ਭੇਸ ਸੰਜਮ ਕੋ, ਜਾਪ ਸੁ ਅਜਪਾ ਜਾਪੈ' ਹੀ ਸਦਾ ਕਾਇਆਂ ਨੂੰ ਕੰਚਨ ਰੱਖਣ ਤੇ ਮੌਤ ਨੂੰ ਜਿਤਣ ਦਾ ਰਾਹ ਰਹੇਗਾ। 'ਮੁਖ ਮੋ ਹਰਿ ਚਿਤ ਮੋ ਜੁੱਧ ਬੀਚਾਰੈ' ਹੀ ਕੌਮਾਂ ਦੀ ਕਲਿਆਣ ਕਰ ਸਕੇਗਾ। 'ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ' ਦਾ ਨਾਅਰਾ ਹੀ ਅੰਤਰਰਾਸ਼-ਟਰੀ ਸੁਮੇਲ ਲਿਆ ਸਕੇਗਾ।' 'ਇਨਹੀ ਕੀ ਕਿਰਪਾ ਕੇ ਸਜੇ ਹਮ ਹੈਂ,' ਆਖਣਾ ਤੇ ਅਮਲ ਕਰਨਾ ਹੀ ਲੋਕ-ਰਾਜ ਤੇ ਲੋਕ ਯੁਗ ਦੀ ਸਥਾਪਣਾ ਕਰ ਸਕੇਗਾ। ਗੁਰ ਪ੍ਰਸਾਦਿ, ਤ੍ਵ ਪ੍ਰਸਾਦਿ ਨਾਲ 'ਇਨਹੀ ਕੇ ਪ੍ਰਸਾਦਿ' ਕਹੇ ਬਗੈਰ ਲੋਕ-ਰਾਜ ਦੀਆਂ ਨੀਂਹਾਂ ਮਜ਼-ਬੂਤ ਨਹੀਂ ਹੋ ਸਕਣਗੀਆਂ। 'ਜਿਨ ਪਰੇਮ ਕੀਓ ਤਿਨ ਹੀ ਪ੍ਰਭ ਪਾਇਓ' ਵਾਹਿਗੁਰੂ ਦੇ ਢੂੰਢਾਊਆਂ ਲਈ ਰਾਹ ਦੀ ਲੋਅ ਰਹੇਗਾ। 'ਸਾਧ ਸਮੂੰਹ ਪ੍ਰਸੰਨ ਫਿਰੇ ਜਗ, ਸਤ੍ਰ ਸਭੈ ਅਵਲੋਕ ਚਪੈਗੇ' ਹੀ ਨਿਆਸਰਿਆਂ ਤੇ ਲਿਤਾੜੇ ਜਾ ਰਹਿਆਂ ਨੂੰ ਅਗੇ ਵੱਧਣ ਲਈ ਪ੍ਰੇਰਦਾ ਰਹੇਗਾ। ਜੇ 'ਦੁਸ਼ਮਨ ਅਫ਼ਗਨ ਜੋਸ਼' (ਵੈਰੀਆਂ ਦੇ ਜੋਸ਼ ਉਤਾਰਨ ਵਾਲਾ) ਕਿਹਾ ਹੈ, ਤਾਂ ਇਹ ਇਤਿਹਾਸ ਬੋਲਦਾ ਹੈ ਕਿ ਔਰੰਗਜ਼ੇਬ ਦਾ ਤੁਅੱਸਬੀ ਜੋਸ਼ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਫ਼ਰਨਾਮੇ ਨੇ ਹੀ ਲਾਹਿਆ ਸੀ। ਸੈਦ ਖ਼ਾਨ ਤੇ ਸੈਦ ਬੇਗ ਵਰਗੇ ਜਰਨੈਲ ਜੋਸ਼ ਠੰਢਾ ਕਰ, ਨਮਸਕਾਰਾਂ ਕਰ 'ਖ਼ੁਦਾ ਆਇਦ, ਖ਼ੁਦਾ ਆਇਦ ਕਿ ਮੇ ਆਇਦ ਖ਼ੁਦਾ ਬੰਦਾ' ਪੁਕਾਰਦੇ ਗਏ ਸਨ। ਫਿਰ ਜਦ 'ਖਾਲਸੋ ਬੇਕੀਨਾ' (ਪਵਿੱਤਰ ਤੇ ਨਿਰਵੈਰ) ਕਿਹਾ ਹੈ ਤਾਂ ਭਾਈ ਘਨਈਆ ਜੀ ਨੂੰ ਪਾਣੀ ਪਿਲਾਉਣ ਦ ਨਾਲ ਨਾਲ ਫੱਟਾਂ ਉਤੇ ਮਰਹਮ ਦੇਣ ਦੀ ਘਟਨਾ ਗਵਾਹ ਹੈ। 'ਵਾਸਫਾਨਿ ਜ਼ਾਤ (ਗੁਣਾਂ ਦਾ ਮੁਜੱਸਮਾ), 'ਵਾਸਲ ਅਜ਼ ਬਰਕਾਤਿ' (ਰਿੱਧੀਆਂ ਸਿੱਧੀਆਂ ਦਾ ਮਾਲਕ), 'ਦਾਇਮੋ ਪਾਇੰਦਾਹ, ਫ਼ਰਖੋ ਫ਼ਰਖੰਦਹ', (ਸਦਾ ਸਲਾਮਤ, ਸਦਾ ਅਟੱਲ, ਸੋਹਣਾ ਤੇ ਮੁਬਾਰਕ), 'ਕਾਦਰੇ ਹਰ ਕਾਰ, ਬੇਕਸਾਂ ਰਾ ਯਾਰ, ਸਾਜਦੋ ਮਸਜੂਦ' (ਅਕਾਲ ਪੁਰਖ ਅਗੇ ਤਾਂ ਸਿਰ ਨਿਵਾਉਣ ਵਾਲਾ ਪਰ ਸਾਰੇ ਸੰਸਾਰ ਤੋਂ ਗੁਣਾਂ ਕਾਰਨ ਨਮਸਕਾਰ ਕਰਵਾਉਣ ਵਾਲਾ), ਚਾਕਰਿ ਚਾਲਾਕ (ਉਸ ਦੀ ਛੁਹ ਪ੍ਰਾਪਤ ਕਰਨ ਵਾਲੇ ਵੀ ਚਤੁਰ ਤੇ ਸੁਘੜ ਬਣੇ ਹਨ) ਫਿਰ ਸਭ

ਤੋਂ ਵੱਧ ਜਦ ਉਹਨਾਂ ਨੂੰ 'ਕਾਮੁਲਲ ਅਖ਼ਲਾਕ' ਕਿਹਾ ਹੈ ਤਾਂ ਭਾਈ ਸਾਹਿਬ ਸਾਹਮਣੇ ਗੁਰੂ ਜੀ ਦੇ ਫ਼ਰਮਾਏ ਉਹ ਸ਼ਬਦ ਸਨ ਜੋ ਉਹਨਾਂ ਉਸ ਸਮੇਂ ਦੀ ਸਭ ਤੋਂ ਖ਼ੂਬਸੂਰਤ ਇਸਤਰੀ ਨੂੰ ਕਹੇ। ਜਦ ਚੰਬਾ ਰਿਆਸਤ ਦੇ ਰਾਜਾ ਦੀ ਰਾਣੀ ਪਦਮਨੀ, ਮਹਾਰਾਜ ਦੇ ਦਰਬਾਰ ਵਿਚ ਆਈ ਤਾਂ ਉਸ ਨੇ ਨਮਸਕਾਰ ਕੀਤਾ। ਗੁਰੂ ਜੀ ਨੇ ਆਪਣੇ ਸੁਭਾਅ ਅਨੁਸਾਰ ਤੀਰ ਨਾਲ ਅਸ਼ੀਰਵਾਦ ਦਿੱਤੀ ਤਾਂ ਪਦਮਨੀ ਨੇ ਕਿਹਾ: 'ਮਾਲਕ ! ਮੈਂ ਤਾਂ ਤੁਹਾਡੀ ਖ਼ਾਸ ਸੇਵਕਾ ਹਾਂ, ਮੈਨੂੰ ਆਪਣੇ ਹੱਥਾਂ ਨਾਲ ਅਸ਼ੀਰਵਾਦ ਦਿਓ।' ਤਾਂ 'ਕਾਮੁਲਲ ਅਖ਼ਲਾਕ' ਗੁਰੂ ਗੋਬਿੰਦ ਸਿੰਘ ਜੀ ਨੇ ਫ਼ਰਮਾਇਆ: 'ਪਦਮਨੀ ! ਇਨ੍ਹਾਂ ਹੱਥਾਂ ਨਾਲ ਤਾਂ ਅੱਜ ਤਕ ਸਿਰਫ਼ ਆਪਣੀ ਧਰਮ ਪਤਨੀ ਨੂੰ ਛੋਹਿਆ ਹੈ।' ਇਸ ਤੌਸੀਫ਼ਨਾਮਾ ਨਾਲ ਜੇ ਭਾਈ ਸਾਹਿਬ ਭਾਈ ਗੁਰਦਾਸ ਜੀ (ਦੂਜੇ) ਦੇ ਲਿਖੇ ਗੁਣਾਂ ਨੂੰ ਰਲਾ ਦਿੱਤਾ ਜਾਏ ਤਾਂ ਗੁਣਾਂ ਦੀ ਗਿਣਤੀ ਬਾਰਾਂ ਸੋ ਦੇ ਕਰੀਬ ਹੋ ਜਾਏਗੀ, ਜਿਸ ਦਾ ਪਰਤੱਖ ਸਿੱਟਾ ਓਪਰੀ ਨਜ਼ਰ ਵਾਲਾ ਇਹ ਕੱਢੇਗਾ ਕਿ ਇਸਲਾਮ ਵਿਚ ਖ਼ੁਦਾ ਦੀਆਂ ੧੦੦ ਸਿਫ਼ਤਾਂ ਹਨ, ਗੁਰੂ ਜੀ ਆਪ ਵਾਹਿਗੁਰੂ ਦੇ ਕਰਮ ਨਾਮ ੭੩੫ ਦਰਸਾਉਂਦੇ ਹਨ ਤੇ ਮਿਥਿਹਾਸਿਕ ਗੁਣ ਭਗਵਾਨ ਦੇ ੧੦੦੦ ਹਨ ਤਾਂ ਗੁਰੂ ਗੋਬਿੰਦ ਸਿੰਘ ਜੀ ਆਪ ਪਰਤਖਿ ਹਰਿ, 'ਆਪ ਨਾਰਾਇਣ ਕਲਾਧਾਰ' ਪਰਮ-ਪੁਰਖ ਹਨ। ਗੁਰੂ ਗੋਬਿੰਦ ਸਿੰਘ ਜੀ ਨੂੰ ਐਸਾ ਮਿਥਣਾ ਸੁਭਾਵਕ ਹੈ ਪਰ ਐਸਾ ਮੰਨ ਲੈਣ ਨਾਲ ਉਹ ਸਾਰੇ ਕਾਰਨਾਮੇ, ਕੁਰਬਾਨੀਆਂ, ਘਟਨਾਵਾਂ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਭੂਤਕ ਸਰੀਰ ਵਿਚ ਕੀਤੀਆਂ, ਉਹਨਾਂ ਦੀ ਕੀਮਤ ਕੁਝ ਘੱਟ ਜਾਏਗੀ। ਜ ਸਾਹਿਬਜ਼ਾਦ ਕੁਰਬਾਨ ਕਰਾਉਣ ਦੀ ਗੱਲ ਚਲੇਗੀ ਤਾਂ ਵੀਚਾਰਵਾਨ ਆਖੇਗਾ: 'ਜੀ ਉਹਨਾਂ ਨੂੰ ਕੀ ਉਹ ਤਾਂ ਆਪ ਹਰੀ ਸਨ।' ਜੇ ਦਸਾਂ ਲੱਖਾਂ ਨਾਲ ਚਮਕੌਰ ਵਿਖੇ ਟਾਕਰੇ ਦੀ ਗੱਲ ਹੋਵੇਗੀ, ਤਾਂ ਸ਼ਰਧਾਲੂ ਆਖ ਦੇਵੇਗਾ: 'ਇਹ ਕਿਹੜੀ ਵੱਡੀ ਗੱਲ ਸੀ ਉਹ ਆਪ ਤਾਂ ਰਬ ਸਨ।' ਜੇ ਉਹਨਾਂ ਦੀ ਅਦਭੁੱਤ ਯਾਦ-ਸ਼ਕਤੀ ਦੀ ਕਥਾ ਸੁਣਾਈ ਜਾਏਗੀ ਤਾਂ ਸਿੱਖ ਆਖ ਦੇਵੇਗਾ: 'ਉਹ ਆਪ ਤਾਂ ਨਾਰਾਇਣ ਸਨ।' ਇਸ ਤਰ੍ਹਾਂ ਇਤਿਹਾਸਕ ਕਾਰਨਾਮੇ ਜਿਹਨਾਂ ਨੇ ਉਤਸ਼ਾਹ ਦੇਣਾ ਹੈ, ਮਿਥਿਹਾਸ ਦੀ ਗੱਲ ਜਾਪਣ ਲਗਣਗੇ। ਸ਼ਾਇਦ ਇਹ ਕੀ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਵੱਖਰਾ ਹੁਕਮ ਆਪਣੇ ਸਬੰਧੀ ਸੰਗਤਾਂ ਪ੍ਰਤੀ ਦਿੱਤਾ ਹੈ, ਆਪ ਜੀ ਦੀ ਆਗਿਆ ਹੈ:—

'ਮੈ ਹਉ ਪਰਮ ਪੁਰਖ ਕੋ ਦਾਸਾ,  
ਦੇਖਨ ਆਯੋ ਜਗਤ ਤਮਾਸਾ।  
ਜੋ ਹਮ ਕੋ ਪਰਮੇਸੁਰ ਉਚਰਿ ਹੈ,  
ਤੇ ਸਭ ਨਰਕਿ ਕੁੰਡ ਮਹਿ ਪਰਹੈ।  
ਮੋ ਕੋ ਦਾਸ ਤਵਨ ਕਾ ਜਾਨੋ।  
ਯਾ ਮੈਂ ਭੇਦੁ ਨ ਰੰਚ ਪਛਾਨੋ ।੩੨।

(ਬਚਿਤ੍ਰ ਨਾਟਕ, ਅਧਿਆਇ ਛੇਵਾਂ)

Page 121

ਇਸ ਕਰੜੇ ਹੁਕਮ ਦੀ ਲੋੜ ਇਸੇ ਲਈ ਪਈ ਹੈ ਕਿਉਂ ਜੋ ਇਕ ਤਾਂ ਬਚਿਤਰ ਨਾਟਕ ਦੀ ਉਹ ਕਥਾ ਹੈ ਜਿਸ ਵਿਚ ਵਾਹਿਗੁਰੂ ਨੇ ਆਪ ਨੂੰ ਸੁਤ ਨਿਵਾਜ ਕੇ ਸੰਸਾਰ ਉਤੇ ਭੇਜਿਆ ਤੇ ਦੂਜੇ ਬੇਸ਼ੁਮਾਰ ਉਪਮਾਵਾਂ ਦੇ ਮਾਲਕ ਹੋਣ ਕਾਰਨ ਓਪਰੀ ਸਮਝ ਵਾਲੇ ਨੇ ਗੁਰੂ ਜੀ ਨੂੰ 'ਰੱਬ' ਹੀ ਮਿੱਥ ਲੈਣਾ ਸੀ। ਸੋ ਇਸ ਲਈ ਖ਼ਾਸ ਹੁਕਮ ਦੀ ਲੋੜ ਸੀ ਤੇ ਗੁਰੂ ਜੀ ਨੇ ਦਿੱਤਾ। ਉਸ ਹੁਕਮ ਦੀ ਰੌਸ਼ਨੀ ਵਿਚ ਗੁਰੂ ਜੀ ਦਾ ਜੀਵਨ ਪੜ੍ਹਿਆਂ ਇਕ ਵਖਰਾ ਅਲੌਕਿਕ ਅਨੰਦ ਆਉਂਦਾ ਹੈ।

ਜੇ ਆਪ ਪੈਗੰਬਰ ਸਨ ਤਾਂ ਨੌਵਾਂ ਗੁਰੂ ਸਾਹਿਬ ਦੀਆਂ ਜੋਤਾਂ ਦਾ ਸਿਖਰ। ਗ਼ਰੀਬ ਨਿਵਾਜ ਸਨ ਤਾਂ ਅਥਾਹ ਦੇ, ਸੰਤ ਸਨ ਤਾਂ ਪੂਰਨ। ਸੂਰਬੀਰ ਸਨ ਤਾਂ ਬਚਨ ਦੇ ਬਲੀ। ਕਦਰਦਾਨ ਸਨ ਤਾਂ ਇਕ ਇਕ ਸ਼ੇਅਰ ਲਈ ਸਵਾ ਸਵਾ ਲੱਖ ਰੁਪੈ ਇਨਾਮ ਦੇਣ ਵਾਲੇ। ਕਵੀ ਸਨ ਤਾਂ ਉੱਚ ਕੋਟੀ ਦੀ ਇਕ ਹੀ ਵਾਰਤਾ, 'ਦੁਰਗਾ ਦਾ ਦੈਂਤਾਂ ਨੂੰ ਦਾਹਨਾਂ' ਚੰਡੀ ਦੀ ਕਹਾਣੀ ਨੂੰ ਤਿੰਨ ਵੱਖ ਵੱਖ ਬੋਲੀਆਂ, 'ਸੰਸਕ੍ਰਿਤ, ਬ੍ਰਿਜ ਭਾਸ਼ਾ ਤੇ ਪੰਜਾਬੀ ਦੇ ਜਾਮੇ ਪਹਿਨਾਉਣ ਵਾਲੇ', ਪਰ ਮਜਾਲ ਕੀ ਜੇ ਕੋਈ ਅਲੰਕਾਰ ਜਾਂ ਅੱਖਰ ਰਲ ਮਿਲ ਜਾਏ। ਭਗਤ ਸਨ ਤਾਂ ਅਹਿੱਲ। ਸੁਧਾਰਕ ਸਨ ਤਾਂ ਕਰੜੇ ਹੱਥਾਂ ਨਾਲ ਮਸੰਦਾਂ ਨੂੰ ਸਾੜਨ ਵਾਲੇ। ਵੰਡ ਛਕਣ ਵਾਲੇ ਸਨ ਤਾਂ ਸਭ ਨੂੰ ਛਕਾ ਆਪ ਛਕਣ ਵਾਲੇ। ਵਿਦਵਾਨ ਸਨ ਤਾਂ ਸਰਬ ਪੱਖੀ। ਸਭ ਪ੍ਰਚਲਤ ਬੋਲੀਆਂ ਦੇ ਮਾਹਿਰ ਸਨ ਤਾਂ ਅਰਬੀ, ਫ਼ਾਰਸੀ ਤੇ ਸੰਸਕ੍ਰਿਤ ਨੂੰ ਜਮਾਂਦਰੂ ਬੋਲੀ ਵਾਂਙ ਵਰਤਣ ਵਾਲੇ। ਜਥੇਦਾਰ ਸਨ ਤਾਂ ਚਿੜੀਆਂ ਕੋਲੋਂ ਬਾਜ਼ ਤੁੜਾਉਣ ਦੀ ਸ਼ਕਤੀ ਵਾਲੇ। ਸਟੇਟਸਮੈਨ ਸਨ ਤਾਂ ਸਦਾ ਉੱਚਾ ਰਹਿਣ ਵਾਲੇ, ਨੀਵਾਂ ਕਹੁੜਾ ਵਾਰ ਨਾ ਕਰਨ ਵਾਲੇ। ਨੀਤੀਵਾਨ ਸਨ ਤਾਂ 'ਵਖਤੇ ਉਪਰ ਲੜ ਮਰਨ' ਵਾਲੇ। ਪਰਉਪਕਾਰੀ ਸਨ ਤਾਂ ਸਭ ਕੁਝ ਵਾਰ ਮਿੱਤਰ ਪਿਆਰੇ ਨੂੰ ਸ਼ੁਕਰਾਨੇ ਦੀ ਚਿੱਠੀ ਲਿਖਣ ਵਾਲੇ। ਸਿਧ ਜੋਗੀ ਸਨ ਤਾਂ ਪੰਜੇ ਮਹਾਂਬਲੀ ਵਸ ਕਰ ਰੱਖਣ ਵਾਲੇ। ਤੀਰ-ਅੰਦਾਜ਼ ਸਨ ਤਾਂ ਅਣਥਕ ਤੇ ਨਾ ਚੂਕਣ ਵਾਲੇ। ਇਕੋ ਵੇਲੇ ਪੰਜ ਨਿਸ਼ਾ-ਨਿਆਂ ਤੇ ਪੰਜ ਤੀਰ ਚਲਾ, ਨਿਸ਼ਾਨੇ ਫੁੰਡਣ ਵਾਲੇ। ਤਲਵਾਰ ਦੇ ਧਨੀ ਸਨ ਤਾਂ ਇਕੋ ਵਾਰ ਵਿਚ ਸਿਰ ਧੜ ਨਾਲੋਂ ਵੱਖ ਕਰਨ ਵਾਲੇ। ਸਹਿਣਸ਼ੀਲਤਾ ਦੇ ਪੁੰਜ ਤੇ ਨਿੰਮ੍ਰਤਾ ਦੇ ਇਤਨੇ ਧਾਰਨੀ ਕਿ 'ਵਿਦਿਆਦਰ' ਜਿਹਾ ਮਹਾਨ ਗਰੰਥ ਰਚ 'ਦਾਸ ਤੇ ਕੀਟ', 'ਦਾਸ ਗੋਬਿੰਦ ਫਤਹਿ ਸਤਿਗੁਰੂ ਕੀ' ਲਿਖਣ ਵਾਲੇ। ਆਗੂ ਸਨ ਤਾਂ ਬਗ਼ੈਰ ਕਾਠੀ ਪਾਏ ਕੋਹਾਂ ਘੋੜਾ ਦੁੜਾਉਣ ਵਾਲੇ। ਨਿਸ਼ਾਨਾਬਾਜ਼ ਸਨ ਤਾਂ ਉਡਦੇ ਪੰਛੀ ਨੂੰ ਘਾਇਲ ਕਰਨ ਵਾਲੇ। ਜਗਤ ਆਗੂ ਸਨ ਤਾਂ ਪੀਰ ਬੁੱਧੂ ਸ਼ਾਹ ਦੇ ਪਿਆਰੇ ਤੇ ਭਾਈ ਨੰਦ ਲਾਲ ਦੇ ਮਹਿਬੂਬ ਇਸ਼ਟ। ਮਾਇਆ ਵਿਚ ਉਦਾਸ ਸਨ ਤਾਂ ਲੋਕਾਂ ਦੀਆਂ ਅੱਖਾਂ ਸਾਹਮਣੇ ਸਰਸਾ ਵਿਚ ਧਨ ਗਿਰਾਉਣ ਵਾਲੇ। ਗੱਲ ਕੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਛੂਹ ਸਨ, ਹਨ ਤੇ ਰਹਿਣਗੇ। ਉਹਨਾਂ ਦੇ ਆਪਣੇ ਹੁਕਮ ਮੁਤਾਬਕ ਉਹ ਜ਼ਰੂਰ 'ਪਰਮ ਪੁਰਖ ਕੋ ਦਾਸਾ' ਸਨ—ਪਰ ਉਹ ਸਨ ਪਰਮ ਮਨੁੱਖ, ਪੁਰਖ ਭਗਵੰਤ।

ਤਾਂ ਹੀ ਤੇ ਸਾਧੂ ਟੀ. ਐਲ. ਵਾਸਵਾਨੀ ਨੇ ਲਿਖਿਆ ਸੀ ਕਿ ਗੁਰੂ ਗੋਬਿੰਦ ਸਿੰਘ

ਜੀ ਵਿਚੋਂ ਉਹਨਾਂ ਤੋਂ ਪਹਿਲਾਂ ਹੋਏ ਸਭ ਪੈਗ਼ੰਬਰਾਂ, ਅਵਤਾਰਾਂ ਦੇ ਗੁਣ ਇਕੋ ਥਾਂ ਉਨ੍ਹਾਂ ਵਿਚੋਂ ਦੇਖੇ ਜਾ ਸਕਦੇ ਹਨ। ਗੁਰੂ ਨਾਨਕ ਜੀ ਦੀ ਮਿੱਠਤ ਨੀਵੀਂ (ਹਨੀਡ ਹਯੂਮਿਲਟੀ, Honeyed Humility), ਈਸਾ ਜੀ ਵਾਲੀ ਤਰਸ ਭਰੀ ਮਾਸੂਮੀਅਤ (ਲੈਂਬ ਲਾਈਕ ਵਰਚਯੂ, Lamb-like Virtue), ਬੁੱਧ ਜੀ ਵਾਲਾ ਆਤਮ ਗਯਾਨ (ਵਿਜ਼ਡਮ, Wisdom), ਹਜ਼ਰਤ ਮੁਹੰਮਦ ਸਾਹਿਬ ਵਾਲਾ ਡੁਲ੍ਹ ਡੁਲ੍ਹ ਪੈਂਦਾ ਜੋਸ਼ (ਬਬਲਿੰਗ ਐਨਰਜੀ, Bubbling Energy), ਕ੍ਰਿਸ਼ਨ ਜੀ ਵਾਲਾ ਸੂਰਜ-ਵਤ ਭੱਖਦਾ ਜਲੌ Sun-kissed Glory), ਰਾਮ ਜੀ ਜਿਹਾ ਮਰਯਾਦਾ ਪ੍ਰਸ਼ੋਤਮ ਅਤੇ ਸ਼ਾਹਾਂ ਵਾਲੀ ਸ਼ਾਨ।

○

# ੧੩ ਗੁਰੂ ਗੋਬਿੰਦ ਸੂਰਾ

ਭਾਈ ਗੁਰਦਾਸ ਜੀ (ਦੂਜੇ) ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਵਿਚ ਇਕ 'ਵਾਰ' ਲਿਖੀ ਹੈ। ਉਸ ਵਾਰ ਵਿਚ ਜਿੱਥੇ ਬਾਰ-ਬਾਰ 'ਵਾਹ ਵਾਹ (ਗੁਰੂ) ਗੋਬਿੰਦ ਸਿੰਘ, ਆਪੇ ਗੁਰ ਚੇਲਾ' ਦੇ ਖ਼ਿਆਲ ਨੂੰ ਦੁਹਰਾਇਆ ਹੈ, ਉਥੇ ਹੋਰ ਉਪਮਾਵਾਂ ਦੀ ਝੜੀ ਵੀ ਲਗਾਈ ਹੈ। ਇਕ ਉਪਮਾ ਐਸੀ ਹੈ ਜਿਸ ਦੀ ਵਿਆਖਿਆ ਭਾਈ ਗੁਰਦਾਸ ਜੀ ਨੇ ਸਾਰੀਆਂ ਪਉੜੀਆਂ ਵਿਚ ਕੀਤੀ ਹੈ, ਉਹ ਹੈ 'ਸੂਰਮਾ' ਸ਼ਬਦ ਦੀ। ਉਹ ਲਿਖਦੇ ਹਨ : 'ਵਹਿ ਪ੍ਰਗਟਿਓ ਪੁਰਖ ਭਗਵੰਤ ਰੂਪ, ਗੁਰੂ ਗੋਬਿੰਦ ਸੂਰਾ' ਤੇ ਫਿਰ ਗਿਣਾਂਦੇ ਹਨ ਗੁਰੂ ਗੋਬਿੰਦ ਸਿੰਘ ਜੀ ਦੇ ਕਾਰਨਾਮੇ। ਗੁਰੂ ਗੋਬਿੰਦ ਸਿੰਘ ਜੀ ਸੂਰਮੇ ਨੇ 'ਬਾਰਹ ਸਦੀ ਨਬੇੜ' ਕੇ ਹਲੇਮੀ ਰਾਜ ਲੈ ਆਂਦਾ ਤੇ ਉਹਨਾਂ ਦੀ ਧਮਕ ਸੁਣ ਕੇ ਤੁਰਕ ਕੰਭੇ। ਸਿੱਖਾਂ ਨੂੰ ਗੁਰੂ ਜੀ ਨੇ 'ਸੀਲ ਜਤ ਦੀ ਕਛ' ਦਿੱਤੀ ਤਾਂਕਿ ਉਹ ਸ਼ਕਤੀ ਪਾ ਕੇ ਸਹਿਜ ਦੇ ਘਰ ਵਿਚ ਵਿਚਰ ਸਕਣ। ਵਾਰ ਹੁੰਦੀ ਹੀ ਹੈ ਸੂਰਮੇ ਦੀ ਗਾਥਾ ਤੇ ਗੁਰੂ ਗੋਬਿੰਦ ਸਿੰਘ ਜੀ ਤਾਂ ਐਸੇ ਸੂਰਮੇ ਸਨ ਜੋ ਸਭ ਸੂਰਮਿਆਂ ਦਾ ਸਮੂਹ ਸਨ।

ਗੁਰੂ ਗਰੰਥ ਸਾਹਿਬ ਵਿਚ ਕਈ ਪ੍ਰਕਾਰ ਦੇ ਸੂਰਮਿਆਂ ਦਾ ਜ਼ਿਕਰ ਆਇਆ ਹੈ। ਇਕ ਉਹ ਸੂਰਮਾ ਹੈ ਜਿਸ ਨੇ 'ਅਹੰਕਾਰ ਨੂੰ ਮਾਰਿਆ ਹੈ।' 'ਸੋ ਸੂਰਾ ਵਰਿਆਮ ਜਿਨ ਵਿਚਹੁ ਅਹੰਕਰਣ ਮਾਰਿਆ' ਤੇ ਨਿਮਰਤਾ ਦੇ ਖੜਗ ਨੂੰ ਸਹਾਰਾ ਬਣਾਇਆ ਹੈ। ਗ਼ਰੀਬੀ ਨੂੰ ਗੁਰਜ ਵਾਂਙੂ ਮੋਢੇ ਤੇ ਰਖਿਆ ਹੈ। 'ਗ਼ਰੀਬੀ ਗਦਾ ਹਮਾਰੀ। ਖੰਨਾ ਸਗਲ ਰੇਨ ਛਾਰੀ।' ਦੂਜੇ, ਉਹ ਵੀ ਸੂਰਮੇ ਹਨ ਜਿਨ੍ਹਾਂ ਮਨ ਨੂੰ ਕਾਬੂ ਕਰ ਲਿਆ ਹੈ ਅਤੇ ਮਨ ਨੂੰ ਵੱਸ ਕਰ ਜਗਤ ਨੂੰ ਜਿੱਤਣ ਦੀ ਵਿਧੀ ਸਮਝ ਲਈ ਹੈ। ਸੂਰਮੇ ਦਾ ਕੰਮ ਹੀ ਜਗਤ ਨੂੰ ਜਿੱਤਣਾ ਤੇ ਫਿਰ ਵੱਸ ਵਿਚ ਰੱਖਣਾ ਹੁੰਦਾ ਹੈ :

'ਜਾ ਕੋ ਹਰਿ ਰੰਗ ਲਾਗੌ ਇਸ ਜੁਗ ਮੇ,
ਸੋ ਕਹੀਅਤ ਹੈ ਸੂਰਾ ॥
ਆਤਮ ਜਿਣੈ, ਸਗਲ ਵਸ ਤਾਕੈ,
ਜਾ ਕਾ ਸਤਿਗੁਰ ਪੂਰਾ ॥'

ਫਿਰ ਸਭ ਤੋਂ ਵੱਡਾ ਸੂਰਮਾ ਉਹ ਹੈ ਜਿਸ ਨੇ ਪੰਜਾਂ ਨੂੰ ਮਾਰ ਮੁਕਾਇਆ ਹੈ। ਗੁਰੂ ਅਰਜਨ ਜੀ ਦਾ ਫ਼ਰਮਾਨ ਹੈ ਕਿ ਉਹ ਪੰਜੇ ਇਤਨੇ ਬਲਵਾਨ ਹਨ ਕਿ ਕਿਸੇ ਦੀ ਪੇਸ਼ ਨਹੀਂ ਜਾਣ ਦੇਂਦੇ। ਪੰਜਾਂ ਦੇ ਅੱਗੇ ਨਾ ਤਾਂ ਚਾਰ ਵਰਨ ਦਮ ਮਾਰ ਸਕਦੇ ਹਨ ਤੇ ਨਾ ਹੀ ਕੋਈ ਛੇ ਸ਼ਾਸਤ੍ਰਾਂ ਦਾ ਗਿਆਤਾ ਉਹਨਾਂ ਦੀ ਚੋਟ ਤੋਂ ਬਚਿਆ ਹੈ। ਬ੍ਰਹਮਣ, ਕਸ਼ੱਤਰੀ, ਵੈਸ਼ ਜਾਂ ਸ਼ੂਦਰ ਕੋਈ ਹੋਵੇ ਉਸ ਨੂੰ ਪਛਾੜ ਦੇਂਦੇ ਹਨ ਤੇ ਛੇ ਸ਼ਾਸਤ੍ਰਾਂ ਦੇ ਗਿਆਤਾ ਨੂੰ ਵੀ ਤਲੀਆਂ ਹੇਠ ਮਲ ਦੇਂਦੇ ਹਨ :

'ਚਾਰਿ ਬਰਨ ਚਹੁਆਂ ਕੇ ਮਰਦਨ,
ਖਟ ਦਰਸਨ ਕਰ ਤਲੀ ਰੇ ॥
ਸੁੰਦਰ ਸੁਘੜ ਸਰੂਪ ਸਿਆਣੇ,
ਪੰਚਹੁ ਹੀ ਮੋਹਿ ਛਲੀ ਰੇ ॥'

ਉਹ ਤਾਂ ਬਹੁਤ ਵੱਡਾ ਸੂਰਮਾ ਹੋਇਆ ਜਿਸ ਨੇ ਇਹਨਾਂ ਸੂਰਮਿਆਂ ਨੂੰ ਜਿੱਤ ਲਿਆ :

'ਜਿਨ ਮਿਲਿ ਮਾਰੇ ਪੰਚ ਸੂਰਬੀਰ,
ਐਸੋ ਕਉਨੁ ਬਲੀ ਰੇ।'

ਹੋਰ, ਸੂਰਮਾ ਉਹ ਹੈ ਜੋ ਦੁਰਯੋਧਨ ਦੇ ਦਰਬਾਰ ਨਹੀਂ ਜਾਂਦਾ ਤੇ ਬਿਦਰ ਦੀ ਝੌਂਪੜੀ ਨੂੰ ਜਾ ਨਿਵਾਜਦਾ ਹੈ। ਜਿਸ ਮਨੁੱਖ ਦਾ ਧਰਤੀ ਉੱਤੇ ਰਾਜ ਹੋਵੇ, ਜਿਸ ਦਾ ਛੱਤਰ 'ਬਾਰਹ ਜੋਜਨ' ਝੂਲਦਾ ਹੋਵੇ, ਉਸ ਰਾਜੇ ਦਾ ਗਿਲਾ ਕਰਨ ਉੱਤੇ ਉਸ ਨੂੰ ਦਲੇਰ ਹੋ ਕੇ ਖਰਾ ਉੱਤਰ ਦੇਣਾ ਕਿ ਤੇਰੇ ਨਾਲੋਂ ਮੈਨੂੰ ਉਹ ਗ਼ਰੀਬ ਚੰਗਾ ਲੱਗਦਾ ਹੈ ਜਿਸ ਦੇ ਅੰਦਰ ਰੱਬ ਦਾ ਪਿਆਰ ਹੈ। ਇਹ ਕੰਮ ਕਿਸੇ ਵਿਰਲੇ ਸੂਰਮੇ ਦਾ ਹੈ। ਜੋ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨੂੰ 'ਦੁੱਧ' ਤੇ ਭਾਗੋ ਦੇ ਬ੍ਰਹਮ ਭੋਜ ਦੇ ਪੂੜਿਆਂ ਨੂੰ 'ਲਹੂ' ਦਰਸਾਂਦਾ ਹੈ, ਉਹ ਹੈ ਸੂਰਮਾ। ਜੋ 'ਰਾਜਨ ਕਉਨੁ ਤੁਮਾਰੈ ਆਵੈ। ਐਸੋ ਭਾਉ ਬਿਦਰ ਕੋ ਦੇਖਿਓ, ਓਹਿ ਗਰੀਬੁ ਮੋਹਿ ਭਾਵੈ', ਦੀ ਆਵਾਜ਼ ਉਠਾਂਦਾ ਹੈ, ਉਹ ਹੈ ਅਸਲ ਸੂਰਮਾ।

ਲੋਕੀਂ ਉਸ ਨੂੰ ਵੀ ਸੂਰਮਾ ਆਖਦੇ ਜਿਸ ਦੇ ਮਹੱਲਾਂ ਦੇ ਸਾਹਮਣੇ ਦਮਾਮੇ ਵੱਜਦੇ ਹਨ ਅਤੇ ਮੈਦਾਨੇ-ਜੰਗ ਵਿਚ ਵੈਰੀਆਂ ਦਾ ਡੱਟ ਕੇ ਮੁਕਾਬਲਾ ਕਰਦਾ ਹੈ। ਇਸੇ ਤਰ੍ਹਾਂ ਜਗਤ ਰਣਭੂਮੀ ਵਿਚ ਜੋ ਪਦਾਰਥਾਂ ਨਾਲ ਟੱਕਰ ਲੈਂਦਾ ਹੈ ਅਤੇ ਇਹ ਸਮਝਦਾ ਹੈ ਕਿ ਮਨੁੱਖਾ ਜੀਵਨ ਹੀ ਮੌਕਾ ਹੈ ਜਦੋਂ ਇਹ ਜੰਗ ਜਿੱਤਿਆ ਜਾ ਸਕਦਾ ਹੈ, ਉਹ ਵੀ ਸੂਰਮਾ ਹੈ। ਐਸੇ ਸੂਰਮੇ ਦੇ ਦਸਮ ਦਵਾਰ ਵਿਚ ਧੌਂਸਾ ਵੱਜਦਾ ਹੈ, ਉਸ ਦੇ ਨਿਸ਼ਾਨੇ ਤੇ ਚੋਟ ਪੈਂਦੀ ਰਹਿੰਦੀ ਹੈ। ਉਸ ਦਾ ਮਨ ਉੱਚੀਆਂ ਉਡਾਰੀਆਂ ਲਗਾਂਦਾ ਹੈ। ਐਸੇ ਦਮਾਮੇ ਵੱਜਦੇ ਹਨ ਕਿ ਵਿਕਾਰ ਆਪਣੀ ਆਵਾਜ਼ ਭੁੱਲ ਜਾਂਦੇ ਹਨ। ਸ਼ਕਤ ਗਵਾ ਬੈਠਦੇ ਹਨ। ਵਿਕਾਰਾਂ ਦੀ ਚੋਟ ਨਹੀਂ ਪੈਂਦੀ। ਹਿਰਦੇ ਵਿਚ ਸਦਾ ਪ੍ਰਭੂ ਚਰਨਾਂ ਵਿਚ ਜੁੜੇ ਰਹਿਣ ਦੀ ਧੂਹ ਪੈਂਦੀ ਹੈ :—

'ਗਗਨ ਦਮਾਮਾ ਬਾਜਿਓ,
ਪਰਿਓ ਨੀਸਾਨੈ ਘਾਉ ॥
ਖੇਤ ਜੁ ਮਾਂਡਿਓ ਸੂਰਮਾ,
ਅਬ ਜੂਝਨ ਕੋ ਦਾਉ ।' (ਸਲੋਕ ਕਬੀਰ ਜੀ)

ਇਕ ਹੋਰ ਵੀ ਸੂਰਮਾ ਹੈ ਜੋ ਗ਼ਰੀਬਾਂ ਦੀ ਖ਼ਾਤਰ ਲੜਦਾ ਹੈ। ਦੁਖੀਆਂ ਦੀਨਾਂ ਲਈ ਲੜਦਾ ਲੜਦਾ ਟੋਟੇ-ਟੋਟੇ ਹੋ ਮਰਦਾ ਹੈ ਪਰ ਲੜਾਈ ਦਾ ਮੈਦਾਨ ਕਦੇ ਨਹੀਂ ਛੱਡਦਾ, ਪੈਰ ਪਿਛਾਂਹ ਨਹੀਂ ਹਟਾਂਦਾ। ਆਪਣੀ ਜਿੰਦ ਬਚਾਣ ਦੀ ਖ਼ਾਤਰ ਗ਼ਰੀਬ ਦੀ ਫੜੀ ਹੋਈ ਬਾਂਹ ਨਹੀਂ ਛੱਡਦਾ :

'ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ।
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤ ॥'

ਇਹ ਹੀ ਕਾਰਨ ਲੱਗਦਾ ਹੈ ਕਿ ਗੁਰੂ ਅਰਜਨ ਜੀ ਨੇ ਇਹ ਦੋਵੇਂ ਸਲੋਕ ਮਾਰੂ ਰਾਗ ਦੇ ਕਬੀਰ ਦੇ ਸ਼ਬਦਾਂ ਨਾਲ ਲਿਖੇ ਤਾਂ ਕਿ ਜੋਧਿਆਂ ਦੀ ਗਿਣਤੀ ਇਕੱਠੀ ਹੋ ਸਕੇ।

ਇਨ੍ਹਾਂ ਸਾਰਿਆਂ ਸੂਰਮਿਆਂ ਦਾ ਇਕੱਠ ਹੈ 'ਗੁਰੂ ਗੋਬਿੰਦ ਸੂਰਾ।'

ਗੁਰੂ ਗੋਬਿੰਦ ਸਿੰਘ ਜੀ ਐਸੈ ਸੂਰਮੇ ਹਨ ਜਿਨ੍ਹਾਂ ਪੰਜਾਂ ਨੂੰ ਕਦੇ ਨੇੜੇ ਨਹੀ ਆਣ ਦਿੱਤਾ। ਜਦ ਨੌਂ ਸਾਲ ਦੀ ਉਮਰ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਸੰਸਾਰਕ ਵਿੱਦਿਆ ਪ੍ਰਾਪਤ ਕਰ ਲਈ ਤਾਂ ਪਿਤਾ ਗੁਰੂ ਤੇਗ਼ ਬਹਾਦਰ ਜੀ ਨੇ ਕੋਲ ਸੱਦ ਇਕ ਪ੍ਰਣ ਕਰਨ ਲਈ ਆਖਿਆ ਜਿਸ ਨੂੰ ਉਹ ਸਾਰੀ ਉਮਰ ਤੋੜ ਨਿਭਾਏਗਾ। ਪੁੱਤ ਗੁਰੂ ਗੋਬਿੰਦ ਸਿੰਘ ਜੀ ਨੇ ਸਿਰ ਝੁਕਾ ਕੇ ਸਾਰੀ ਉਮਰ ਦੱਸੇ ਪ੍ਰਣ ਨੂੰ ਤੋੜ ਨਿਭਾਣ ਦਾ ਪ੍ਰਣ ਕੀਤਾ। ਉਸ ਪ੍ਰਣ ਦੀ ਯਾਦ ਵਿਚ ਆਪ ਜੀ ਨੇ ਇਸ ਤਰ੍ਹਾਂ ਲਿਖਿਆ :

'ਸੁੱਧ ਜਬ ਤੇ ਹਮ ਧਰੀ,
ਬਚਨ ਗੁਰੂ ਦੇਹ ਹਮਾਰੈ ॥
ਪੂਤ ਇਹੁ ਪ੍ਰਣ ਤੋਹਿ,
ਪ੍ਰਾਣ ਜਬ ਲਗ ਘਟ ਥਾਰੈ ॥
ਨਿਜ ਨਾਰੀ ਕੇ ਸੰਗ ਨੇਹੁ,
ਤੁਮ ਨਿਤ ਬਢਿਅਹੁ ॥
ਪਰ ਨਾਰੀ ਕੀ ਸੇਜ,
ਭੂਲ ਸੁਪਨੇ ਹਉ ਨ ਜਈਅਹੁ ॥'

ਇਸ ਪ੍ਰਣ ਨੂੰ ਜਿਸ ਤਰ੍ਹਾਂ ਨਿਭਾਇਆ ਉਸ ਦੀ ਇਕ ਸੁੰਦਰ ਝਾਕੀ ਇਤਿਹਾਸ-ਕਾਰਾਂ ਨੇ ਲਿਖੀ ਹੈ। ਸਮੇਂ ਦੀ ਸਭ ਤੋਂ ਖ਼ੂਬਸੂਰਤ ਇਸਤ੍ਰੀ, ਚੰਬੇ ਰਾਜੇ ਦੀ ਰਾਣੀ, ਪਦਮਨੀ, ਆਪ ਜੀ ਦੇ ਦਰਬਾਰ ਵਿਚ ਆਈ। ਆਪ ਜੀ ਦਾ ਸੁਭਾਅ-ਕਰਮ ਸੀ ਕਿ

ਜੋ ਦਰਬਾਰ ਵਿਚ ਸਿਰ ਝੁਕਾਂਦਾ ਉਸ ਨੂੰ ਤੀਰ ਨਾਲ ਹੀ ਅਸ਼ੀਰਵਾਦ ਦਿੰਦੇ। ਜੇ ਬੜੇ ਖ਼ੁਸ਼ ਹੋਣ ਤਾਂ ਦੋ ਤੀਰਾਂ ਨਾਲ। ਜੇ ਬਹੁਤ ਹੀ ਪ੍ਰਸੰਨ ਹੋਣ ਤਾਂ ਇਨਾਮ ਵਜੋਂ ਤੀਰ ਹੀ ਉਸ ਵਿਅਕਤੀ ਨੂੰ ਪ੍ਰਦਾਨ ਕਰ ਦਿੰਦੇ ਸਨ। ਗੁਰੂ ਜੀ, ਭਾਈ ਦਇਆ ਸਿੰਘ ਜੀ ਉੱਤੇ ਬਹੁਤ ਖ਼ੁਸ਼ ਹੋਏ ਸਨ ਤਾਂ ਉਹਨਾਂ ਨੂੰ ਦੋ ਤੀਰ ਦਿੱਤੇ ਸਨ। ਮਾਤਾ ਸੁੰਦਰੀ ਜੀ ਦੀ ਕੁਰਬਾਨੀ ਨੂੰ ਦੇਖ ਕੇ ਹੀ ਆਪ ਜੀ ਨੇ ਦੋ ਤੀਰ ਬਖ਼ਸ਼ੇ ਸਨ। ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਜੀ ਨੂੰ ਪੰਜ ਤੀਰ। ਰਾਣੀ ਪਦਮਨੀ ਨੇ ਜਦ ਸਿਰ ਝੁਕਾਇਆ ਤਾਂ ਆਪ ਜੀ ਨੇ ਤੀਰ ਨਾਲ ਅਸ਼ੀਰਵਾਦ ਦਿੱਤੀ। ਮਹਾਰਾਣੀ ਨੇ ਬੇਨਤੀ ਕਰਦੇ ਹੋਏ ਕਿਹਾ: 'ਮਹਾਰਾਜ ਮੈਂ ਤੁਹਾਡੀ ਖ਼ਾਸ ਸੇਵਕਾ ਹਾਂ, ਆਪਣੇ ਹੱਥਾਂ ਨਾਲ ਅਸ਼ੀਰਵਾਦ ਦਿਓ!' ਉਸ ਕਾਮਲੁੱਲ-ਇਖ਼ਲਾਕ ਨੇ ਉੱਤਰ ਵਜੋਂ ਫ਼ਰਮਾਇਆ: 'ਪਦਮਨੀ, ਇਨ੍ਹਾਂ ਹੱਥਾਂ ਨਾਲ ਅੱਜ ਤੱਕ ਆਪਣੀ ਧਰਮ ਪਤਨੀ ਨੂੰ ਛੋਹਿਆ ਹੈ, ਹੋਰ ਕਿਸੇ ਨੂੰ ਨਹੀਂ।' ਇਖ਼-ਲਾਕ ਦੇ ਮੁਜੱਸਮੇ ਨੇ ਸਿੱਖਾਂ ਵਿਚ ਵੀ ਕਾਮਲੁੱਲ-ਇਖ਼ਲਾਕ ਵਾਲੇ ਗੁਣ ਭਰ ਦਿੱਤੇ ਜਿਸਦਾ ਸਦਕਾ ਸਿੱਖਾਂ ਨੇ 'ਜੰਗ ਤੇ ਅਮਨ' ਦੋਵਾਂ ਵਿਚ ਆਪਣਾ ਆਚਰਣ ਨਾ ਗਿਰਨ ਦਿੱਤਾ। ਇਸੇ ਗੱਲ ਦੀਆਂ ਗਵਾਹੀਆਂ ਗ਼ੈਰ ਸਿੱਖ ਇਤਿਹਾਸਕਾਰਾਂ ਨੇ ਭਰਦੇ ਹੋਏ 'ਸਿੱਖਾਂ ਨੂੰ ਆਚਰਣ ਦੀ ਮੂਰਤੀ' ਕਿਹਾ।

ਗੁਰੂ ਗੋਬਿੰਦ ਸਿੰਘ ਜੀ ਐਸੇ ਸੂਰਮੇ ਸਨ ਜਿਨ੍ਹਾਂ ਨੇ 'ਅਹੰਕਾਰ' ਨੂੰ ਜੜ੍ਹੋਂ ਪੁੱਟ ਸੁੱਟਿਆ ਹੋਇਆ ਸੀ। ਜੇ ਨਾਨਕ ਜੀ ਆਪਣੇ ਆਪ ਨੂੰ 'ਦਾਸਨਿ ਦਾਸ, ਵੇਚਾਰਾ, ਹਮਚੁ ਬਖੀਲ, ਬਦਬਖ਼ਤ, ਸ਼ਾਇਰ, ਢਾਢੀ ਤੇ ਤਬਲਬਾਜ' ਆਖ ਨਿਰਮਾਣਤਾ ਦਰ-ਸਾਉਂਦੇ ਸਨ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕਦੀ 'ਮੈਂ' ਨੇੜੇ ਨਾ ਆਉਣ ਦਿੱਤੀ। ਆਪ ਨੇ ਆਪ ਨੂੰ 'ਪਰਮ ਪੁਰਖ ਕਾ ਦਾਸਾ' ਹੀ ਕਿਹਾ। ਜੰਗਾਂ ਜਿੱਤ ਕੇ ਵੀ ਆਪਣੇ ਆਪ ਨੂੰ 'ਕੀਟ' ਹੀ ਲਿਖਿਆ। ਸੁਮੇਰ ਪਰਬਤ ਜਿਤਨਾ ਵੱਡਾ ਹੋਣ ਦੇ ਬਾਵਜੂਦ ਆਪਣੇ ਆਪ ਨੂੰ 'ਤ੍ਰਿਣ' ਹੀ ਆਖਿਆ। ਸੰਸਾਰ ਦਾ ਮਹਾਨ ਸਾਹਿਤ ਰਚ ਕੇ ਵੀ ਉਸ ਦੇ ਦਰ ਦਾ ਕਵੀ ਜਾਂ ਢਾਢੀ ਕਿਹਾ। "ਮੈਂ ਨ ਕਹਿਓ ਸਭ ਤੋਹਿ ਬਖਾਨਿਓ" ਹੀ ਲਿਖਿਆ।

ਕ੍ਰੋਧ ਤਾਂ ਕਦੇ ਆਪ ਜੀ ਨੂੰ ਪੋਹ ਹੀ ਨਾ ਸਕਿਆ। ਕੋਈ ਕਰਮ, ਕੋਈ ਲਿਖਤ ਆਪ ਜੀ ਨੇ ਗੁੱਸੇ ਵਿਚ ਨਾ ਕੀਤੀ। ਕਦੇ ਕੌੜਾ ਬਚਨ ਨਾ ਉਚਾਰਿਆ। ਇਥੋਂ ਤਕ ਕਿ ਜਦ ਵਜ਼ੀਦ ਖ਼ਾਨ ਦੇ ਭੇਜੇ ਜ਼ਰ-ਖ਼ਰੀਦਾਂ ਵਿਚੋਂ ਇਕ ਜਮਸ਼ੇਦ ਖ਼ਾਨ ਨੇ ਨਾਦੇੜ ਵਿਖੇ ਛੁਪ ਕੇ ਤੰਬੂ ਵਿਚ ਜਾ ਵਾਰ ਕੀਤਾ ਤੇ ਤਗੜਾ ਘਾਉ ਲਗਾਉਣ ਵਿਚ ਕਾਮਯਾਬ ਹੋ ਗਿਆ ਤਾਂ ਮਹਾਰਾਜ ਨੇ ਖੱਬੇ ਹੱਥ ਨਾਲ ਕਿਰਪਾਨ ਨੂੰ ਝੱਟਕ ਕੇ ਐਸਾ ਵਾਰ ਕੀਤਾ ਕਿ ਉਹ ਥਾਂ ਹੀ ਗਿਰ ਪਿਆ। ਉਸ ਨੇ ਡਿੱਗਦੇ ਸਾਰ ਜਦ 'ਹਾਏ ਅੰਮਾਂ' ਆਖਿਆ ਤਾਂ ਮਹਾ-ਰਾਜ ਨੇ ਮੁਸਕਰਾ ਕੇ ਕਿਹਾ: 'ਕਿਆ ਯੇਹ ਅੰਮਾਂ ਕਹਿਣੇ ਕਾ ਵਕਤ ਹੈ? ਅਲਾਹ ਨਹ, ਅਲਾਹ।' ਗੁਰੂ ਮਹਾਰਾਜ ਨੇ ਕੁੱਲ ਰਲਾ ਕੇ ਚੌਦਾਂ (੧੪) ਜੰਗਾਂ ਲੜੀਆਂ ਹਨ। ਇਤਿਹਾਸਕਾਰਾਂ ਦੇ ਕਥਨ ਅਨੁਸਾਰ ਆਪ ਨੇ ੧੨ ਜੰਗਾਂ ਜਿੱਤੀਆਂ। ਅਨੰਦਪੁਰ ਦੀ

ਚੋਥੀ ਜੰਗ ਹਾਰ ਜਿੱਤ ਬਗੈਰ ਖ਼ਤਮ ਹੋਈ। ਚਮਕੌਰ ਦੀ ਜੰਗ ਵਿਚ ਵੀ ਉਨ੍ਹਾਂ ਦੀ ਹੀ ਇਕ ਪ੍ਰਕਾਰ ਦੀ ਜਿੱਤ ਸੀ। ਔਰੰਗਜ਼ੇਬ ਦਾ ਫ਼ਰਮਾਨ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਜ਼ਿੰਦਾ ਜਾਂ ਮੁਰਦਾ ਪਕੜ ਲਿਆਂਦਾ ਜਾਏ ਪਰ ਦੋਖੀਆਂ ਦੇ ਮਨਸੂਬੇ ਮਿੱਟੀ ਵਿਚ ਜਾ ਮਿਲੇ। ਗੁਰੂ ਜੀ ਨੇ ਜ਼ਫ਼ਰਨਾਮਾ ਵਿਚ ਵੀ ਲਿਖਿਆ ਕਿ ਦੇਖ ਔਰੰਗਜ਼ੇਬ ਖ਼ੁਦਾ ਦੀ ਮੇਹਰ ਕਿ ਚਮਕੌਰ ਦੀ ਜੰਗ ਵਿਚ ਨਾ ਮੇਰਾ ਵਾਲ ਵਿੰਙਾ ਹੋਇਆ ਤੇ ਨਾ ਹੀ ਜਿਸਮ ਦੇ ਰਤਾ ਕੁ ਝਰੀਟ ਆਈ :

'ਨ ਪੇਚੀਦ ਮੂਏ, ਨ ਰੰਜੀਦਾ ਤਨ।'

ਇਹ ਇਕ ਅਣਸਾਵੀਂ ਜੰਗ ਸੀ। ਚਾਲ੍ਹੀ (੪੦) ਨਿਹੱਥੇ ਤ੍ਰਿਹਾਏ, ਭੁੱਖੇ ਇਕ ਪਾਸੇ ਤੇ ਦੂਜੇ ਪਾਸੇ ਦਸ ਲਖ ਦੇ ਯਲਗਾਰ ਸਨ, ਪਰ ਕੀ ਮਜਾਲ ਕਿ ਗੁਰੂ ਜੀ ਨੇ ਮੈਦਾਨ ਛੱਡਿਆ ਹੋਵੇ ਜਾਂ ਈਨ ਮੰਨੀ ਹੋਵੇ। ਮਾਛੀਵਾੜੇ ਤੋਂ ਮੁਆਫ਼ੀਨਾਮਾ ਨਹੀਂ ਫ਼ਤਹਿਨਾਮਾ ਤੇ ਫਿਰ ਜ਼ਫ਼ਰਨਾਮਾ ਹੀ ਲਿਖਿਆ। ਇਹ ਇਸ ਸੂਰਮੇ ਦੀ ਹੀ ਵਡਿਆਈ ਸੀ। ਫਿਰ ਸਭ ਤੋਂ ਉਚਾਈ ਵਾਲੀ ਗੱਲ ਕਿ ਆਪ ਜੀ ਨੇ ਕਦੇ ਉਚਾਈ ਨਾ ਛੱਡੀ। ਕਨਿੰਘਮ ਲਿਖਦਾ ਹੈ ਕਿ (ਗੁਰੂ) ਗੋਬਿੰਦ ਸਿੰਘ ਦਾ ਜੀਵਨ ਆਦਰਸ਼ ਸੀ : 'ਨੈਵਰ ਲੂਜ਼ ਹਾਈਟ', ਉਚਾਈ ਕਦੇ ਨਾ ਛੱਡੋ। ਅਨੰਦਗੜ੍ਹ ਨਾ ਛੱਡਣ ਦਾ ਇਹ ਹੀ ਕਾਰਨ ਸੀ ਕਿ ਉਹ ਉਚਾਈ ਨਹੀ ਸਨ ਛੱਡਣਾ ਚਾਹੁੰਦੇ। ਜੀਵਨ ਜੰਗ ਜਿੱਤਣ ਦਾ ਵੀ ਰਾਜ਼ ਇਹ ਹੀ ਹੈ। ਕਦੇ ਵਾਰ ਆਪ ਜੀ ਨੇ ਨੀਵਾਂ ਨ ਕੀਤਾ। ਕਦੇ ਆਚਰਣ ਨਾਲ ਸਮਝੌਤਾ ਨਾ ਕੀਤਾ। ਇਹ ਸੂਰਮੇ ਦਾ ਲਖਣ ਸੀ।

ਲੋਭ ਨੂੰ ਉਸ ਮਹਾਂਬਲੀ ਨੇ ਕਦੇ ਜ਼ੋਰ ਨਾ ਪਾਉਣ ਦਿੱਤਾ। ਛੋਟੀ ਉਮਰ ਵਿਚ ਕੰਙਨ ਗੰਗਾ ਵਿਚ ਵਗਾਹ ਸੁੱਟ ਕੇ ਲੋਭ ਦਾ ਦਾਬ੍ਹਾ ਲਾਹ ਸੁੱਟਿਆ। ਜਦ ਮਾਤਾ ਗੁਜਰੀ ਨੇ 'ਕੰਙਨ ਕਿੱਥੇ ਹੈ ?' ਪੁੱਛਿਆ ਤਾਂ ਦੂਜਾ ਵੀ ਗੰਗਾ ਵਿਚ ਸੁੱਟ ਕੇ ਫ਼ਰਮਾਇਆ : 'ਮਾਂ, ਓਥੇ।' ਇਸੇ ਤਰ੍ਹਾਂ ਜਦ ਦੱਖਣ ਵਿਚ ਬਾਦਸ਼ਾਹ ਬਹਾਦਰ ਸ਼ਾਹ ਨੇ ਅਨਮੋਲ ਹੀਰਾ ਦਿੱਤਾ ਤਾਂ ਆਪ ਜੀ ਨੇ ਗੋਦਾਵਰੀ ਵਿਚ ਸੁੱਟ ਦਿੱਤਾ। ਬਹਾਦਰ ਸ਼ਾਹ ਨੇ ਜਦ 'ਉਫ਼' ਕਹਿਆ ਤਾਂ ਆਪ ਜੀ ਨੇ ਅਨੇਕਾਂ ਹੀ ਉਸ ਜੈਸੇ ਹੀਰੇ ਦਰਿਆ ਵਿਚ ਦਿਖਾਏ। ਗੁਰੂ ਗੋਬਿੰਦ ਸਿੰਘ ਜੀ ਦਾ ਭਾਵ ਸੀ ਕਿ ਐਸੇ ਅਨੇਕਾਂ ਹੀਰੇ ਕੁਦਰਤ ਵਿਚ ਰੁਲ ਰਹੇ ਹਨ। ਅਸੀਂ ਇਕ ਨੂੰ ਪਾ ਕੇ ਫੂਲਦੇ ਫਿਰਦੇ ਹਾਂ। ਗੁਰੂ ਗੋਬਿੰਦ ਸਿੰਘ ਜੀ ਦੇ 'ਸੁਧਾ ਸਵਈਏ' ਉਹਨਾਂ ਦੇ ਖ਼ਿਆਲਾਂ ਦਾ ਚੰਗਾ ਪ੍ਰਤੀਬਿੰਬ ਹਨ। ਉਹ 'ਦੇਸ ਦੇਸਾਨ ਕੋ', 'ਮਾਤੇ ਮਤੰਗ' ਨੂੰ ਕੀ ਥਾਂ ਦੇਂਦੇ ਹਨ, ਇਹਨਾਂ ਤੋਂ ਪ੍ਰਤੱਖ ਦਿੱਸਦਾ ਹੈ।

ਮੋਹ ਦੇ ਚਿੱਕੜ ਵਿਚ ਕਦੇ ਨਾ ਫੱਸੇ। ਪਿਤਾ, ਪੁੱਤਰ, ਮਾਤਾ ਤੇ ਪਿਆਰੇ ਹੱਸ ਕੇ ਕੁਰਬਾਨ ਕਰਨਾ ਉਹਨਾਂ ਦੇ ਹੀ ਹਿੱਸੇ ਆਇਆ ਹੈ।

ਚਮਕੌਰ ਦੀ ਜੰਗ ਵਿਚ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜੀ ਦੇ ਸ਼ਹੀਦ ਹੋਣ ਉਪ੍ਰੰਤ, 'ਆਜ ਖਾਲਸਾ ਖਾਸ ਭਯੋ, ਸਤਿਗੁਰ ਕੈ ਦਰਬਾਰ' ਕਿਹਾ। ਜਦ

ਮਾਤਾ ਸੁੰਦਰੀ ਜੀ ਚਾਰ ਸਾਹਿਬਜ਼ਾਦਿਆਂ ਨੂੰ ਨਾਲ ਨ ਦੇਖ ਦਮਦਮਾ ਸਾਹਿਬ ਰਤਾ ਕੁ ਜ਼ਿਕਰ ਕੀਤਾ ਤਾਂ ਮੋਹ ਨੂੰ ਵੱਸ ਕੀਤੇ ਸੱਚੇ ਪਾਤਸ਼ਾਹ ਨੇ ਕਿਹਾ :

'ਕਿਉਂ ਵੈਰਾਗ ਕਰਦੇ ਹੋ। ਇਹ ਜਗਤ ਤਾਂ ਨਦੀਆਂ ਦੇ ਮੇਲ ਵਾਂਗ ਹੈ। ਮਿਲੇ ਤੇ ਫਿਰ ਵਿਛੜੇ। ਪੁੱਤਰ ਪਰਾਰਬਧ ਕਰ ਸਾਡੇ ਗ੍ਰਹਿ ਆਏ ਤੇ ਪਰਉਪਕਾਰ ਹਿਤ ਸੀਸ ਲਗਾ ਚਲੇ ਗਏ। ਧਰਮ ਹੇਤ ਸੀਸ ਦਿੱਤਾ ਨੇ, ਹੁਣ ਬੈਕੁੰਠ ਬੈਠੇ ਹਨ। ਉਨ੍ਹਾਂ ਦਾ ਫ਼ਿਕਰ ਨ ਕਰੋ।'

ਰੋਦਤ ਐਸੇ ਕਿਉ ਤੁਮ ਠਾਨਾ।
ਜਗਤ ਮੇਲ ਨਦ ਤੁਮਰੀ ਸਮਾਨਾ।
ਮਿਲਨ ਅੰਤ ਮੈ ਹੋਇ ਬਿਉਗਾ।
ਪਰਾਰਬਧ ਕੇ ਬਸ ਸਭ ਲੋਗਾ।
ਪਰਉਪਕਾਰੀ ਪੁਤਰ ਹਮਾਰੇ।
ਧਰਮ ਹੇਤ ਜਿਨ ਸੀਸ ਬਿਦਾਰੇ।
ਅਪਨੇ ਸਦਨ ਬੈਕੁੰਠ ਸਿਧਾਰੇ।
ਸੋਚਨ ਜੋਗ ਨ, ਜੋ ਸੁਖੀ ਭਾਰੇ।

ਫਿਰ ਫ਼ਰਮਾਇਆ ਕਿ ਆਉਣਾ ਜਾਣਾ, ਸਰੀਰਾਂ ਦਾ ਮਿਲਣਾ ਵਿਛੜਨਾ, ਚਲਦੇ ਜਲ ਵਿਚ ਤ੍ਰਿਣ ਦੇ ਇਕੱਠੇ ਹੋਣ ਤੇ ਵਿਛੜਨ ਨਿਆਈਂ ਹੈ।

ਜਲ ਪ੍ਰਵਾਹ ਮਿਲ ਤ੍ਰਿਣ ਬਿਛਰੈ ਹੈਂ।
ਤਥਾ ਥੂਲ ਤਨ ਕੀ ਗਤ ਐ ਹੈ।

ਉਹ ਇਕ ਐਸੇ ਸੂਰਮੇ ਸਨ ਜਿਨ੍ਹਾਂ ਨੇ ਸਦਾ 'ਮੁਖ ਮੇ ਹਰਿ ਚਿਤ ਮੇ ਜੁਧ' ਉਚਾਰਿਆ। ਉਹਨਾਂ ਨੇ ਅਨੰਦਪੁਰੀ ਵਿਚ ਰਣਜੀਤ ਨਗਾਰੇ ਵਜਾਏ ਤੇ ਗਗਨ ਨਗਰ ਵਿਚ ਦਮਾਮੇ। ਗੁਰੂ ਨਾਨਕ ਵਾਂਙੂ ਹੀ 'ਤੇਰਾਂ ਤੇਰਾਂ' ਤੋਲਦੇ 'ਤੇਰਾ ਤੇਰਾ' ਉੱਤੇ ਟਿਕ ਜਾਂਦੇ ਸਨ। ਇਤਿਹਾਸਕ ਗਵਾਹੀ ਹੈ ਕਿ :

'ਜਲੇ ਹਰੀ ॥ ਥਲੇ ਹਰੀ ॥
ਉਰੈ ਹਰੀ ॥ ਬਨੇ ਹਰੀ ॥੧॥
ਗਿਰੇ ਹਰੀ ॥ ਗੁਫੇ ਹਰੀ ॥
ਛਿਤੇ ਹਰੀ ॥ ਨਿਭੈ ਹਰੀ ॥

(ਤੇ ਫਿਰ)

ਜਲਸ ਤੁਹੀ ॥ ਥਲਸ ਤੁਹੀ ॥
ਨਦਿਸ ਤੁਹੀ ॥ ਨਦਸ ਤੁਹੀ ॥

ਬ੍ਰਿਛਸ ਤੁਹੀ ॥ ਪਤਸ ਤੁਹੀ ॥
ਛਿਤਸ ਤੁਹੀ ॥ ਉਰਧਸ ਤੁਹੀ॥੧੪॥

ਜਿਮੀ ਤੁਹੀ ॥ ਜਮਾ ਤੁਹੀ ॥
ਮਕੀਂ ਤੁਹੀ ॥ ਮਕਾਂ ਤੁਹੀ ॥੧੫॥

ਅਭੂ ਤੁਹੀ ॥ ਅਭੈ ਤੁਹੀ ॥
ਅਛੂ ਤੁਹੀ ॥ ਅਛੈ ਤੁਹੀ ॥੧੬॥

ਜਤਸ ਤੁਹੀ ॥ ਬ੍ਰਤਸ ਤੁਹੀ ॥
ਗਤਸ ਤੁਹੀ ॥ ਮਤਸ ਤੁਹੀ ॥੧੭॥

ਇੰਝ ਤੁਹੀ, ਤੁਹੀ, ਤੁਹੀ ਦੀ ਦੀ ਧੁੰਨੀ ਲਗਾ ਦਿੱਤੀ। ਜਦ ਤਕ ਭਾਈ ਮਨੀ ਸਿੰਘ ਜੀ ਨੇ ਅੱਗੋਂ ਹੋਰ ਉਚਾਰਨ ਲਈ ਨਾ ਆਖਿਆ, ਆਪ ਜੀ ਤੁਹੀ, ਤੁਹੀ ਹੀ ਲਿਖਾਂਦੇ ਰਹੇ। ਵਾਹਿਗੁਰੂ ਦੇ ਵਜਦੇ ਨਗਾਰੇ ਅੱਗੇ ਮਾਇਆ ਤੂਤੀ ਦੀ ਆਵਾਜ਼ ਨਿਕਲ ਹੀ ਨਹੀਂ ਸਕਦੀ।

ਉਸ ਸੂਰਮੇ ਨੇ ਸਭ ਤੋਂ ਪਹਿਲਾਂ 'ਦੀਨ ਕੇ ਹੇਤ' ਪਿਤਾ ਗੁਰੂ ਤੇਗ ਬਹਾਦਰ ਨੂੰ ਹੱਸ ਕੁਰਬਾਨ ਹੋਣ ਦੀ ਅਨੁਮਤੀ ਦਿੱਤੀ। ਗੁਰੂ ਗੋਬਿੰਦ ਸਿੰਘ ਜੀ, ਮਰਦ ਅਗੰਮੜੇ ਵਰਿਆਮ ਇਕੇਲੇ ਨੇ ਲਿਤਾੜੇ ਹੋਏ, ਨਿਥਾਵੇਂ ਤੇ ਦਬਾਏ ਹੋਇਆਂ ਨੂੰ ਚੁੱਕ ਛਾਤੀ ਨਾਲ ਲਗਾ ਕੇ, 'ਗੁਰੂ ਕਾ ਬੇਟਾ' ਆਖਿਆ। 'ਜਾ ਕੀ ਛੋਤ ਜਗਤ ਕਉ' ਲਗਦੀ ਸੀ ਉਹਨਾਂ ਉੱਪਰ ਕਿਰਪਾ ਦ੍ਰਿਸ਼ਟੀ ਕੀਤੀ। ਇਸ ਵਿਚ ਰਤਾ ਭਰ ਸ਼ੱਕ ਨਹੀਂ ਕਿ 'ਐਸੀ ਲਾਲ, ਤੁਝ ਬਿਨ ਕਉਨੁ ਕਰੈ।' 'ਗਰੀਬ ਨਿਵਾਜ ਗੁਸਈਆਂ' ਗੁਰੂ ਗੋਬਿੰਦ ਸਿੰਘ ਜੀ ਹੀ ਕਰ ਸਕਦੇ ਸਨ। ਆਪਣਾ ਰੂਪ ਬਖ਼ਸ਼ ਕੇ 'ਪਿਆਰਾ' ਬਣਾਇਆ। ਜਦ ਪਹਾੜੀ ਰਾਜਿਆਂ ਨੇ ਦੋ ਸ਼ਰਤਾਂ ਉੱਤੇ 'ਅੰਮ੍ਰਿਤ ਛਕਣ' ਦੀ ਤਜਵੀਜ਼ ਰੱਖੀ ਤਾਂ ਆਪ ਜੀ ਨੇ ਇਨਕਾਰ ਕਰ ਦਿੱਤਾ। ਇਕ ਸ਼ਰਤ ਸੀ ਕਿ ਉਹ 'ਧੋਤੀ' ਦਾ ਤਿਆਗ ਕਰ ਕਛਹਿਰਾ ਨਹੀਂ ਪਾਉਣਗੇ ਤੇ ਦੂਜੇ ਉਹ ਸਭ ਨਾਲ ਇਕੋ ਬਾਟੇ ਵਿਚੋਂ ਅੰਮ੍ਰਿਤ ਨਹੀਂ ਛਕਣਗੇ। ਉਹਨਾਂ ਨੂੰ ਵਖਰੇ 'ਬਾਟੇ' ਵਿਚੋਂ ਅੰਮ੍ਰਿਤ ਛਕਾਇਆ ਜਾਏ। ਗੁਰੂ ਜੀ ਨੇ ਨਾ ਸਿਰਫ਼ ਇਨਕਾਰ ਕੀਤਾ ਸਗੋਂ ਫ਼ਰਮਾਇਆ :

'ਜਿਨ੍ ਕੀ ਜਾਤ ਵਰਨ ਕੁਲ ਮਾਹੀ ॥
ਸਰਦਾਰੀ ਨ ਭਈ ਕਦਾਹੀ ॥
ਤਿਨਹੀ ਕੋ ਸਰਦਾਰ ਬਨਾਊਂ ॥
ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥'

ਸੂਰਮੇ ਦਾਤੇ ਨੇ ਉੱਚੀ ਆਵਾਜ਼ ਨਾਲ ਅਹੰਕਾਰੀਆਂ ਨੂੰ ਇਹ ਕਹਿ ਕੇ ਪਛਾ-ੜਿਆ ਕਿ :

'ਇਨ ਗਰੀਬ ਸਿਖਨ ਕੋ ਦੂੰ ਪਾਤਸ਼ਾਹੀ ॥
(ਤਾਂ ਜੋ ਇਹ)
ਯਾਦ ਰਖੈ ਹਮਰੀ ਗੁਰਿਆਈ ॥

ਬੱਸ, ਐਸਾ ਸੀ ਉਹ ਸੂਰਮਾ ਜੋ ਸੰਸਾਰ ਦੇ ਯੋਧਿਆਂ ਦਾ ਨਾ ਸਿਰਫ਼ ਸਮੂਹ ਸੀ ਸਗੋਂ ਇਕ ਅਲੌਕਿਕ ਸੂਰਮਾ ਸੀ। ਜਿਸ ਨੇ ਨਾ ਜ਼ਰ ਪਿੱਛੇ, ਨਾ ਜ਼ੋਰੂ ਪਿੱਛੇ ਤੇ ਨਾ ਹੀ ਜ਼ਮੀਨ ਪਿੱਛੇ ਤੇਗ਼ ਵਾਹੀ ਸਗੋਂ ਨਿਰੋਲ 'ਦੀਨ ਕੇ ਹੇਤ, ਧਰਮ ਕੇ ਹੇਤ, ਅਣਖ ਹਿਤ' ਜੰਗਾਂ ਕਰ ਕੇ ਸਾਡੇ ਲਈ ਪੂਰਨੇ ਪਾਏ। ਐਸੇ ਸੂਰਮੇ ਨੂੰ ਨਮਸਕਾਰ ਹੈ। ਸਦ ਨਮਸਕਾਰ ਹੈ।

○

# ੧੪ ਵਾਕ-ਵਿਸ਼ਵਾਸ

ਗੁਰੂ ਗਰੰਥ ਸਾਹਿਬ ਤੋਂ ਵਾਕ ਲੈਣਾ ਤੇ ਹੁਕਮ ਸੁਣਨਾ ਕੋਈ ਕਿਸੇ ਕਰਮ ਕਾਂਡ ਜਾਂ ਰੀਤ ਰਸਮ ਦਾ ਹਿੱਸਾ ਨਹੀਂ ਹੈ। ਇਹ ਤਾਂ ਸਾਨੂੰ ਸੱਚੇ ਪਾਤਸ਼ਾਹ ਦਾ ਹੁਕਮ ਹੁੰਦਾ ਹੈ ਜੋ **ਸੰਤ ਤੇ ਸਿਪਾਹੀ** ਵਾਂਗ ਨਿਭਾਉਣਾ ਹੁੰਦਾ ਹੈ। ਕਨਿੰਘਮ ਨੇ ਠੀਕ ਕਿਹਾ ਸੀ ਕਿ ਸਿੱਖ ਨੂੰ ਕਿਸੇ ਦੁਨਿਆਵੀ ਆਗੂ ਦੀ ਲੋੜ ਨਹੀਂ ਕਿਉਂਕਿ ਗੁਰੂ ਗਰੰਥ ਸਾਹਿਬ ਦੇ ਰੂਪ ਵਿਚ ਇਨ੍ਹਾਂ ਨੂੰ 'ਜਾਗਤਾ ਦੇਵ' (ਲਿਵਿੰਗ ਡੀਵਾਈਨ) ਮਿਲ ਗਿਆ ਹੈ। ਸਿੱਖਾਂ ਵਿਚ ਕਦੇ ਜੇ ਦੁਬਿਧਾ, ਦੁਚਿਤਾ-ਪਣ, ਨਿਮੋਝੂਣਤਾ ਜਾਂ ਮਾਯੂਸੀ ਆਈ, ਗੁਰੂ ਗ੍ਰੰਥ ਸਾਹਿਬ ਦੇ ਵਾਕ ਨੇ ਨਿਰਣਾ ਕਰ ਦਿੱਤਾ। ਪ੍ਰਾਚੀਨ ਪੰਥ ਪ੍ਰਕਾਸ਼ ਦਾ ਕਹਿਣਾ ਹੈ ਕਿ ਸਿੱਖ ਤਾਂ ਕਹਿੰਦੇ ਹੀ ਇਹ ਸਨ :

ਦਈ ਗੁਰੂ ਗਰੰਥ ਆਵਾਜ਼।
ਸੋਊ ਕਰੈਗੋ ਹਮਰੈ ਕਾਜ।

ਗੁਰੂ ਅਰਜਨ ਦੇਵ ਜੀ ਨੇ ਜਦ ਗੁਰੂ ਗਰੰਥ ਸਾਹਿਬ ਦੀ ਬੀੜ ਬੰਨ੍ਹਣ ਦਾ ਚਿਤ ਧਰਿਆ ਤਾਂ ਉਸ ਵੇਲੇ ਦੀ ਸਾਡੇ ਪਾਸ ਇਹ ਗਵਾਹੀ ਹੈ ਕਿ ਉਨ੍ਹਾਂ ਇਹ ਹੀ ਸੋਚਿਆ ਕਿ ਪੰਥ ਨੂੰ ਸਹੀ ਅਗਵਾਈ ਮਿਲਦੀ ਰਵ੍ਹੇ ਇਸ ਲਈ 'ਗਰੰਥ' ਰਚਿਆ ਜਾਵੇ। ਮਹਿਮਾ ਪ੍ਰਕਾਸ਼ ਦੇ ਸ਼ਬਦ ਹਨ :

ਏਕ ਦਿਵਸ ਪ੍ਰਭ ਪ੍ਰਾਤਹ ਕਾਲ।
ਦਇਆ ਭਰੇ ਪ੍ਰਭ ਦੀਨ ਦਿਆਲ।
ਯਹਮਨ ਉਪਜੀ ਪਰਗਟਿਓ ਜਗ ਪੰਥ।
ਤਿਹ ਕਾਰਨ ਕੀਜੈ ਅਬ ਗਰੰਥ।

ਜਦ ਬੀੜ ਤਿਆਰ ਹੋ ਗਈ ਤਾਂ ਰਾਮ ਸਰ ਲੈ ਆਏ। ਆਪ ਜੀ ਨੇ ਬਾਬਾ ਬੁੱਢਾ ਜੀ ਕੋਲੋਂ ਪੁੱਛਿਆ ਕਿ ਇਸ ਦਾ ਪ੍ਰਕਾਸ਼ ਕਿੱਥੇ ਕਰੀਏ ਤਾਂ ਨਿਮ੍ਰਤਾ ਵਿਚ ਬਾਬਾ ਜੀ ਨੇ ਕਹਿਆ ਕਿ ਆਪ ਜੀ ਤੋਂ ਕੌਣ ਸਿਆਣਾ ਹੈ ਪਰ ਮਹਾਰਾਜ ਸਾਡੀ ਨਾਚੀਜ਼ ਰਾਇ ਹੈ :

ਸ੍ਰੀ ਗਰੰਥ ਲਾਇਕ ਦਰਬਾਰਾ।
ਔਰ ਅਸਥਾਨ ਨ ਕੋਈ ਮੁਰਾਰਾ।

ਦਰਬਾਰ ਸਾਹਿਬ ਤੋਂ ਸਿਵਾ ਕੋਈ ਹੋਰ ਥਾਂ ਜੱਚਦੀ ਨਹੀਂ। ਮਹਾਰਾਜ ਨੇ ਵੀ ਫ਼ਰਮਾਇਆ: 'ਸਮ ਜਹਾਜ਼ ਬਨ ਹੈ ਦਰਬਾਰਾ।' ਇਹ ਦਰਬਾਰ ਸਾਹਿਬ ਜਹਾਜ਼ ਨਿਆਈਂ ਹੈ ਅਤੇ ਖੇਵਟ ਦੀ ਲੋੜ ਹੈ ਤੇ ਇਹ ਗੁਰੂ ਸ਼ਬਦ ਤੋਂ ਸਿਵਾ ਹੋਰ ਕੋਈ ਨਹੀਂ। ਸੋ ਨਿਰਣਾ ਲੈ ਲਿਆ ਕਿ ਪ੍ਰਕਾਸ਼ ਉਥੇ ਹੀ ਕਰਨਾ ਹੈ।

ਰਾਮ ਸਰ ਉਸ ਰਾਤ ਆਪ ਜੀ ਤੇ ਸੰਗਤਾਂ ਭੁੰਜੇ ਹੀ ਸੁੱਤੇ ਤੇ ਗੁਰੂ ਗਰੰਥ ਸਾਹਿਬ ਨੂੰ ਮੰਜੀ ਤੇ ਬਿਸ੍ਰਾਮ ਕਰਾਇਆ।

ਭੂਮ ਸੈਨ ਸਭ ਤਹਾਂ ਬਿਰਾਜੇ।
ਗੁਰੂ ਗਰੰਥ ਮੰਜੀ ਪਰ ਰਾਜੇ। (ਗੁਰ ਬਿਲਾਸ, ਪਾਤਸ਼ਾਹੀ ੬)

ਗੁਰ ਬਿਲਾਸ ਵਿਚ ਹੀ ਲਿਖਿਆ ਹੈ ਕਿ ਸਭ ਸੌਂ ਗਏ ਪਰ ਗੁਰੂ ਜੀ ਜਾਗ ਰਹੇ ਸਨ। ਉਹਨਾਂ ਦੀ ਸੋਚ ਦਾ ਧੁਰਾ ਸੀ ਕਿ ਗਰੰਥੀ-ਸੇਵਾਦਾਰ ਗੁਰੂ ਗਰੰਥ ਸਾਹਿਬ ਦਾ ਕਿਸ ਨੂੰ ਥਾਪੀਏ। ਭਾਈ ਗੁਰਦਾਸ ਜੀ ਨੇ ਬਾਣੀ ਲਿਖੀ ਸੀ। ਬਾਬਾ ਬੁੱਢਾ ਜੀ ਨੇ ਜੀਵੀ ਸੀ।

ਨਿਜ ਨਿਜ ਆਸਨ ਸਭ ਹੀ ਬੈਠੇ।
ਦਯਾ ਸਿੰਧ ਮਨ ਐਸੀ ਪੈਠੇ।
ਨਿਜ ਮਨ ਏਹੁ ਵਿਚਾਰਤ ਭਏ।
ਗੁਰੂ ਗਰੰਥ ਸੇਵਕ ਕਿੰਹ ਕਏ।

ਆਪ ਜੀ ਨੇ ਨਿਰਣਾ ਲੈ ਲਿਆ ਕਿ ਬਾਬਾ ਬੁੱਢਾ ਜੀ ਸਭ ਤੋਂ ਢੁਕਵੇਂ ਹਨ।

ਚਾਰ ਗੁਰੂ ਸੇਵਾ ਕਰੀ ਪਾਯੋ ਪਰਮ ਨਿਧਾਨ।
ਸੇਵਕ ਕੀ ਇਹ ਬਸਤ ਹੈ, ਸ੍ਰੀ ਮੁਖ ਕੀਓ ਬਖਾਨ।

ਸਵੇਰੇ ਬੀੜ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਸੌਂਪੀ। ਉਨ੍ਹਾਂ ਦੇ ਸਿਰ ਤੇ ਬੀੜ ਟਿਕਾਈ ਤੇ ਆਪੂੰ ਹੱਥੀਂ ਚੌਰ ਕਰਦੇ ਦਰਬਾਰ ਸਾਹਿਬ ਲੈ ਆਏ।

ਸਾਹਿਬ ਬੁਢਾ ਆਗੇ ਕੀਨਾ।
ਤਹਿ ਪਾਛੈ ਸਤਿਗੁਰ ਸੁਖ ਲੀਨਾ।

ਜਦ ਪ੍ਰਕਾਸ਼ ਹੋ ਗਿਆ ਤਾਂ ਮਹਾਰਾਜ ਨੇ ਕਿਹਾ:

ਬੁਢਾ ਸਾਹਿਬ ਖੋਲਹੁ ਗਰੰਥ।
ਲੇਹੁ ਆਵਾਜ਼ ਸੁਨਹਿ ਸਭ ਪੰਥ।
ਅਦਬ ਸੰਗ ਤਬਿ ਗਰੰਥ ਸੋ ਖੋਲ੍ਹਾ।
ਲੇ ਆਵਾਜ਼ ਬੁੱਢਾ ਮੁੱਖ ਬੋਲਾ।

(ਰਾਸ ਤੀਜੀ, ਅੰਸ਼ ੫, ਸੂਰਜ ਪ੍ਰਕਾਸ਼)

ਵਾਕ ਸੀ :
ਸੋਰਠਿ ਮਹਲਾ ੫
ਵਿਚਿ ਕਰਤਾ ਪੁਰਖੁ ਖਲੋਆ,
ਵਾਲ ਨ ਵਿੰਗਾ ਹੋਇਆ।

ਸਾਨੂੰ ਸੇਧ ਗੁਰੂ ਗਰੰਥ ਸਾਹਿਬ ਜੀ ਦੇ ਰਹੇ ਸਨ। ਜਦ ਦਮਦਮਾ ਸਾਹਿਬ ਜੀ ਗੁਰੂ ਗਰੰਥ ਸਾਹਿਬ ਦਾ ਅਖੰਡ ਪਾਠ ਰਖ ਕੇ, ਕਲਗੀਧਰ ਨੰਦੇੜ ਨੂੰ ਰਵਾਨਾ ਹੋਣ ਲੱਗੇ ਤਾਂ ਵਾਕ ਟੋਡੀ ਮਹਲਾ ਪੰਜਵਾਂ ਦਾ ਸੀ :

ਸਤਿਗੁਰ ਆਇਓ ਸਰਣਿ ਤੁਹਾਰੀ।
ਮਿਲੈ ਸੁਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ ਰਹਾਉ ॥

ਦਮਦਮਾ ਸਾਹਿਬ ਤੋਂ ਦਸਮੇਸ਼ ਪਿਤਾ ੩੦ ਅਕਤੂਬਰ ੧੭੦੬ ਨੂੰ ਟੁਰੇ ਸਨ।

ਨੰਦੇੜ ਸਾਹਿਬ ਵਿਖੇ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪੈਸੇ ਨਲੀਏਰ ਭੇਟ ਰੱਖ ਗੁਰੂ ਗਰੰਥ ਸਾਹਿਬ ਨੂੰ ਮੱਥਾ ਟੇਕਿਆ ਅਤੇ ਹੁਕਮ ਕੀਤਾ : ਮੇਰੀ ਜਗਾਹ ਗਰੰਥ ਸਾਹਿਬ ਕੋ ਜਾਣਨਾ। ਜੋ ਸਿਖ ਜਾਨੇਗਾ ਤਿਸ ਕੀ ਘਾਲਿ ਥਾਂਇ ਪਏਗੀ।' ਉਸ ਸਮੇਂ ਜਦ ਵਾਕ ਲਿਆ ਗਿਆ ਤਾਂ ਹੁਕਮ ਆਇਆ :

ਮਾਰੂ ਮਹਲਾ ੫ ॥
ਖੁਲਿਆ ਕਰਮੁ, ਕ੍ਰਿਪਾ ਭਈ ਠਾਕੁਰ
ਕੀਰਤਨ ਹਰਿ ਹਰਿ ਗਾਈ।
ਸ੍ਰਮ ਥਾਕਾ, ਪਾਏ ਬਿਸ੍ਰਾਮਾ
ਮਿਟ ਗਈ ਸਗਲੀ ਧਾਈ।੧।

ਇਸੇ ਸ਼ਬਦ ਦੀਆਂ ਅਗਲੀਆਂ ਤੁਕਾਂ ਸਨ :

ਸਦ ਹਜੂਰਿ ਹਾਜਰੁ ਹੈ ਨਾਜਰੁ
ਕਤਹਿ ਨ ਭਇਓ ਦੂਰਾਈ।੨।

ਹਰ ਸਮੇਂ 'ਹਾਜਰ ਤੇ ਨਾਜਰ' ਗੁਰੂ ਸਾਹਿਬ ਸਾਨੂੰ ਮਿਲ ਗਿਆ ਸੀ।

ਫਿਰ ਬਿਖੜੇ ਸਮੇਂ ਆਏ। ਗੁਰ-ਸ਼ਬਦ ਨੇ ਸਾਡੀ ਅਗਵਾਈ ਕੀਤੀ।

ਭਾਈ ਤਾਰਾ ਸਿੰਘ 'ਵਾਂ' ਵਾਲਿਆਂ ਨੂੰ ਲਾਹੌਰ ਤੋਂ ਖ਼ਬਰ ਪੁੱਜ ਗਈ ਕਿ ਜ਼ਕਰੀਆ ਖ਼ਾਨ ਨੇ ਆਪਣੇ ਚੋਣਵੇਂ ਜਰਨੈਲ ਮੋਮਨ ਖ਼ਾਨ ਨੂੰ ੨੨੦੦ ਸਵਾਰ, ੪੦ ਜੈਬੂਰੇ, ੪ ਰਹਿਕਲੇ ਤੇ ਪੰਜ ਹਾਥੀ ਦੇ ਕੇ ਹਮਲਾ ਕਰਨ ਲਈ ਭੇਜਿਆ ਹੈ। ਸਲਾਹਾਂ ਹੋਣ ਲੱਗੀਆਂ ਤਾਂ ਕੁਝ ਨੇ ਕਿਹਾ ਕਿ ਜ਼ਕਰੀਆ ਖ਼ਾਨ ਦਾ ਨਵਾਂ ਨਵਾਂ ਜੋਸ਼ ਹੈ, ਸੋ ਸਿਆਣਪ ਸਮਾਂ ਟਪਾਉਣ ਵਿਚ ਹੈ। ਮਾਲਵੇ ਵਲ ਉੱਠ ਚਲੋ ਤੇ ਜਦੋਂ ਫੌਜ ਪੁਜੇਗੀ ਵਾੜਾ ਖ਼ਾਲੀ ਦੇਖ ਕੇ ਮੁੜ ਜਾਵੇਗੀ। ਸਭ ਦੀ ਸਲਾਹ ਕੂਚ ਕਰਨ ਦੀ ਬਣੀ ਪਰ ਸਰਦਾਰ ਤਾਰਾ ਸਿੰਘ ਜੀ ਨੇ ਕਿਹਾ ਕਿ ਤੁਰਨ ਤੋਂ ਪਹਿਲਾਂ ਵਾਕ ਤਾਂ ਲੈ ਲਈਏ। ਗੁਰੂ

ਗਰੰਥ ਸਾਹਿਬ ਤਾਂ ਪਾਸ ਨਹੀਂ ਸੀ ਪਰ ਦਸਮ ਗਰੰਥ ਜੋ ਕਮਰਕੱਸੇ ਨਾਲ ਸੀ, ਖੋਲ੍ਹ ਜਦ ਵਾਕ ਲਿਆ ਤਾਂ ਹੁਕਮ ਦਸਵੇਂ ਪਾਤਸ਼ਾਹ ਦਾ ਸੀ :

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ,
ਤੋ ਕਿਹ ਕੁੰਟ ਕਹੋ ਭਜਿ ਜਈਯੈ ।
ਆਗੈ ਹੂ ਕਾਲ ਧਰੇ ਅਸਿ ਗਾਜਤ, ਛਾਜਤ ਹੈ,
ਜਿਹ ਤੇ ਨਸਿ ਅਈਯੈ ।
ਐਸੋ ਨ ਕੈ ਗਯੋ ਕੋਈ ਸੁ ਦਾਵ ਰੇ,
ਕਾਹਿ ਉਪਾਵ ਸੋ ਘਾਵ ਬਚਈਯੈ ।
ਜਾ ਤੇ ਨ ਛੁਟੀਐ ਮੂੜ੍ਹ ਕਹੂ,
ਹਸਿ ਤਾਕੀ ਨ ਕਿਉ ਸਰਣਾਗਤਿ ਜਈਯੈ ।੯੬। (ਬਚਿਤ੍ਰ ਨਾਟਕ)

ਭਾਈ ਤਾਰਾ ਸਿੰਘ ਜੀ ਨੇ ਕਿਹਾ ਕਿ ਹੁਕਮ ਸ਼ਹੀਦੀਆਂ ਦਾ ਹੋ ਗਿਆ ਹੈ । ਜਾਨ ਪਿਆਰੀ ਕਰਨਾ ਸੋਭਦਾ ਨਹੀਂ । ਜਿਸ ਨੇ ਮਾਲਵੇ ਵਲ ਜਾਣਾ ਹੈ, ਬੇਸ਼ੱਕ ਜਾਏ । ਸਾਨੂੰ ਤਾਂ ਹੁਕਮ ਇਥੇ ਲੜ ਸ਼ਹੀਦ ਹੋਣ ਦਾ ਹੋਇਆ ਹੈ :

ਜਿਨ ਹੋਣਾ ਹੈ ਇਹਾ ਸ਼ਹੀਦ ।
ਰਹੋ ਸੋਊ ਔਰ ਜਾਹੁ ਵਗੀਦ । (ਪ੍ਰਾਚੀਨ ਪੰਥ ਪ੍ਰਕਾਸ਼)

ਬਾਕੀ ਤਾਂ ਸਾਰੇ ਟੁਰ ਗਏ, ਅਠਾਰਾਂ ਭਾਈ ਜੀ ਨਾਲ ਰਹੇ ਤੇ ਸਨਮੁੱਖ ਜੂਝਦੇ ਸ਼ਹੀਦੀਆਂ ਪਾਈਆਂ । ਸ਼ਹੀਦ ਹੋਣ ਵੇਲੇ ਭਾਈ ਜੀ ਇਹ ਹੀ ਕਹਿੰਦੇ ਰਹੇ :

ਦੇਹਿ ਪਵਿਤ੍ਰ ਹੋਇ ਸ਼ਸਤ੍ਰ ਲਗਾਇ ।

ਐਸਾ ਹੀ ਇਕ ਹੋਰ ਸਮਾਂ ਨਿਰਣਾ ਲੈਣ ਦਾ ਆਇਆ ਜਦ ੧੦ ਅਪ੍ਰੈਲ ੧੭੬੩ ਨੂੰ ਸ੍ਰੀ ਅੰਮ੍ਰਿਤਸਰ ਵੈਸਾਖੀ ਦੇ ਮੌਕੇ ਤੇ ਕਸੂਰ ਦੇ ਬ੍ਰਾਹਮਣ ਨੇ ਆ ਫ਼ਰਿਆਦ ਕੀਤੀ ਕਿ ਉਸਮਾਨ ਖ਼ਾਨ ਕੋਈ ਸੱਜ ਵਿਆਹੀ ਲੜਕੀ ਨਹੀਂ ਛੱਡਦਾ ਤੇ ਉਸ ਦੀ ਪਤਨੀ ਨੂੰ ਜ਼ਬਰਦਸਤੀ ਹਰਮ ਪਾਈ ਬੈਠਾ ਹੈ । ਉਸ ਦੀ ਫ਼ਰਿਆਦ ਦੇ ਸ਼ਬਦ ਸਨ :

ਯਹ ਦਰਬਾਰ ਛੱਡ ਔਰ ਕਤ ਜਾਊਂ ।
ਦਿਸੈ ਨ ਕੋ ਜਹਿ ਅਦਾਲਤ ਪਾਊਂ ।

ਸਿੰਘ ਵਿਚਾਰੀਂ ਪੈ ਗਏ । ਨਵਾਬ ਕਸੂਰ ਪਾਸ ਭਾਰੀ ਫ਼ੌਜ ਹੈ, ਕਿਲ੍ਹੇ ਵੀ ਬਾਰਾਂ ਹਨ । ਕੁਝ ਚਿਰ ਹੋਰ ਉਡੀਕਣਾ ਚਾਹੀਦਾ ਹੈ । ਭਾਈ ਹਰੀ ਸਿੰਘ ਜੀ ਭੰਗੀ ਹਠ ਕਰ ਰਹੇ ਸਨ ਕਿ ਹੁਣੇ ਚੜ੍ਹਾਈ ਕਰੋ । ਇਥੋਂ ਤਕ ਉਨ੍ਹਾਂ ਕਹਿ ਦਿੱਤਾ :

ਤੁਮ ਚਲੋ ਕੋਉ ਨ ਚਲੋ, ਹਮ ਤੋ ਚਲੇ ਜ਼ਰੂਰ ਹੈਂ ।

ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਕਿਹਾ ਕਿ ਜੋਸ਼ ਤੁਹਾਡਾ ਜਾਇਜ਼ ਹੈ । ਹੁਕਮ ਦਰਬਾਰ ਸਾਹਿਬ ਤੋਂ ਲੈਂਦੇ ਹਾਂ । ਜੋ ਆਵੇ ਸੱਭ ਅਮਲ ਕਰੀਏ ।

ਸਾਰੇ ਸਰਦਾਰ ਦਰਬਾਰ ਸਾਹਿਬ ਪੁੱਜੇ । ਅਰਦਾਸ ਕੀਤੀ । ਅਰਦਾਸ ਦੇ ਸ਼ਬਦ ਸਨ :

ਤੂੰ ਗੁਰੂ ਗਰੰਥ ਸਚੀ ਹੈ ਦੇਹ ।
ਸਿਖ ਸੰਗਤਿ ਕੋ ਸਾਚ ਵਾਕ ਦੇਹੁ ।
ਚਕ ਪਤਰੇ ਤਬ ਗਰੰਥ ਜੀ ਦੇਖਾ ।
ਬਸੰਤ ਵਾਰ ਕੇ ਆਯੋ ਲੇਖਾ ।

ਪਉੜੀ ॥

ਪੰਜੇ ਬਧੇ ਮਹਾਬਲੀ, ਕਰਿ ਸਚਾ ਢੋਆ ।
ਆਪਣੇ ਚਰਣ ਜਪਾਇਅਨ, ਵਿਚਿ ਦਯੁ ਖੜੋਆ ।
ਰੋਗ ਸੋਗ ਸਭਿ ਮਿਟਿ ਗਏ, ਨਿਤ ਨਵਾਂ ਨਿਰੋਆ । (ਬਸੰਤ ਕੀ ਵਾਰ)

ਖਾਲਸੇ ਨੇ ਜੈਕਾਰੇ ਛੱਡੇ । ਦਸ ਹਜ਼ਾਰ ਸਿੰਘ ਤਿਆਰ ਹੋ ਗਏ। ਇਹ ਵਿਸ਼ਵਾਸ ਸੀ :

**ਦਈ ਗਰੰਥ ਆਵਾਜ਼ ।**
**ਸੋਊ ਕਰੈਗੋ ਹਮਰੈ ਕਾਜ ।**

ਠੀਕ ਗੱਲ ਤਾਂ ਇਹ ਹੈ ਕਿ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਸ਼ਰੋਮਣੀ ਅਕਾਲੀ ਦਲ ਦੀ ਨੀਂਹ ਗੁਰਵਾਕ ਤੇ ਰੱਖੀ ਗਈ ਹੈ ।

ਇਹ ਕੋਈ ਕਰਾਮਾਤ ਤੋਂ ਘੱਟ ਨਹੀਂ ਕਿ ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਗੁਰੂ ਵਾਕ ਅਗਵਾਈ ਬੱਖ਼ਸ਼ਦਾ ਰਿਹਾ । ਜਦੋਂ ਭੀ ਭਿਆਨਕ ਔਕੜ ਵੇਲੇ ਇਕ ਮਨ ਚਿਤ ਹੋ ਅਰਦਾਸ ਕੀਤੀ, ਗੁਰੂ ਗਰੰਥ ਸਾਹਿਬ ਨੇ ਪ੍ਰਤੱਖ ਅਗਵਾਈ ਕੀਤੀ ।

ਪਹਿਲੀ ਅਗਵਾਈ ਗੁਰੂ ਜੀ ਨੇ ਇਸ ਤਰ੍ਹਾਂ ਬਖ਼ਸ਼ੀ ।

੧੨ ਅਕਤੂਬਰ ੧੯੨੦ ਨੂੰ ਕੁਝ ਨਵੇਂ ਸਜੇ ਸਿੰਘ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਭੇਟਾ ਕਰਨ ਆਏ । ਭਾਈ ਗੁਰਬਚਨ ਸਿੰਘ ਨਾਂ ਦੇ ਗਰੰਥੀ, ਮਹਾਰਾਜ ਦੀ ਤਾਬਿਆ ਬੈਠੇ ਸਨ। ਪੁਜਾਰੀਆਂ ਨੇ ਹਠ ਕੀਤਾ ਕਿ ਇਨ੍ਹਾਂ ਨਵੇਂ ਸਜੇ ਸਿੰਘਾਂ ਦਾ ਅਰਦਾਸਾ ਨਹੀਂ ਕਰਨਾ ਕਿਉਂਕਿ ਉਨ੍ਹਾਂ ਪੁਜਾਰੀਆਂ ਦੀ ਨਜ਼ਰ ਵਿਚ ਇਹ ਅਖੌਤੀ ਅਛੂਤ ਸਨ । ਕੁਝ ਉੱਚੇ ਨੀਵੇਂ ਬੋਲ ਵੀ ਹੋਏ ਪਰ ਆਖ਼ੀਰ ਇਹ ਫ਼ੈਸਲਾ ਹੋਇਆ ਕਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਹੁਕਮ ਲਿਆ ਜਾਏ । ਜੋ ਹੁਕਮ ਆਵੇ ਉਸ ਤੇ ਅਮਲ ਕੀਤਾ ਜਾਏ । ਵਾਕ ਲਿਆ ਗਿਆ ਤਾਂ ਇਹ ਹੁਕਮ ਸੀ :

**ਸੋਰਠਿ ਮਹਲਾ ੩ ਦੁਤੁਕੀ**

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ,
ਸਤਿਗੁਰ ਕੀ ਸੇਵਾ ਲਾਇ ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ,
ਰਾਮ ਨਾਮਿ ਚਿਤੁ ਲਾਇ । ੧ ।
ਹਰਿ ਜੀਉ ਆਪੇ ਬਖਸਿ ਮਿਲਾਇ ।

ਗੁਣ ਹੀਣ ਹਮ ਅਪਰਾਧੀ ਭਾਈ,
ਪੂਰੈ ਸਤਿਗੁਰਿ ਲੀਏ ਰਲਾਇ । ਰਹਾਉ ।
ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ
ਸਾਚੈ ਸਬਦਿ ਵੀਚਾਰਿ ।
ਭਉਜਲੁ ਪਾਰਿ ਉਤਾਰਿਅਨੁ ਭਾਈ
ਸਤਿਗੁਰ ਬੇੜੈ ਚਾੜਿ । ੨ ।

ਇਹ ਸ਼ਬਦ ਸੁਣਦੇ ਸਾਰ ਸਭ ਦੇ ਦਿਲ ਨਰਮ ਹੋ ਗਏ । ਸਭ ਦੇ ਨੇਤਰਾਂ ਵਿਚੋਂ ਜਲ ਵਹਿ ਤੁਰਿਆ । ਅਰਦਾਸਾ ਸੋਧ ਕੇ ਕੜਾਹ ਪ੍ਰਸ਼ਾਦਿ ਦੀ ਦੇਗ ਸੰਗਤ ਵਿਚ ਵਰਤਾ ਦਿੱਤੀ ਗਈ । ਇਸ ਪਿੱਛੋਂ ਹੀ ੧੫ ਨਵੰਬਰ ੧੯੨੦ ਨੂੰ ਅਕਾਲ ਤੱਖ਼ਤ ਤੇ ਪੰਥ ਦਾ ਇਕੱਠ ਹੋਇਆ ਅਤੇ ੧੬੫ ਸਿਖਾਂ ਦੀ ਇਕ ਪ੍ਰਤਿਨਿਧ ਕਮੇਟੀ ਚੁਣੀ ਗਈ, ਜਿਸ ਦਾ ਨਾਂ **ਸ਼ਰੋਮਣੀ ਗੁਰਦੁਆਰਾ ਪ੍ਰਬੰਧਕ** ਕਮੇਟੀ ਰਖਿਆ ਗਿਆ । ਪੂਰੇ ਇਕ ਮਹੀਨੇ ਬਾਅਦ ੧੪ ਦਸੰਬਰ ਨੂੰ **ਸ਼ਰੋਮਣੀ ਅਕਾਲੀ ਦਲ** ਕਾਇਮ ਕੀਤਾ ਗਿਆ ਜੋ ਮੈਂਬਰਾਂ ਉਤੇ ਅੰਕੁਸ਼ ਸਮਾਨ ਸੀ ।

ਜਦ ਨਨਕਾਣਾ ਸਾਹਿਬ ਨੂੰ ਪੁਜਾਰੀਆਂ ਹੱਥੋਂ ਆਜ਼ਾਦ ਕਰਾਉਣ ਲਈ ਜੱਥਾ ਭਾਈ ਲਛਮਣ ਸਿੰਘ ਜੀ ਦੀ ਅਗਵਾਈ ਹੇਠ ਧਾਰੋਵਾਲੀ ਤੋਂ ਟੁਰਨ ਲੱਗਾ ਤਾਂ ਜਦ ਵਾਕ ਲਿਆ ਤਾਂ ਹੁਕਮ ਸੀ :

ਰਾਗ ਸੂਹੀ ਅਸਟਪਦੀਆ ਮਹਲਾ ੪ ਘਰ ੨

ੴ ਸਤਿਗੁਰ ਪ੍ਰਸਾਦਿ ।
ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮ ਪਿਆਰਾ,
ਹਉ ਤਿਸ ਪਹਿ ਆਪੁ ਵੇਚਾਈ ।੧।
ਦਰਸਨੁ ਹਰਿ ਦੇਖਣ ਕੈ ਤਾਈ,
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ
ਹਰਿ ਹਰਿ ਨਾਮੁ ਧਿਆਈ ।੧। ਰਹਾਉ ।
ਜੇ ਸੁਖ ਦੇਹਿ ਤਾ ਤੁਝਹਿ ਅਰਾਧੀ,
ਦੁਖ ਭੀ ਤੁਝੈ ਧਿਆਈ ।੨।
ਜੇ ਭੁਖ ਦੇਹਿ ਤ ਇਤ ਹੀ ਰਾਜਾ,
ਦੁਖ ਵਿਚਿ ਸੁਖ ਮਨਾਈ ।੩।
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ
ਵਿਚਿ ਅਗਨੀ ਆਪੁ ਜਲਾਈ ।੪।

ਇਥੋਂ ਜੱਥਾ ਤੁਰ ਕੇ ਰਾਤ ਨੂੰ **ਨਜ਼ਾਮਪੁਰ ਦੇਵਾ ਸਿੰਘ** ਵਾਲੇ ਗੁਰਦਵਾਰੇ ਵਿਚ ਪੁੱਜਾ । ਉਥੋਂ ਤੁਰਨ ਵੇਲੇ ਭਾਈ ਈਸ਼ਰ ਸਿੰਘ ਜੀ ਬਹੋੜੂ ਵਾਲਿਆਂ ਨੇ ਮਹਾਰਾਜ ਦਾ

ਦਾ ਪਵਿੱਤਰ ਵਾਕ ਲਿਆ ਤਾਂ ਫਿਰ ਵੀ ਵਾਕ ਉਹ ਹੀ ਆਇਆ ਜਿਸ ਦੀ ਉਭਰਦੀ ਸੁਰ ਸੀ :

ਤਨੁ ਮਨੁ ਕਾਟਿ ਕਾਟਿ ਸਭੁ ਅਰਪੀ
ਵਿਚਿ ਅਗਨੀ ਆਪੁ ਜਲਾਈ ।

ਇਹ ਅੱਖਰ ਅੱਖਰ ਠੀਕ ਸਾਬਤ ਹੋਇਆ ।

ਜਦ ਸਿੰਘ ਨਨਕਾਣਾ ਸਾਹਿਬ ਸ਼ਹੀਦੀਆਂ ਪਾ ਗਏ ਤਾਂ ਚੌਥੇ ਦਿਨ ੨੩ ਫ਼ਰਵਰੀ ਨੂੰ ਸਭ ਸ਼ਹੀਦ ਸਿੰਘਾਂ ਦੀਆਂ ਦੇਹਾਂ ਨੂੰ ਇਕੱਠਾ ਕਰ ਸੱਸਕਾਰ ਕੀਤਾ । ਉਸ ਪਵਿਤਰ ਰੋਸ਼ਨੀ ਦੀ ਲੋਅ ਵਿਚ ਹੀ ਗੁਰਮਤੇ ਕੀਤੇ ਗਏ ਤੇ ਫਿਰ ਸ਼ਹੀਦੀ ਬੀੜ ਤੋਂ ਇਸੇ ਲੋਅ ਵਿਚ ਭਾਈ ਹੀਰਾ ਸਿੰਘ ਜੀ ਰਾਗੀ ਨੇ ਵਾਕ ਲਿਆ ਤਾਂ ਗੁਰੂ ਪਾਤਸ਼ਾਹ ਦੇ ਇਹ ਬਚਨ ਅਸੀਸ ਵਜੋਂ ਨਿਕਲੇ :

ਰਾਗ ਵਡਹੰਸ ਮਹਲਾ ੫ ਛੰਤ ਘਰ ੪ ।
ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ।
ਨਾਨਕ ਜਾਣੇ ਸਤਿ, ਸਾਈ ਸੰਤ ਨ ਬਾਹਰਾ ।
ਗੁਰੂ ਸਦਾ ਅੰਗ ਸੰਗ ਹੈ ।

ਹੁਣ ਮੈਂ ਉਹ ਵਾਕ ਜੋ ਦਰਬਾਰ ਸਾਹਿਬ ਦੇ ਕਹੂਝੇ ਹਮਲੇ (ਬਲਿਊ ਸਟਾਰ ਆਪਰੇਸ਼ਨ) ਪਿਛੋਂ ਮਰਿਆਦਾ ਭੰਗ ਹੋਣ ਬਾਅਦ, ਪਹਿਲੀ ਵਾਰ ਪ੍ਰਕਾਸ਼ ਕਰਨ ਵੇਲੇ ਲਿਆ ਗਿਆ, ਲਿਖਣਾ ਹੈ ਤਾਂ ਕਿ ਸਭ ਨੂੰ ਯਕੀਨ ਹੋਵੇ ਕਿ ਕਿਸੇ ਬੇਅੰਤ ਸਿੰਘ ਨੇ ਨਹੀਂ ਬੇਅੰਤ ਨੇ ਹੀ ਹਮਲਾਵਰ ਨੂੰ ਮਾਰ ਪਹੁੰਚਾਇਆ ਹੈ ।

ਸੋਰਠਿ ਮਹਲਾ ੫ ਘਰੁ ੧ । ਤਿਤੁਕੇ ।

ੴ ਸਤਿਗੁਰ ਪ੍ਰਸਾਦਿ ।
ਕਿਸ ਹਉ ਜਾਚੀ ਕਿਸੁ ਆਰਾਧੀ
ਜਾ ਸਭੁ ਕੋ ਕੀਤਾ ਹੋਸੀ ।
ਜੋ ਜੋ ਦੀਸੈ ਵਡਾ ਵਡੇਰਾ
ਸੋ ਸੋ ਖਾਕੂ ਰਲਸੀ । (ਪੰਨਾ ੬੦੮)

ਫਿਰ ਜਦ ੩੧ ਅਕਤੂਬਰ ੧੯੮੪ ਈ: ਨੂੰ ਭਾਣਾ ਵਰਤ ਗਿਆ ਤਾਂ ਸ੍ਰੀ ਹਰਿਮੰਦਰ ਸਾਹਿਬ ਤੋਂ ਆਵਾਜ਼ ਆਈ :

ਸੋਰਠਿ ਮਹਲਾ ੩ ਘਰੁ ੧ ਤਿਤੁਕੀ ।

੧ਓ ਸਤਿਗੁਰ ਪ੍ਰਸਾਦਿ।

ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ,
ਧੁਰਿ ਤੂ ਰਖਦਾ ਆਇਆ।
ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ,
ਹਰਣਾਖਸੁ ਮਾਰਿ ਪਚਾਇਆ।
ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ,
ਮਨਮੁਖ ਭਰਮਿ ਭੁਲਾਇਆ ।੧। (ਪੰਨਾ ੬੩੭)

ਸ੍ਰੀ ਹਰਿਮੰਦਰ ਸਾਹਿਬ ਤੋਂ ਇਹ ਸ਼ਬਦ ਵੀ ਪੰਥ ਪਾਸ ਪੁਜ ਰਹੇ ਸਨ :

ਅਤਿ ਸਿਆਣੀ ਸੋਹਣੀ
ਕਿਉ ਕੀਤੋ ਵੇਸਾਹੁ।
ਕੀਤੇ ਕਾਰਣਿ ਪਾਕਰੀ
ਕਾਲੁ ਨ ਟਲੈ ਸਿਰਾਹੁ।

ਧੰਨ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਹਰ ਸਮੇਂ ਸਾਨੂੰ ਅਗਵਾਈ ਬਖ਼ਸ਼ਦੇ ਹਨ ਤੇ ਡੋਲਣ ਤੋਂ ਰੱਖਦੇ ਹਨ।

○

# ੧੫ ਹੋਲੀ ਤੋਂ ਹੋਲਾ

ਹਿੰਦੁਸਤਾਨ ਵਿਚ ਬਹੁਤ ਕਰ ਕੇ ਤਹਿਵਾਰਾਂ ਦਾ ਸੰਬੰਧ ਰੁੱਤਾਂ ਨਾਲ ਹੈ। ਕੁਝ ਤਹਿਵਾਰ ਐਸੇ ਵੀ ਹਨ ਜਿਨ੍ਹਾਂ ਦਾ ਜੋੜ ਵਰਨ ਆਸ਼ਰਮਾਂ ਨਾਲ ਹੈ। ਦੁਸਹਿਰਾ ਕਸ਼ਤਰੀਆਂ ਲਈ ਤੇ ਦੀਵਾਲੀ ਵੈਸ਼ਾਂ ਲਈ ਰਾਖਵੀਂ ਰਖੀ ਗਈ। 'ਦੰਪਤੀ ਚਤੁਰਥ' ਦੀ ਪੁਸਤਕ ਵਿਚ ਹਰ ਜਾਤੀ ਦੇ ਵੱਖ ਵੱਖ ਪੁਰਬ ਲਿਖੇ ਹਨ। ਸ਼ਾਵਣੀ—ਬ੍ਰਾਹਮਣ, ਵਿਜੈ-ਦਸ਼ਮੀ (ਦੁਸਹਿਰਾ)—ਖਤ੍ਰੀ, ਦੀਪਾਵਲੀ—ਵੈਸ਼ ਅਤੇ ਹੋਲੀ—ਸੂਦਰ ਦੀ। ਕੁਝ ਉਤਸਵ ਐਸੇ ਹਨ ਜੋ ਨਿਰੋਲ ਮਿਥਿਹਾਸਕ ਜਾਂ ਇਤਿਹਾਸਕ ਹਨ। ਇਨ੍ਹਾਂ ਦੀ ਸੁੰਦਰ ਉਦਾਹਰਣ ਰਾਮ ਨੌਮੀ ਅਤੇ ਜਨਮ ਅਸ਼ਟਮੀ ਹੈ, ਪਰ ਹੋਲੀ ਇਕ ਐਸਾ ਤਹਿਵਾਰ ਹੈ ਜੋ ਮੌਸਮੀ ਹੈ, ਵਰਨ ਆਸ਼ਰਮਾਂ ਨਾਲ ਵੀ ਜਿਸ ਦਾ ਸੰਬੰਧ ਹੈ ਤੇ ਇਤਿਹਾਸਕ ਘਟਨਾਵਾਂ ਵੀ ਲੁਕਾਈ ਬੈਠਾ ਹੈ। ਮੌਸਮੀ ਹੋਣ ਦਾ ਵਰਨਣ ਗੁਰਬਾਣੀ ਵਿਚ ਵੀ ਆਇਆ ਹੈ। 'ਬਸੰਤ ਦੀ ਰੁੱਤ ਆਉਣ ਨਾਲ ਚਾਰੇ ਪਾਸੇ ਖੇੜਾ ਆ ਗਿਆ ਹੈ। ਚੜ੍ਹਦੀ ਕਲਾ ਤੇ ਉਤਸ਼ਾਹ ਦੀ ਅਵਸਥਾ ਮਿਲ ਗਈ ਹੈ। ਸਾਰੇ ਪਾਸਿਉਂ ਵਧਾਈਆਂ ਤੇ ਮੁਬਾਰਕਾਂ ਹੀ ਮਿਲ ਰਹੀਆਂ ਹਨ'। 'ਮਾਹਾ ਮਾਹ ਮੁਮਾਰਖੀ ਚੜ੍ਹਿਆ ਸਦਾ ਬਸੰਤ।' 'ਉਸ ਖੇੜੇ ਦਾ ਫਲ ਸਰੂਪ'। ਗੁਰੂ ਅਰਜਨ ਜੀ ਫ਼ਰਮਾਂਦੇ ਹਨ: 'ਅੰਦਰ ਬਾਹਰ ਮਾਨੋ ਫਗਣ ਦੀ ਹੋਲੀ ਬਣ ਗਈ ਹੈ।'

'ਆਜ ਹਮਾਰੈ ਬਨੇ੍ ਫਾਗ।
ਪ੍ਰਭ ਸੰਗੀ ਮਿਲਿ ਖੇਲਨ ਲਾਗ।'

ਇਸ 'ਰਿਤੂ ਰਾਜ' ਦੇ ਆਵਣ ਨਾਲ ਚਾਰੇ ਪਾਸੇ ਰੰਗ ਬਿਖੇਰਿਆ ਗਿਆ ਹੈ। ਸੰਤ ਜਨ ਸਾਧ ਸੰਗਤ ਵਿਚ ਮਿਲ ਕੇ ਇਹ ਹੋਲੀ ਖੇਡਣ ਲੱਗ ਪਏ ਹਨ। ਰੰਗ ਗੂੜ੍ਹਾ ਹੋ ਗਿਆ ਹੈ। ਲਾਲੀ ਹੀ ਲਾਲੀ ਹੋ ਗਈ ਹੈ। ਆਤਮਕ ਰੰਗ ਚੜ੍ਹ ਗਿਆ ਹੈ। ਫਿਰ ਗੁਰੂ ਜੀ ਪੁੱਛਦੇ ਹਨ, 'ਹੇ ਭਾਈ ਹੋਲੀ ਕੀ ਹੈ? ਸੰਤ ਜਨਾਂ ਦੀ ਸੇਵਾ ਨੂੰ ਮੈਂ ਹੋਲੀ ਦੇ ਸਮੇਂ ਵਸੀਲਾ ਬਣਾਇਆ ਹੈ। ਉਨ੍ਹਾਂ ਦੀ ਸੰਗਤ ਦੀ ਬਰਕਤ ਨਾਲ ਮੇਰੇ ਅੰਦਰ ਪਰਮਾਤਮਾ ਦੇ ਪਿਆਰ ਦਾ ਗੂੜ੍ਹਾ ਰੰਗ ਚੜ੍ਹ ਪਿਆ ਹੈ।'

'ਹੋਲੀ ਕੀਨੀ ਸੰਤ ਸੇਵ ॥
ਰੰਗ ਲਾਲਾ ਅਤਿ ਲਾਲ ਦੇਵ ॥
ਮਨ ਤਨ ਮਉਲਿਓ ਅਤਿ ਅਨੂਪ ॥
ਸੂਕੈ ਨਾਹੀ ਛਾਵ ਧੂਪ ॥ (ਬਸੰਤ ਮ: ੫)

ਹੋਲੀ ਦਾ ਸੰਬੰਧ ਸਭ ਨੇ ਰੁੱਤ ਦੀ ਨਿਖਰਦੀ ਲਾਲੀ ਨਾਲ ਮੰਨਿਆ ਹੈ। ਇਹ ਹੀ ਕਾਰਨ ਹੈ ਕਿ ਵਾਤਾਵਰਨ ਹੋਰ ਸੁਖਾਵਾਂ ਬਣਾਉਣ ਲਈ ਲਾਲ, ਗੁਲਾਲ ਰੰਗ ਮਲਿਆ ਤੇ ਸੁਟਿਆ ਜਾਂਦਾ ਹੈ।

ਵਰਨ ਆਸ਼ਰਮ ਦੀ ਵੰਡ ਵਾਲਿਆਂ ਨੇ ਹੋਲੀ ਨੂੰ ਸ਼ੂਦਰ ਲਈ ਨਿਯਤ ਕੀਤਾ ਹੈ। ਉਸ ਦਿਨ ਗੰਦ, ਕੂੜਾ ਕਿਰਕਟ ਬਾਹਰ ਕੱਢ ਸਾੜਨ ਦੀ ਰੀਤੀ ਹੈ। ਅਖੌਤੀ ਨੀਵੀਂ ਜਾਤ ਵਾਲੇ ਬਹੁਤ ਹੀ ਖ਼ੁਸ਼ੀ ਮਨਾਉਂਦੇ ਹਨ। ਇਕ ਤਾਂ ਇਸ ਕਾਰਨ ਕਿ ਖੁਲ੍ਹੀ ਰੁੱਤ ਆਈ ਹੈ ਤੇ ਉਹਨਾਂ ਦਾ ਆਰਥਕ ਸੰਕਟ ਕੁਝ ਘਟਿਆ ਹੈ, ਦੂਜੇ ਇਕੱਠੇ ਨਾ ਬੈਠਣ ਦੇਣ ਵਾਲਿਆਂ ਨੂੰ ਪਲ ਕੁ ਸਮਾਂ ਸਾਲ ਬਾਅਦ ਖ਼ੁਸ਼ੀ ਮਨਾਉਣ ਦਾ ਮਿਲਿਆ ਹੈ। ਤੀਸਰੇ ਆਉਣ ਵਾਲੇ ਮਹੀਨੇ ਸੌਖੇ ਖੁਲ੍ਹੇ ਲੰਘਣ ਦੀ ਸੰਭਾਵਨਾ ਹੈ।

ਮਿਥਿਹਾਸਕ ਘਟਨਾ ਦੀ ਵਾਰਤਾ ਤਾਂ ਜਗਤ ਪ੍ਰਸਿੱਧ ਹੈ। ਹੋਲੀ ਦਾ ਸੰਬੰਧ ਹੋਲਿਕਾ ਨਾਲ ਮਿਥਿਆ ਗਿਆ ਹੈ। ਜਦ ਹੋਲਿਕਾ ਪ੍ਰਹਿਲਾਦ ਨੂੰ ਅਗਨੀ ਵਿਚ ਸਾੜਨ ਦੀ ਬਜਾਏ ਆਪ ਅੱਗ ਵਿਚ ਸੜ ਮੋਈ ਤਾਂ ਲੋਕਾਂ ਨੇ ਹੋਲਿਕਾ ਦਹਨ ਦਾ ਦਿਨ ਉਤਸ਼ਾਹ ਨਾਲ ਪ੍ਰਹਿਲਾਦ ਦੀ ਜਿੱਤ ਦੀ ਖ਼ੁਸ਼ੀ ਵਿਚ ਮਨਾਇਆ। ਉਸ ਦਿਨ ਸੱਚ ਨੂੰ ਭੱਠੀ ਪਾਇਆ ਗਿਆ ਸੀ ਪਰ ਉਹ ਸੋਨੇ ਵਾਂਗ ਹੋਰ ਚਮਕ ਕੇ ਨਿਕਲਿਆ। ਉਸ ਦਿਨ ਅੱਗ ਨੇ ਆਪਣਾ ਸੁਭਾਅ ਬਦਲਾਇਆ ਸੀ। ਕੁਦਰਤੀ ਨਿਯਮ ਟੁੱਟੇ ਸਨ ਪਰ ਸੱਚ ਦੀ ਜੈ ਹੋਈ ਸੀ। ਹਰਨਾਖਸ਼ 'ਨਖਹ ਬਦਾਰਿਆ' ਸੀ ਅਤੇ ਲਿਤਾੜੇ ਜਾ ਰਹੇ ਲੋਕਾਂ ਉਤੇ ਹਰੀ ਦੇ ਸਰਬ ਸ਼ਕਤੀਮਾਨ ਹੋਣ ਦਾ ਪਰਗਟਾਵਾ ਹੋਇਆ ਸੀ। 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੁਟੇ ਸਨ।

ਭਗਤ ਨਾਮ ਦੇਵ ਜੀ ਨੇ ਇਸ ਸਾਰੀ ਘਟਨਾ ਦਾ ਜ਼ਿਕਰ ਬੜੇ ਰੌਚਕ ਢੰਗ ਨਾਲ ਕੀਤਾ ਹੈ। ਪ੍ਰਹਿਲਾਦ ਦੇ ਦੋਵੇਂ ਉਸਤਾਦ ਸੰਡ ਅਤੇ ਅਮਰਕ ਨੇ ਹਰਨਾਕਸ਼ ਕੋਲ ਜਾ ਕੇ ਸ਼ਕਾਇਤ ਕੀਤੀ: 'ਅਸੀਂ ਖੱਪ ਲਥੇ ਹਾਂ, ਤੰਗ ਆ ਗਏ ਹਾਂ। ਪ੍ਰਹਿਲਾਦ ਨੂੰ ਜੋ ਅਸੀਂ ਪੜ੍ਹਾਉਂਦੇ ਹਾਂ ਉਹ ਨਹੀਂ, ਸਗੋਂ ਉਲਟ ਹੱਥਾਂ ਨਾਲ ਤਾਲ ਵਜਾ ਕੇ ਰਾਮ ਨਾਮ ਗਾਉਂਦਾ ਹੈ। ਉਸ ਦੀ ਦੇਖਾ ਦੇਖੀ ਸਾਰੇ ਵਿਦਿਆਰਥੀ ਵੀ 'ਰਾਮ ਰਾਮ' ਹੀ ਬੋਲਦੇ ਹਨ। ਸਾਰੇ ਵਿਦਿਆਰਥੀ ਉਸ ਨੇ ਵਿਗਾੜ ਦਿੱਤੇ ਹਨ।'

ਸੰਡਾ ਮਰਕਾ ਜਾਇ ਪੁਕਾਰੇ।
ਪੜੈ ਨਹੀਂ ਹਮ ਹੀ ਪਚਿਹਾਰੇ।
ਰਾਮ ਕਹੈ ਕਰ ਤਾਲ ਬਜਾਵੈ ॥
ਚਟੀਆ ਸਭੈ ਬਿਗਾਰੇ। ੧ ॥

ਜਦ ਇਸ ਗੱਲ ਦਾ ਪ੍ਰਹਿਲਾਦ ਦੀ ਮਾਤਾ ਨੂੰ ਪਤਾ ਲੱਗਾ ਤਾਂ ਉਹ ਪ੍ਰਹਿਲਾਦ ਅਗੇ ਤਰਲੇ ਕੱਢਣ ਲੱਗੀ ਅਤੇ ਸਮਝਾਉਣ ਲੱਗੀ : 'ਬੱਚੇ ਤੇਰੇ ਪਿਤਾ ਹਰਨਾਖਸ਼ ਰਾਜੇ ਨੇ ਸਾਰੀ ਧਰਤੀ ਆਪਣੇ ਵਸ ਕੀਤੀ ਹੋਈ ਹੈ। ਉਸ ਦਾ ਹੁਕਮ ਨਾ ਮੋੜ, ਉਸ ਦੀ ਜੈ ਬੋਲ' ਪਰ ਪੁੱਤਰ ਪ੍ਰਹਿਲਾਦ ਨੇ ਮਾਂ ਦਾ ਆਖਿਆ ਨ ਮੰਨਿਆ ਸਗੋਂ ਮਾਂ ਨੂੰ ਹੋਰ ਹੋਰ ਗੱਲਾਂ ਕਰ ਕੇ ਸਮਝਾਉਣ ਲੱਗਾ। ਮਾਂ ਵੀ ਸਮਝ ਗਈ ਕਿ ਪ੍ਰਹਿਲਾਦ ਨੇ ਹੋਰ ਗੱਲ ਮਨ ਵਿਚ ਪੱਕੀ ਕਰ ਲਈ ਹੈ :—

'ਬਸੁਧਾ ਬਸਿ ਕੀਨੀ ਸਭ ਰਾਜੇ,
ਬਿਨਤੀ ਕਰੈ ਪਟਰਾਨੀ।
ਪੂਤ ਪ੍ਰਹਿਲਾਦ ਕਹਿਆ ਨ ਮਾਨੈ,
ਤਿਨਿ ਤਉ ਅਉਰੈ ਠਾਨੀ।'

ਜਦ ਇਸ ਤਰ੍ਹਾਂ ਮਾਂ ਦੇ ਤਰਲਿਆਂ, ਤਸੱਲੀਆਂ ਅਤੇ ਸਮਝਾਉਣ ਨਾਲ ਪ੍ਰਹਿਲਾਦ ਆਪਣੇ ਆਦਰਸ਼ ਤੋਂ ਨਾ ਡਿੱਗਾ ਤਾਂ ਦੁਸ਼ਟਾਂ ਦੀ ਜੁੰਡਲੀ ਨੇ ਰਲ ਕੇ ਸਲਾਹ ਕਰ ਲਈ- ਪ੍ਰਹਿਲਾਦ ਨਹੀਂ ਮੰਨਦਾ ਤਾਂ ਉਸ ਨੂੰ ਮਾਰ ਮੁਕਾਉਣਾ ਚਾਹੀਦਾ ਹੈ, ਪਰ ਜਦ ਉਸ ਨੂੰ ਮਾਰਨ ਲੱਗੇ ਤਾਂ ਦੁਨੀਆਂ ਦੇ ਮਾਲਕ ਪ੍ਰਭੂ ਨੇ ਆਪਣੀ ਮਾਇਆ ਦਾ ਸੁਭਾਉ ਹੀ ਬਦਲਾ ਦਿੱਤਾ। ਦੁਸ਼ਟਾਂ ਨੇ ਪਹਾੜ ਤੋਂ ਗਿਰਾਇਆ, ਪਹਾੜ ਨੇ ਮਾਂ ਦੀ ਗੋਦ ਵਾਂਗ ਵੱਡਾ ਜਿਗਰਾ ਕਰ ਕੇ ਪਿਆਰ ਪੰਘੂੜੇ ਵਿਚ ਹੂਟਾ ਦੇ ਦਿੱਤਾ। ਫਿਰ ਦੁਰਾਚਾਰੀਆਂ ਨੇ ਰੁੱਖ ਤੋਂ ਸੁੱਟਿਆ, ਦਰੱਖ਼ਤ ਨੇ ਪਿਆਰ ਰੂਪ ਹੋ 'ਰੁੱਖਾਂ ਦੀ ਜੀਰਾਂਦ' ਦਿਖਾਈ ਤੇ ਸਹਿਜ ਹੀ ਭੁੰਜੇ ਟਿਕਾ ਦਿੱਤਾ : ਪਾਣੀ ਵਿਚ ਬੰਨ੍ਹ ਫੇਰ ਮਰੀਚਾਂ ਨੇ ਡੋਬਣਾ ਚਾਹਿਆ ਪਰ ਪਾਣੀ ਨੇ ਪਾਰ ਕਿਨਾਰੇ ਜਾ ਲਗਾਇਆ। ਅੱਗ ਦੇ ਭੱਖਦੇ ਅੰਗਾਰੇ ਪ੍ਰਹਿਲਾਦ ਲਈ ਖਿੜੇ ਹੋਏ ਲਾਲ ਗੁਲਾਬ ਦੇ ਫੁੱਲ ਹੋ ਗਏ। ਪਰਮਾਤਮਾ ਨੇ ਪ੍ਰਹਿਲਾਦ ਦਾ ਸਭ ਡਰ ਦੂਰ ਕਰ ਦਿੱਤਾ। ਇਹਨਾਂ ਸਭ ਵਸਤੂਆਂ ਦਾ ਮਾਰਨ, ਗਿਰਾਨ, ਸਾੜਨ ਤੇ ਡੋਬਣ ਵਾਲਾ ਸੁਭਾਅ ਪਰਮਾਤਮਾ ਨੇ ਬਦਲਾ ਦਿੱਤਾ :

'ਦੁਸ਼ਟ ਸਭਾ ਮਿਲਿ ਮੰਤਰ ਉਪਾਇਆ,
ਕਰਸਹ ਅਉਧ ਘਨੇਰੀ।
ਗਿਰ, ਤਲ, ਜਲ, ਜੁਆਲਾ ਭੈ ਰਾਖਿਓ,
ਰਾਜਾ ਰਾਮ ਮਾਇਆ ਫੇਰੀ।'

ਜਦ ਮਾਇਆ ਦਾ ਸੁਭਾਅ ਹਰਨਾਖ਼ਸ਼ ਨੇ ਬਦਲਦਾ ਡਿੱਠਾ ਤਾਂ ਹਰਨਾਖ਼ਸ਼ ਅੰਦਰੋਂ ਭੈ-ਭੀਤ ਹੋ ਗਿਆ। ਅੰਦਰੋਂ ਡਰਿਆ ਪਰ ਬਾਹਰੋਂ ਕ੍ਰੋਧਵਾਨ ਹੋ ਕੇ ਮੌਤ ਰੂਪੀ ਤਿਖੀ ਤਲਵਾਰ ਕੱਢ ਕੇ, ਪ੍ਰਹਿਲਾਦ ਨੂੰ ਭਖਦੇ ਥੰਮ੍ਹ ਨਾਲ ਬੰਨ੍ਹ ਕੇ, ਉਸ ਉਤੇ ਚੜ੍ਹ ਆਇਆ ਤੇ ਕਹਿਣ ਲੱਗਾ : 'ਦਸ ਉਇ ਤੇਰਾ ਰਾਮ ਕਿਥੇ ਹੈ ?'

ਕਾਢਿ ਖੜਗ ਕਾਲੁ ਭੈ ਕੋਪਿਓ,
ਮੋਹਿ ਬਤਾਉ ਜੁ ਤੁਹਿ ਰਾਖੈ।

ਪੀਤ ਪੀਤਾਂਬਰ ਤ੍ਰਿਭਵਣ ਧਣੀ,
ਥੰਭ ਮਾਹਿ ਹਰਿ ਭਾਖੈ।

ਅਤੇ ਜਿਸ ਰਾਮ ਨੇ ਮਾਇਆ ਫੇਰੀ ਸੀ, ਉਹ ਹੀ ਥੰਮ ਵਿਚੋਂ ਬੋਲ ਉਠਿਆ ਤੇ ਹਰਨਾਖ਼ਸ਼ ਨੂੰ ਨਹੁੰਆਂ ਨਾਲ ਚੀਰ ਦਿੱਤਾ। ਦੇਵਤਿਆਂ ਤੇ ਮਨੁੱਖਾਂ ਨੂੰ ਰਾਖ਼ਸ਼ਾਂ, ਦੁਸ਼ਟਾਂ ਕੋਲੋਂ ਨਜਾਤ ਮਿਲੀ, ਢਾਰਸ ਆਈ ਤੇ ਹਰ ਕੋਈ ਨਿਰਭੈ ਹੋ ਵਿਚਰਨ ਲੱਗਾ। ਉਹ ਅਭੈ ਪਦ ਮਨੁੱਖਾਂ ਨੂੰ ਮਿਲਿਆ ਜਿਸ ਦੀ ਲੋੜ ਸੀ :—

'ਹਰਨਾਖਸ਼ ਜਿਨਿ ਨਖਹ ਬਿਦਾਰਿਓ,
ਸੁਰ ਨਰ ਕੀਏ ਸਨਾਥਾ।
ਕਹਿ ਨਾਮ ਦੇਓ ਨਰਿ ਹਰਿ ਧਿਆਵਹਿ,
ਰਾਮ ਅਭੈ ਪਦ ਦਾਤਾ।'

ਹੋਲੀ ਦਾ ਪੈਗਾਮ ਸੀ ਕਿ ਸੱਚ ਭਾਵੇਂ ਦੇਖਣ ਨੂੰ ਪ੍ਰਹਿਲਾਦ ਵਾਂਗੂੰ ਨਿਮਾਣਾ, ਨਿਤਾਣਾ ਤੇ ਕੋਮਲ ਹੈ ਤੇ ਕੁਸੱਤ ਹਰਨਾਖਸ਼ ਵਰਗਾ ਡਾਢਾ, ਸਖ਼ਤ, ਦੁਸ਼ਟ ਤੇ ਬਲਵਾਨ ਦਿਸਦਾ ਹੈ ਪਰ ਸਦਾ ਸੱਚ ਹੀ ਜਿੱਤਦਾ ਹੈ। ਸੱਚ ਨੂੰ ਕੋਈ ਸਾੜ ਨਹੀਂ ਸਕਦਾ, ਤੋੜ ਨਹੀਂ ਸਕਦਾ, ਡੋਬ ਨਹੀਂ ਸਕਦਾ, ਮੁਕਾ ਨਹੀਂ ਸਕਦਾ। ਭਾਵੇਂ ਵਿਦਵਾਨ ਵੀ ਲੱਗ ਜਾਣ, ਸੱਚ ਦੇ ਧਨੀ ਨੂੰ ਵਰਗਲਾਇਆ ਨਹੀਂ ਜਾ ਸਕਦਾ। ਆਪਣਾ ਘਰ ਤੇ ਸੱਕੀ ਮਾਂ ਵੀ ਓਝੜੇ ਪਾਣ ਦੀ ਕੋਸ਼ਿਸ਼ ਕਰੇ ਤਾਂ ਉਹ ਵੀ ਨਿਸਫਲ ਹੁੰਦੀ ਹੈ। ਸੱਚ ਵਾਲਾ ਮਾਂ, ਪੁੱਤਰ, ਧੀ, ਬਾਪ ਤੋਂ ਉੱਚਾ ਹੋ ਰਹਿੰਦਾ ਹੈ ਤੇ ਸੋਚਦਾ ਹੈ। ਸਿਰਫ਼ ਇਕ ਲੋੜ ਹੈ, 'ਨਿਰਭੈ' ਹੋਣ ਦੀ, ਅਭੈ ਪਦ ਪ੍ਰਾਪਤ ਕਰਨ ਦੀ। ਮਨੁੱਖਾਂ ਨੂੰ ਇਹ ਢਾਰਸ ਹੋਣੀ ਚਾਹੀਦੀ ਹੈ ਕਿ ਜਗਤ ਦਾ ਮਾਲਕ ਹਰਨਾਖਸ਼ ਵਰਗੇ ਜਰਵਾਣਿਆਂ ਨੂੰ ਜਿਨ੍ਹਾਂ ਹੱਥ ਮੌਤ ਰੂਪੀ ਖ਼ਤਰਾ ਹੈ, 'ਨੂਹਾਂ' ਨਾਲ ਹੀ ਖ਼ਤਮ ਕਰ ਸਕਦਾ ਹੈ। ਇਹ ਚੜ੍ਹਦੀ ਕਲਾ ਦਾ ਪੈਗਾਮ ਸੀ ਜੋ ਨਾਮਦੇਵ ਜੀ ਨੇ ਆਪਣੇ ਲਤਾੜੇ ਭਰਾਵਾਂ ਨੂੰ ਮਿਥਿਹਾਸਕ ਹਵਾਲੇ ਨਾਲ ਦਿੱਤਾ ਸੀ। ਸਦੀਆਂ ਤੋਂ ਲਤਾੜੇ ਜਾ ਰਹੇ ਸਮਾਜ ਲਈ ਇਹ ਇਕ ਵੰਗਾਰ ਸੀ। ਬ੍ਰਹਿਮਣ ਇਹ ਸਮਝ ਗਿਆ ਸੀ ਕਿ ਜੇ ਹੋਲੀ ਦੀ ਡੂੰਘੀ ਰਮਜ਼ ਇਹ ਸ਼ੂਦਰ ਸਮਝ ਗਿਆ ਤਾਂ ਉਸ ਦਾ ਜੂਲਾ ਵਗਾਹ ਸੁੱਟੇਗਾ। ਸੋ ਉਸ ਬ੍ਰਹਿਮਣ ਨੇ ਓਪਰੇ ਦੂਜੇ ਪਾਸੇ ਲਗਾ ਕੇ ਗੰਦ ਸੁੱਟਣ, ਗੰਦ ਬੋਲਣ, ਖਰੂਦ ਮਚਾਉਣ ਤੇ ਰੰਗ ਰਲੀਆਂ ਮਨਾਉਣ ਤਕ ਹੀ ਸੀਮਤ ਕਰਾ ਕੇ ਉਸ ਨੂੰ ਆਪਾ ਪਛਾਨਣ ਤੋਂ ਵਾਂਝਾ ਹੀ ਕਰ ਰਖਿਆ। ਜਿਸ ਹੋਲੀ ਨੇ ਸੱਚ ਦਾ ਝੰਡਾ ਉਠਾਣ ਲਈ ਪ੍ਰਹਿਲਾਦ ਕੋਲੋਂ ਪ੍ਰੇਰਨਾ ਲੈ ਹਰਨਾਖਸ਼ ਵਿਰੁੱਧ ਡੱਟਣਾ ਸੀ, ਉਸ ਹੋਲੀ ਨੂੰ ਰੰਗ ਤਮਾਸ਼ਿਆਂ ਦਾ ਤਹਿਵਾਰ ਹੀ ਬਣਾ ਦਿੱਤਾ ਗਿਆ। ਇਸੇ ਲਈ ਪ੍ਰਸਿੱਧ ਹੋਈਆਂ ਕਈ ਹੋਲੀਆਂ : ਨਵਾਬਾਂ ਦੀ ਹੋਲੀ। ਬ੍ਰਜ ਦੀ ਹੋਲੀ। ਬ੍ਰਿੰਦਾਬਨ ਵਿਚ ਡਫ਼ਾਂ ਵਜਾ ਕੇ ਮਨਾਈ ਜਾਂਦੀ ਹੋਲੀ। ਲੱਠਾਂ ਚਲਾ ਕੇ ਮਨਾਈ ਜਾਂਦੀ ਰਾਜਪੂਤੀ ਹੋਲੀ। ਰਾਜਸਥਾਨ ਵਿਚ ਸਵਾਂਗ-ਸਵਾਰੀਆਂ ਕਢ ਕੇ ਮਨਾਈ ਜਾਂਦੀ ਹੋਲੀ। ਮਟਕੀ ਚੁਕੀ ਜਾਂਦੇ ਮਰਦ ਤੇ ਮਗਰ ਟੁਰਦੀਆਂ ਔਰਤਾਂ ਹੱਥ ਛਮਕਾਂ ਮਰਦਾਂ ਨੂੰ ਮਾਰਦੀ ਹੋਲੀ। ਛੇੜ-

ਛਾੜ ਦੀ ਖੁਲ੍ਹ ਵਾਲੀ ਹੋਲੀ। ਰਾਹ ਜਾਂਦੇ ਤੇ ਰੰਗ ਪਾਂਦੀ ਹੋਲੀ। ਸਭ ਦੀ ਖਿਲੀ ਉਡਾਂਦੀ ਹੋਲੀ। ਹੋਲੀ ਦੇ ਇਹ ਸਭ ਰੂਪ ਐਸ਼ਾਂ, ਮੌਜਾਂ ਤੇ ਨੀਵੀਆਂ ਮਾੜੀਆਂ ਰੁਚੀਆਂ ਦੇ ਹੀ ਪ੍ਰਤੀਕ ਹਨ।

ਗੁਰੂ ਗੋਬਿੰਦ ਸਿੰਘ, ਸੋਹਣੇ ਪਾਤਸ਼ਾਹ, ਦੀਨ ਦੁਨੀ ਦੇ ਮਾਲਕ, ਜਗਤ ਦੇ ਮਾਲਕ (ਗੁਬਿੰਦ) ਨੇ ਹੋਲੀ ਦਾ ਸੁਭਾ ਬਦਲਾ ਕੇ ਹੋਲਾ ਬਣਾਇਆ। ਜਿਵੇਂ ਸੋਹਣੇ ਰਾਮ ਨੇ ਮਾਇਆ ਦਾ ਸੁਭਾ ਬਦਲਾਇਆ ਸੀ ਉਵੇਂ ਸੱਚੇ ਪਾਤਸ਼ਾਹ ਨੇ ਹੋਲੀ ਦੀ ਥਾਂ ਮਹੱਲੇ ਕੱਢੇ, ਫਿਰ ਮਹੱਲੇ ਚਾੜ੍ਹੇ ਗਏ ਤੇ ਪਿਛੋਂ ਆਪਣੇ ਆਪ ਮਹੱਲੇ ਨਿਕਲੇ। ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰ ਉੱਤੇ ਆਉਣ ਦਾ ਮੁਖ ਮੰਤਵ ਹੀ ਇਹ ਦੱਸਿਆ ਹੈ :—

> 'ਯਾਹੀ ਕਾਜ ਧਰਾ ਹਮ ਜਨਮੰ।
> ਸਮਝ ਲੇਹੁ ਸਾਧੂ ਸਭ ਮਨਮੰ।
> ਧਰਮ ਚਲਾਵਨ ਸੰਤ ਉਬਾਰਨ।
> ਦੁਸ਼ਟ ਸਭਨ ਕੋ ਮੂਲ ਉਪਾਰਨ।'

ਉਹਨਾਂ ਨੇ 'ਸਾਧ ਸਮੂਹ ਪ੍ਰਸੰਨ ਫਿਰੈ ਜਗ ਸਤ੍ਰ ਸਭੈ ਅਵਲੋਕ ਚਪੈਂਗੇ' ਸਿੱਖਾਂ ਦਾ ਨਿੱਤ ਦਾ ਨੇਮ ਬਣਾਇਆ। ਹੋਲਾ ਬਣਾ ਗੁਲਾਬ ਦੀ ਥਾਂ ਖ਼ੂਨ ਨਾਲ ਹੱਸ ਹੋਲੀ ਖੇਡਣ ਲਈ ਪ੍ਰੇਰਿਆ, ਖਰੂਦ ਮਚਾਉਣ ਦੀ ਥਾਂ

> 'ਖਗ ਖੰਡ ਬਿਹੰਡੰ ਖਲ ਦਲ ਖੰਡੰ ਅੱਤ ਰਣ ਮੰਡੰ ਬਰ ਭੰਡੰ।
> ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤ ਅਖੰਡੰ ਭਾਨ ਪ੍ਰਭੰ।
> ਸੁਖ ਸੰਤਹ ਕਰਣੰ ਦੁਰਮਤ ਦਰਣੰ ਕਿਲਿ ਵਿਖ ਹਰਣੰ ਅਸ ਸਰਣੰ।
> ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰੰ ਜੈ ਤੇਗੰ',

ਦਾ ਕੌਮੀ ਤਰਾਨਾ ਗਾਉਣ ਦਾ ਹੁਕਮ ਦਿੱਤਾ। ਧਰਮ ਧੁਜਾ ਝੁਲਾਉਣ ਲਈ ਖ਼ੂਨ ਦੀ ਹੋਲੀ ਖੇਡਣੀ ਜ਼ਰੂਰੀ ਪਹਿਲਾ ਕਰਮ ਹੋ ਜਾਂਦਾ ਹੈ। ਜਿਵੇਂ ਉੱਤਰ ਦੇ ਪ੍ਰਾਂਤਾਂ ਵਿਚ ਕੂੜਾ ਕੱਢ ਸਾੜਿਆ ਜਾਂਦਾ ਹੈ ਤਿਵੇਂ ਹੀ ਪੰਜੇ ਕਾਮਾਦਿਕ ਕਾਇਰਤਾ ਨੂੰ ਸਾੜ ਕੇ ਹੀ ਲਾਲੀ ਲਿਆਂਦੀ ਜਾ ਸਕੇਗੀ। ਈਰਖਾ ਚੁਗ਼ਲੀ, ਬਖ਼ੀਲੀ, ਕੀਨਾ, ਸੁਆਰਥ ਤਜ ਹੀ ਮਹੱਲਾ ਹੋਲ ਗੜ੍ਹ ਤੋਂ ਫ਼ਤਹ ਗੜ੍ਹ ਵੱਲ ਚਾੜ੍ਹਿਆ ਜਾ ਸਕੇਗਾ।

ਗੁਰੂ ਗੋਬਿੰਦ ਸਿੰਘ ਜੀ ਜਦ ਵੀ ਹੋਲੀ ਦਾ ਜ਼ਿਕਰ ਕਰਦੇ ਯੁੱਧ ਦਾ ਸਮਾਂ ਬਣਾ ਦੇਂਦੇ। ਫਿਰ ਉਨ੍ਹਾਂ ਨੇ ਯੁੱਧ ਨੂੰ ਇਤਨਾ ਸੁਭਾਵਿਕ ਤੇ ਕੋਮਲ ਬਣਾ ਦਿੱਤਾ ਕਿ ਕੋਈ ਡਰ ਤੇ ਘਬਰਾ ਨ ਉਠੇ।

ਕ੍ਰਿਸ਼ਨਾਵਤਾਰ ਦੇ ਇਕ ਛੰਦ ਵਿਚ ਕਿਸ ਸਹਜ ਨਾਲ ਜੰਗ ਤੇ ਹੋਲੀ ਦਾ ਰੰਗ ਚਾੜ੍ਹਿਆ ਹੈ, ਉਹ ਪੜ੍ਹਣ ਨਾਲ ਹੀ ਸੰਬੰਧ ਰਖਦਾ ਹੈ।

ਆਪ ਜੀ ਲਿਖਦੇ ਹਨ :

ਜੋ ਤੀਰ ਚਲੇ ਉਸ ਨੂੰ ਕੇਸਰ ਛਿੜਕਿਆ ਜਾਣੋ।

ਜੋ ਬਰਛੀ ਉਠੀ ਉਸ ਨੂੰ ਮੁੱਠਾਂ ਨਾਲ ਗੁਲਾਲ ਬਿਖੇਰਨਾ ਤਕੋ।
ਢਾਲਾਂ ਜਦ ਅਗੇ ਹੋਈਆਂ ਤਾਂ ਇੰਝ ਜਾਣੋ ਕਿ ਡਫਾਂ ਦੀ ਮਾਲ ਬਣ ਗਈ।
ਜੋ ਬੰਦੂਕਾਂ ਤੇ ਕਾਰਬੀਨਾਂ ਚਲ ਰਹੀਆਂ ਹਨ, ਉਨ੍ਹਾਂ ਨੂੰ ਪਿਚਕਾਰੀ ਵਿਚ ਰੰਗ ਪਾ ਸੁਟਿਆ ਦੇਖੋ।
ਸੂਰਮਿਆਂ ਦੇ ਵਸਤਰ ਜੋ ਖ਼ੂਨ ਨਾਲ ਲਿਬੜੇ ਹਨ, ਉਹ ਇਵੇਂ ਸਮਝੋ ਕਿ ਕੇਸਰ ਘੋਲ ਕੇ ਸੂਰਮਿਆਂ ਦੀਆਂ ਪੋਸ਼ਾਕਾਂ ਤੇ ਪਾਇਆ ਹੈ।
ਕਿਹਾ ਨਜ਼ਾਰਾ ਬਣਿਆ ਹੈ ਕਿ ਪਤਾ ਹੀ ਨਹੀਂ ਲਗਦਾ ਕਿ ਤਲਵਾਰਾਂ ਤੇ ਕਟਾਰਾਂ ਚੁਕੀ ਸੂਰਮੇ ਲੜ ਰਹੇ ਹਨ ਜਾਂ ਇਕ ਦੂਜੇ ਤੇ ਤੋੜ ਤੋੜ ਨਰਮ ਨਰਮ ਖਿੜੇ ਹੋਏ ਫੁੱਲ ਸੁਟ ਰਹੇ ਹਨ।

ਬਾਨ ਚਲੇ ਤੇਈ ਕੁੰਕਮ (ਕੇਸਰ) ਮਾਨਹੁ,
ਮੂਠ ਗੁਲਾਲ ਕੀ ਸਾਂਗ (ਬਰਛੀ) ਪ੍ਰਹਾਰੀ।
ਢਾਲ ਮਨੋ ਡਫ ਮਾਲ ਬਨੀ,
ਹੱਥ ਨਾਲ ਬੰਦੂਕ ਛੁਟੇ ਪਿਚਕਾਰੀ।
ਸਉਨ (ਖ਼ੂਨ) ਭਰੇ ਪਟ ਬੀਰਨ ਕੇ,
ਉਪਮਾ ਜਨੁ ਘੋਰ (ਘੋਲ) ਕੇ ਕੇਸਰ ਡਾਰੀ।
ਖੇਲਤ ਫਾਗੁ ਕਿ ਬੀਰ ਲਰੈ,
ਨਵਲਾ ਸੀ (ਫੁਲਾਂ ਵਾਂਗ ਹਲਕੀ ਜਹੀ) ਲੀਏ ਕਰਵਾਰ ਕਟਾਰੀ।੧੩੮੫।

ਗੁਰੂ ਗੋਬਿੰਦ ਸਿੰਘ ਜੀ ਨੇ ੧੧ ਨਵੰਬਰ, ੧੬੭੫ ਈ: (ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ) ਨੂੰ ਹੀ ਦੇਖ ਲਿਆ ਸੀ ਕਿ ਅਜੇ ਸਿੱਖਾਂ ਵਿਚ ਅਭੈ-ਪਦ ਦਾ ਸਿੱਖਰ ਨਹੀਂ ਆਇਆ। ਗੁਰ ਇਸ਼ਟ ਦਾ ਸੀਸ ਤੇ ਧੜ ਰੁਲਦਾ ਦੇਖ ਮਨ ਦਰ੍ਰਵੇ ਤਾਂ ਜ਼ਰੂਰ ਸਨ ਪਰ ਨਿੱਤਰੇ ਵਿਰਲੇ ਸਨ। ਸੋ ਉਹਨਾਂ ਉਸ ਸਮੇਂ ਤੋਂ ਹੀ ਔਸ਼ਧੀ ਦੀ ਭਾਲ ਅਰੰਭ ਕਰ ਦਿੱਤੀ ਸੀ। ਗੁਰੂ ਜੀ ਇਸ ਸੋਚ ਵਿਚ ਹੀ ਲੱਗੇ ਸਨ ਕਿ ਕਿਹੜੀ ਕਮਜ਼ੋਰੀ ਹੈ ਜਿਸ ਨੇ ਸਿੱਖ ਨੂੰ ਪਕੜਿਆ ਹੋਇਆ ਹੈ। ਆਗੂ ਗੁਰੂ ਦਾ ਪਹਿਲਾ ਕੰਮ ਹੀ ਇਹ ਹੈ ਕਿ ਕਮਜ਼ੋਰੀ ਲੱਭੇ ਤੇ ਕਮਜ਼ੋਰੀ ਪਰਗਟਾ ਉਸ ਨੂੰ ਦੂਰ ਕਰੇ। 'ਗੁਰੁ ਦਿਖਲਾਈ ਮੋਰੀ। ਜਿਤ ਮਿਰਗ ਪੜਤ ਹੈ ਚੋਰੀ', ਗੁਰਬਾਣੀ ਦਾ ਫ਼ਰਮਾਨ ਹੈ। ਹੋਲਾ ਮਹੱਲਾ ਦਾ ਅਰਥ ਵੀ ਇਹ ਹੈ। ਹੋਲਾ ਦਾ ਅਰਥ ਹੈ ਹਮਲਾ ਤੇ ਮਹੱਲਾ ਦਾ ਜਾਇ—ਹਮਲਾ। ਇਹ ਪਤਾ ਲਗਾ ਲੈਣਾ ਕਿ ਕਿੱਥੇ ਹਮਲਾ ਕੀਤਿਆਂ ਵੈਰੀ ਭੱਜ ਜਾਏਗਾ। ਕਿਸ ਥਾਂ ਹਮਲਾ ਕੀਤਿਆਂ ਭਰਮ ਗੜ੍ਹ ਟੁੱਟ ਜਾਏਗਾ, ਭੈ ਦਾ ਕਿਲ੍ਹਾ ਗਿਰ ਜਾਏਗਾ। ਇਹ ਪਤਾ ਲਗਾ ਲੈਣਾ ਜਿਸ ਨਾਲ ਕਾਇਰਤਾ ਹਟੇ ਤੇ ਜਵਾਂ ਮਰਦੀ ਆ ਜਾਏ! ਬੁਜ਼ਦਿਲੀ ਹਟੇ ਤੇ ਨਿਰਭੈਤਾ ਥਾਂ ਲਵੇ। ਮਾੜੀ ਅਵੱਸਥਾ ਦੀ ਥਾਂ ਪਾਕੀਜ਼ਗੀ ਲੈ ਲਵੇ। ਇਸ ਮੰਤਵ ਲਈ ਗੁਰੂ ਪਾਤਸ਼ਾਹ ਨੇ ਹੋਲਾ ਮਨਾਉਣ ਦਾ ਤੇ ਮਹੱਲਾ ਚਾੜ੍ਹਨ ਦਾ ਫ਼ੈਸਲਾ ਕੀਤਾ। ਹੋਲਾ ਅਭੈ ਪਦ ਦਾਨ ਦਾ ਹੀ ਸੂਚਕ ਹੈ।

ਹੋਲਾ ਦਾ ਇਕ ਹੋਰ ਅਰਥ, 'ਘੇਰਨਾ', ਚਾਰੇ ਪਾਸੇ ਵਲ ਕੇ, ਘੇਰ ਕੇ ਹਾਹਾਕਾਰ ਪਾ ਕੇ ਵੈਰੀ ਨੂੰ ਮਾਰਨ ਦੀ ਕਿਰਿਆ ਵੀ ਕੀਤਾ ਜਾਂਦਾ ਹੈ। ਗੁਰੂ ਅਰਜਨ ਜੀ ਨੇ ਇਸ ਕਿਰਿਆ ਦਾ ਜ਼ਿਕਰ ਵੀ ਕੀਤਾ ਹੈ। ਇਹਨਾਂ ਕਾਮਾਦਿਕਾਂ ਦਾ ਬੜਾ ਡਾਢਾ ਤੇ ਵੱਡਾ ਕੋੜਮਾ ਹੈ। ਨਾ ਇਹ ਕਿਸੇ ਦੇ ਕਾਬੂ ਵਿਚ ਆਉਂਦੇ ਹਨ ਤੇ ਨਾ ਇਹ ਕਿਸੇ ਪਾਸੋਂ ਡਰ ਕੇ ਭੱਜਦੇ ਹਨ। ਇਹਨਾਂ ਦੀ ਫ਼ੌਜ ਬੜੀ ਮਜ਼ਬੂਤ, ਹੱਠ ਵਾਲੀ ਹੈ। ਸਿਰਫ਼ ਉਸ ਮਨੁੱਖ ਨੇ ਇਹਨਾਂ ਨੂੰ ਚੰਗੀ ਤਰ੍ਹਾਂ ਲਤਾੜਿਆ ਹੈ ਜਿਹੜਾ ਸਾਧ ਸੰਗਤ ਵਿਚ ਆ ਇਸ ਨੂੰ ਘੇਰ (ਝਲੀ ਰੇ) ਲੈਂਦਾ ਹੈ। ਜਿਵੇਂ ਸ਼ੇਰ ਦੇ ਸ਼ਿਕਾਰ ਵੇਲੇ ਉਸ ਨੂੰ ਸਾਰੇ ਘੇਰ ਕੇ ਨਿਸ਼ਾਨੇ ਉੱਤੇ ਲੈ ਆਉਂਦੇ ਹਨ। ਹੋਲਾ ਦਾ ਭਾਵ ਘੇਰ ਕੇ ਵੈਰੀ ਨੂੰ ਮਾਰਨਾ ਹੀ ਹੈ। ਸਿੱਖਾਂ ਨੇ ਕਾਮਾਦਿਕ ਵੈਰੀਆਂ ਨੂੰ ਜਿੱਤਣ ਦਾ ਢੰਗ ਹੋਲਾ ਕੱਢ ਕੇ ਸਿੱਖ ਲਿਆ ਹੈ :

'ਵਡੀ ਕੋੈਮ ਵਸਿ ਭਾਗਹਿ ਨਾਹੀ,
ਮੁਹਕਮ ਫਉਜ ਹਠਲੀ ਰੇ ।
ਕਹੁ ਨਾਨਕ ਤਿਨਿ ਜਨਿ ਨਿਰਦਲਿਆ,
ਸਾਧ ਸੰਗਤਿ ਕੈ ਝਲੀ ਰੇ ॥'

ਹੋਲਾ ਨੂੰ ਹੂਲ ਦਾ ਵਿਗੜਿਆ ਰੂਪ ਵੀ ਆਖਿਆ ਜਾਂਦਾ ਹੈ। ਹੂਲ ਦਾ ਭਾਵ ਹੈ: 'ਤਲਵਾਰ ਦੀ ਨੋਕ'। ਹੋਲੀ ਤੋਂ ਹੋਲਾ ਬਣਾ ਕੇ ਗੁਰੂ ਜੀ ਨੇ ਮੁੱਖ ਆਸ਼ਾ ਦਰਸਾ ਦਿੱਤਾ। 'ਤਲਵਾਰ ਦੀ ਨੋਕ' ਉੱਤੇ ਖੇਡਣਾ ਹੀ ਸਿੱਖੀ ਹੈ। ਸਿੱਖੀ ਦਾ ਮਾਰਗ 'ਖੰਨਿਓ ਤਿੱਖਾ' ਤੇ ਇਸ ਮਾਰਗ ਦਾ ਅਰੰਭ ਉਥੋਂ ਹੁੰਦਾ ਹੈ ਜਿਥੋਂ ਦੁਨੀਆਂ ਮੁੱਕਦੀ ਹੈ। 'ਸਿਰ ਧਰ ਤਲੀ' ਅਨੰਦਪੁਰ ਦੀ ਗਲੀ ਵਿਚ ਪੁਜਣਾ ਇਸ ਦਾ ਅਰੰਭ ਹੈ। 'ਪਹਿਲਾ ਮਰਨੁ ਕਬੂਲ ਜੀਵਨ ਕੀ ਛਡਿ ਆਸਿ' ਹੈ ਤੇ ਫਿਰ 'ਹੋ ਸਭਨਾਂ ਦੀ ਰੇਣਕਾ' ਤਾਂ ਫਿਰ ਗੁਰੂ ਪਾਸ ਜਾਣਾ ਹੈ। ਐਸਾ ਮੰਨਣ ਤੇ ਕਰਨ ਵਾਲਾ ਸਿੱਖ ਹੀ ਸਫ਼ਲਤਾ ਨਾਲ ਮਹੱਲਾ ਚੜ੍ਹਾ ਸਕੇਗਾ। ਐਸਾ ਸਿੱਖ ਰਸਤੇ ਵਿਚ ਵਗਦੀ ਚਰਨ ਗੰਗਾ ਪਾਰ ਕਰ ਕੇ ਫ਼ਤਹ ਗੜ੍ਹ ਪੁਜ ਕੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਲਵੇਗਾ। ਅਨੰਦਪੁਰ ਵਿਚ ਹੁਣ ਤਕ ਹੋਲਾ ਮਹੱਲਾ, ਹੋਲ ਗੜ੍ਹ ਤੋਂ ਚੜ੍ਹ ਚਰਨ ਗੰਗਾ ਪਾਰ ਕਰ ਕੇ ਫ਼ਤਹ ਗੜ੍ਹ ਤੋਂ ਅਗੰਮ ਪੁਰ ਪੁਜਣ ਦੀ ਰੀਤੀ ਨਿਭਾਈ ਜਾ ਰਹੀ ਹੈ। ਇਹ ਵੀ ਚੇਤਾ ਰਹੇ ਕਿ ੧੪ ਗੁਰਦਵਾਰਿਆਂ ਤੋਂ ਨਿਸ਼ਾਨ ਸਾਹਿਬ ਧੌਂਸੇ ਚਰਨ ਗੰਗਾ ਲੰਘ ਅਗੰਮ ਪੁਰ ਪੁਜਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਤੱਖ਼ਤ ਉੱਤੇ ਬੈਠਦੇ ਸਾਰ ਹੀ ਇਹ ਵੀਚਾਰ ਦੇ ਦਿੱਤੀ ਸੀ ਕਿ "ਇਹ ਲੱਭਣਾ ਜ਼ਰੂਰੀ ਹੈ ਕਿ ਉਹ ਕਿਹੜੀ ਕਮਜ਼ੋਰੀ ਹੈ ਜਿਸ ਨੇ ਸਾਹਮਣੇ 'ਇੱਜ਼ਤ ਲੁਟੀਂਦੀ' ਦੇਖ ਚੁਪ ਕੱਟੀ ਕੀਤੀ? ਉਹ ਕਿਹੜੀ ਵਸਤੂ ਹੈ ਜਿਸ ਨੇ ਇਤਿਹਾਸਕ ਸ਼ਕਤੀ ਹੀ ਖੋਹ ਲਈ ਹੈ? ਉਹ ਕਿਹੜੀ ਬੀਮਾਰੀ ਹੈ ਜਿਸ ਨੇ ਇਸ ਹੱਦ ਤਕ ਕਮਜ਼ੋਰ ਕਰ ਦਿੱਤਾ? ਉਹ ਕਿਹੜੀ ਪਵਨ ਹੈ ਜਿਸ ਨੇ ਹਰੇ ਭਰੇ, ਫੁਲੇ ਫਲੇ ਬਾਗ ਨੂੰ ਵੈਰਾਨ ਕਰ ਦਿੱਤਾ? ਉਹ ਕਿਹੜਾ ਜਾਲ ਹੈ ਜਿਸ ਵਿਚ ਐਸੀ ਬੁਰੀ ਤਰ੍ਹਾਂ ਫਸਾ ਦਿੱਤਾ ਗਿਆ ਹੈ ਕਿ ਨਿਕਲਣਾ ਹੀ ਅਸੰਭਵ ਹੋ ਗਿਆ? ਉਹ ਕਿਹੜਾ ਕੀੜਾ ਹੈ ਜਿਸ

ਨੇ ਜੜ੍ਹ ਨੂੰ ਪੀਸ ਰਖਿਆ ਹੈ ਤੇ ਘੁੰਣ ਵਾਂਗ ਖਾ ਮੁਕਾਇਆ ਹੈ ਤੇ ਕਿਸੇ ਨੂੰ ਪਤਾ ਨਹੀਂ ਲੱਗ ਰਹਿਆ ? ਉਹ ਕਿਹੜਾ ਜ਼ਹਿਰੀਲਾ ਸੱਪ ਹੈ ਜਿਸ ਨੇ ਐਸਾ ਡਸਿਆ ਹੈ ਕਿ ਸਾਰੀ ਮਨੁੱਖਤਾ ਹੀ ਨਿਢਾਲ ਹੋ ਡਿੱਗੀ ਹੈ ? ਉਹ ਕਿਹੜਾ ਜਾਦੂ ਹੈ ਜਿਸ ਦੇ ਪ੍ਰਭਾਵ ਹੇਠ ਮਨੁਖ ਨੇ ਪਸ਼ੂ ਵਿਰਤੀ ਧਾਰਨ ਕਰ ਲਈ ?'' ਬੀਮਾਰੀ ਦਾ ਨਾਮ ਲੈਂਦੇ ਹੋਏ ਗੁਰੂ ਜੀ ਨੇ ਫ਼ਰਮਾਇਆ 'ਉਹ ਬੀਮਾਰੀ ਹੈ 'ਸੁਆਰਥ'-'ਖ਼ੁਦਗਰਜ਼ੀ'। ਸੁਆਰਥ ਤੋਂ ਉਪਜਦੀ ਹੈ ਈਰਖਾ ਤੇ ਈਰਖਾ ਜਨਮ ਦੇਂਦੀ ਹੈ ਨਫ਼ਰਤ ਤੇ ਘਿਰਣਾ ਨੂੰ। ਇਸ ਘਿਰਣਾ ਨੇ ਹੀ ਊਚ-ਨੀਚ ਦੇ ਖ਼ਿਆਲਾਂ ਨੂੰ ਪਕਿਆਂ ਕੀਤਾ ਹੈ। ਇਸ ਊਚ-ਨੀਚ ਨੇ ਇਕ ਨੂੰ ਹੀਣਾ, ਨਿਰਬਲ ਤੇ ਕਮਜ਼ੋਰ ਬਣਾ ਦਿੱਤਾ ਹੈ ਤੇ ਦੂਜੇ ਨੂੰ ਅਭਿਮਾਨੀ, ਲਾ-ਪ੍ਰਵਾਹ, ਅਵੇਸਲਾ ਤੇ ਕਾਇਰ। ਇਸ ਊਚ-ਨੀਚ ਦੇ ਖ਼ਿਆਲ ਨੂੰ ਦੂਰ ਕਰਨਾ ਪਹਿਲਾ ਕਦਮ ਸੀ। ਇਸੇ ਲਈ ਜੋ ਤਹਿਵਾਰ ਲੋਕਾਂ ਦੀ ਨਜ਼ਰ ਵਿਚ ਸੂਦਰਾਂ ਲਈ ਨਿਯਤ ਸੀ, ਗੁਰੂ ਗੋਬਿੰਦ ਸਿੰਘ ਜੀ ਨੇ ਉਹ ਹੀ ਚੁਣਿਆ ਤਾਕਿ ਨੀਵੇਂ-ਉਚੇ ਦਾ ਭੇਦ ਮਿਟ ਜਾਏ ਤੇ ਨੀਵਾਂ, ਉੱਚਾ ਹੋ ਜਰਵਾਣਿਆਂ, ਹਰਨਾਖਸ਼ਾਂ ਦਾ ਟਾਕਰਾ ਕਰ ਸਕੇ। ਹੋਲਾ ਮਨਾ ਕੇ ਪ੍ਰਗਟ ਕਰ ਦੇਵੇ ਕਿ ਉਸ ਨੂੰ ਸਦੀਆਂ ਤੋਂ ਪਾਈ ਮਨੁੱਖ ਦੀ ਵੰਡ ਪਰਵਾਨ ਨਹੀਂ ਹੈ। ਕੌਮ ਨੇ ਰਮਜ਼ ਨੂੰ ਸਮਝ ਲਿਆ ਤੇ ਅਨੰਦਪੁਰ ਵਲ ਵਹੀਰਾਂ ਪਾ ਦ੍ਰਿੱਤੀਆਂ। ਲਿਤਾੜੇ ਜਾ ਰਹੇ ਸਮਾਜ ਲਈ ਉਤਸ਼ਾਹ ਦੀ ਲਾਲੀ ਹੀ ਸੀ। ਹੋਲੀ ਦਾ ਸੁਭਾਅ ਹੀ ਬਦਲ ਗਿਆ। 'ਜਾਕੀ ਛੋਤ ਜਗਤ ਕੋ' ਲੱਗਦੀ ਸੀ, ਉਸ ਉੱਤੇ ਗੁਰੂ ਗੋਬਿੰਦ ਸਿੰਘ ਜੀ ਨੇ ਐਸੀ ਕਿਰਪਾ ਕੀਤੀ ਕਿ ਉਹ ਹੀ 'ਸਰਦਾਰ' ਬਣ ਗਿਆ। ਨਵੇਂ ਰੰਗ ਖਿਖੇਰੇ ਗਏ। ਨਵਾਂ ਸਮਾਜ ਬਣਿਆ। ਨਵੀਂ ਸਭਯਤਾ ਨੇ ਅਨੰਦਪੁਰ ਵਿਖੇ ਜਨਮ ਲਿਆ। ਜੁਅੱਰਤਿ ਜਮਾਲ ਆਈ। ਜਿਸ ਲਈ ਤੁਰਨ ਦੀ ਵੀ ਮਨਾਹੀ ਸੀ, ਉਨ੍ਹਾਂ ਨੇ ਘੋੜਿਆਂ ਦੀ ਸਵਾਰੀ ਕੀਤੀ। ਜੰਗੀ ਕਵਾਇਦਾਂ ਹੋਣ ਲੱਗੀਆਂ ਤੇ ਹੋਲੇ ਵਾਲੇ ਦਿਨ ਮੁਕਾਬਲੇ ਤੇ ਟਾਕਰੇ ਹੋਣ ਲਗੇ। ਉਸ ਦਿਨ ਤੋਂ ਹੀ ਇਹ ਰੀਤ ਬਣਾਈ ਗਈ ਕਿ ਦੋ ਦਲ ਬਣਾ ਕੇ ਪ੍ਰਧਾਨ ਸਿੱਖ ਹੇਠ ਇਕ ਜੱਥਾ ਨਿਯਤ ਕੀਤੀ ਥਾਂ ਉੱਤੇ ਕਬਜ਼ਾ ਕਰਨ ਲਈ ਹਮਲਾ ਕਰੇ। ਦੂਜਾ ਜੱਥਾ ਉਸ ਦਾ ਟਾਕਰਾ ਕਰੇ। ਜੋ ਜਿੱਤ ਜਾਂਦਾ ਉਸ ਨੂੰ ਗੁਰੂ ਸਾਹਿਬ ਆਪ ਇਨਾਮ ਦਿੰਦੇ। ਇਸ ਤਰ੍ਹਾਂ ਸਿੱਖਾਂ ਵਿਚ ਸ਼ਸਤਰ ਤੇ ਯੁਧ-ਵਿਦਿਆ ਵੀ ਨਿਪੁੰਨ ਹੋਣ ਲੱਗੀ। ਅਨੰਦਪੁਰ ਵਿਚ ਜੁੜਨ ਵਾਲਿਆਂ ਦਾ ਪਸ਼ੂ ਭਾਵ ਹਟਿਆ, ਕਾਇਰਤਾ ਦੂਰ ਹੋਈ। ਨਵਾਂ, ਨਰੋਆ ਇਨਸਾਨ ਜਾਗ ਉਠਿਆ। ਠੀਕ ਭਗਤ ਕਬੀਰ ਜੀ ਦੀ ਤੁਕ 'ਰਾਜਾ ਰਾਮ ਕਕਰੀ ਆਬਰੇ ਪਕਾਏ' ਵਾਲੀ ਗੱਲ ਹੋਈ। ਸੋਹਣੇ ਗੁਰੂ ਗੋਬਿੰਦ ਸਿੰਘ ਜੀ ਨੇ ਅੱਕਾਂ ਦੀਆਂ ਖਖੜੀਆਂ ਨੂੰ ਹੁਣ ਪੱਕੇ ਹੋਏ ਅੰਬ ਬਣਾ ਦਿੱਤਾ। ਜਿਨ੍ਹਾਂ ਨੂੰ ਥੂ ਥੂ ਹੁੰਦੀ ਸੀ ਤੇ ਜੋ ਥੂ ਥੂ ਕਰਦੇ ਸਨ, ਉਹ ਮਿਠੇ ਤੇ ਪ੍ਰਵਾਨ ਹੋਣ ਲੱਗੇ। ਉਹਨਾਂ ਕੋਲ ਬੈਠ ਹਰ ਕੋਈ ਰਸ ਲੈਣ ਲੱਗਾ। ਜੋ ਮਨੁੱਖ ਪਹਿਲਾਂ ਨਿਰੇ ਦਿਖਾਵੇ ਦੇ ਕਰਮ ਕਰਦਾ ਸੀ, ਉਸ ਮਨੁੱਖ ਨੇ ਦਿਖਾਵਾ ਤਜ ਦਿੱਤਾ ਤੇ ਉਸ ਦੀ ਥਾਂ ਸੁਆਦ, ਮਿਠਾਸ, ਰਸ ਤੇ ਅਸਲੀਅਤ ਨੇ ਲੈ ਲਈ। ਜੋ ਸੁਭਾਉ ਪਹਿਲਾਂ ਅਹੰਕਾਰ (ਹਾਥੀ), ਆਲਸ (ਬਲਦ), ਕਾਮ (ਗੱਧਾ), ਅਮੋੜਪੁਣਾ (ਭੈਂਸਾ) ਅਤੇ

ਅਤਿਚਤੁਰਾਈ (ਕਾਂ) ਵਾਲਾ ਸੀ, ਹੁਣ ਬਦਲ ਕੇ ਗੁਣ ਗਾਉਣ (ਰਬਾਬੀ), ਸਦਾ ਸਦ ਜਾਗਤ (ਪ੍ਰਖਾਵਜ) ਪਰੇਮ, ਭਗਤੀ ਅਤੇ ਨਿਰਮਲ ਨਿਮਰਤਾ ਵਾਲਾ ਹੋ ਗਿਆ :

'ਫੀਲੁ ਰਬਾਬੀ ਬਲਦੁ ਪਖਾਵਜ,
ਕਊਆ ਤਾਲ ਬਜਾਵੈ ।
ਪਹਿਰਿ ਚੋਲਨਾ ਗਦਹਾ ਨਾਚੈ,
ਭੈਸਾ ਭਗਤਿ ਕਰਾਵੈ ।' (ਆਸਾ ਕਬੀਰ ਜੀ)

ਇਸੇ ਸ਼ਬਦ ਦੀਆਂ ਅੰਤਲੀਆਂ ਤੁਕਾਂ ਤਾਂ ਬਦਲੇ ਸੁਭਾਅ ਦੀਆਂ ਠੀਕ ਨਕਸ਼ਾ ਹੀ ਹਨ। ਐਸਾ ਸੁਭਾਅ ਬਦਲ ਜਾਣ ਦਾ ਸਿੱਟਾ ਇਹ ਨਿਕਲਿਆ ਕਿ ਅਖੌਤੀ ਨੀਵਿਆਂ ਨੇ ਜਰਵਾਣਿਆਂ ਨੂੰ ਮਾਰ ਮੁਕਾਇਆ। ਨਿੰਮ੍ਰਤਾ ਨੇ ਅਹੰਕਾਰ ਨੂੰ ਮੁਕਾ ਦਿੱਤਾ। ਉਹ ਹੀ ਮਨੁੱਖ ਜੋ ਉੱਚੀ ਜਾਤ ਦਾ ਅਹੰਕਾਰ ਕਰ ਕੇ ਕਛੂਏ ਵਾਂਗ ਮਨੁੱਖਾਂ ਨੂੰ ਦੁਰੇ ਦੁਰੇ ਕਹਿੰਦਾ ਰਹਿੰਦਾ ਸੀ ਤੇ ਨਵੇਕਲੇ ਪਾਣੀ ਵਿਚ ਰਹਿਣ ਕਰ ਕੇ ਕੋਰਾ ਸੀ, ਹੁਣ ਇਹ ਕਹਿਣ ਲੱਗ ਪਿਆ, 'ਮੈਨੂੰ ਨਿੱਘ ਚਾਹੀਦੀ ਹੈ', ਸੰਗਤ ਜ਼ਰੂਰੀ ਹੈ ਤੇ ਇਨਸਾਨੀ ਹਮਦਰਦੀ ਲਈ ਮੈਦਾਨ ਵਿਚ ਵੀ ਕੁਦ ਪਿਆ।

ਜਿਸ ਮਨੁੱਖ ਦਾ ਸੁਭਾਅ ਇਕ ਦੂਜੇ ਨੂੰ (ਗੁਤੀ) ਵਾਂਗ ਹਨੇਰੇ ਵਿਚ ਡੰਗ ਮਾਰਨਾ ਸੀ, ਜਿਸ ਦਾ ਸੁਭ੍ਆ ਪਿਠ ਵਿਚ ਛੁਰਾ ਮਾਰਨ ਦਾ ਸੀ, ਉਸ ਦੀ ਅਗਿਆਨਤਾ ਉਲਟ ਕੇ ਗਿਆਨ ਬਣ ਗਈ। ਉਸ ਨੂੰ ਸੁਝ ਆ ਗਈ ਕਿ ਮਿਤ੍ਰ-ਘਾਤ ਕਰਨਾ ਕਿਤਨਾ ਘੋਰ ਪਾਪ ਹੈ। ਉਹ ਹੀ ਮਨੁੱਖ ਹੋਰਨਾਂ ਨੂੰ ਗੁਰੂ ਸ਼ਬਦ ਸੁਣਾਉਣ ਲੱਗ ਪਿਆ :

'ਕਹਤ ਕਬੀਰ ਸੁਨਹੁ ਰੇ ਸੰਤਹੁ,
ਕੀਟੀ ਪਰਬਤੁ ਖਾਇਆ
ਕਛੂਆ ਕਹੈ ਅੰਗਾਰ ਭਿ ਲੋਰਉ ।
ਲੂਕੀ ਸ਼ਬਦ ਸੁਨਾਇਆ ।'

ਗੁਰੂ ਅਰਜਨ ਜੀ ਨੇ ਵੀ ਇਕ ਐਸੀ ਹੀ ਤਬਦੀਲੀ ਦਾ ਜ਼ਿਕਰ ਆਸਾ ਰਾਗ ਦੇ ਵਿਚ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਨਿਰੋਲ ਅਮਲੀ ਜਾਮਾ ਹੀ ਪਹਿਨਾਇਆ ਹੈ। ਗੁਰੂ ਜੀ ਕਹਿੰਦੇ ਹਨ : 'ਜਿਸ ਮਨੁੱਖ ਉਤੇ ਗੁਰੂ ਪਾਤਸ਼ਾਹ ਨੇ ਆਪਣੀ ਬਖ਼ਸ਼ਸ਼ ਕਰ ਦਿੱਤੀ ਹੈ ਉਸ ਦੀ ਅੱਤ ਨੀਚ ਚੰਡਾਲਣ ਬ੍ਰਿਤੀ ਵੀ ਬ੍ਰਹਿਮਣੀ ਬਣ ਗਈ ਹੈ। ਸੂਦਰਨੀ ਉੱਚੀ ਕੁਲ ਵਾਲੀ ਹੋ ਗਈ ਹੈ। ਜਿਹੜੀ ਬਿਰਤੀ ਪਹਿਲਾਂ ਸੁਆਰਥੀ ਸੀ ਤੇ ਪਤਾਲ ਤੋਂ ਲੈ ਕੇ ਅਕਾਸ਼ ਤਕ ਸਾਰੀ ਦੁਨੀਆਂ ਦੇ ਪਦਾਰਥ ਲੈ ਕੇ ਭੀ ਭੁਖੀ ਰਹਿੰਦੀ ਸੀ, ਉਸ ਦੀ ਤ੍ਰਿਸ਼ਨਾ-ਅੱਗ ਦੀ ਲਾਟ ਬੁਝ ਗਈ ਹੈ। ਉਸੇ ਮਨੁੱਖ ਵਿਚ ਸਬਰ ਸਿਦਕ ਤੇ ਸ਼ਹੀਦੀ ਦਾ ਜਜ਼ਬਾ ਆ ਗਿਆ :

'ਅਧਮ ਚੰਡਾਲੀ ਭਈ ਬ੍ਰਹਮਣੀ,
ਸੂਦੀ ਤੇ ਸਰੇਸਟਾਈ ਰੇ ॥

ਪਾਤਾਲੀ ਅਕਾਸੀ ਸਖਨੀ,
ਲਹਬਰ ਬੂਝੀ ਖਾਈ ਰੇ ॥'

ਇਸ ਸਾਰੇ ਪਰੀਵਰਤਨ ਦਾ ਅਸਰ ਇਹ ਹੋਇਆ ਕਿ ਜੋ ਮਨੁੱਖ ਪਹਿਲਾਂ ਤੱਤੇ ਥਾਂ ਪੈਰ ਰੱਖਣ ਤੋਂ ਵੀ ਝਿਜਕਦਾ ਸੀ, ਉਹ ਬਲਦੀਆਂ ਅੱਗਾਂ ਵਿਚ ਕੁਦਣ ਲੱਗ ਪਿਆ। ਇਕ ਅਜੀਬ ਜਹੀ ਲਾਲੀ ਇਸ ਦੇ ਮੁੱਖੜੇ ਉੱਤੇ ਹੋਲੇ ਮਹੱਲੇ ਨੇ ਚਾੜ੍ਹ ਦਿੱਤੀ। ਜੰਗਾਂ ਜੁਧਾਂ ਵਿਚ ਚਾਅ ਨਾਲ ਹਿੱਸਾ ਲੈਣ ਲੱਗਾ। ਨਗਾਰੇ ਦੀ ਚੋਟ ਉੱਤੇ ਇਸ ਨੇ ਗੱਲ ਕਹਿਣ ਦਾ ਸੁਭਾਅ ਬਣਾ ਲਿਆ। 'ਅੰਤਰ ਪੂਜਾ, ਪੜਹਿ ਕਤੇਬਾ, ਸੰਜਮ ਤੁਰਕਾ ਭਾਈ' ਵਾਲਾ ਆਚਰਨ ਮੁੱਕ ਗਿਆ। ਇਸ ਮਨੁੱਖ ਨੇ ਆਪਣੇ ਅਸਲੇ ਨੂੰ ਪਛਾਣ ਲਿਆ। ਕਿਤਨੀ ਲਾਲੀ ਚੜ੍ਹੀ, ਕਿਤਨੀ ਜੁਅਰਤ ਆਈ, ਉਸ ਦਾ ਅੰਦਾਜ਼ਾ ਸਮਕਾਲੀ ਇਤਿਹਾਸ (ਮੁਆਸਰੇ ਆਲਮਗੀਰੀ ਆਦਿ) ਵਿਚ ਦਰਜ ਘਟਨਾਵਾਂ ਤੋਂ ਆਸਾਨੀ ਨਾਲ ਲਗਾਇਆ ਜਾ ਸਕਦਾ ਹੈ। ੧੧ ਨਵੰਬਰ ੧੬੭੫ ਨੂੰ ਚਾਂਦਨੀ ਚੌਂਕ ਵਿਚੋਂ ਕੋਈ ਆਪਣੇ ਇਸ਼ਟ-ਗੁਰੂ ਦਾ ਪਵਿਤਰ ਸੀਸ ਤੇ ਧੜ ਦਿਨ ਦੀਵੀਂ ਉਠਾਣ ਲਈ ਤਿਆਰ ਨਹੀਂ ਹੁੰਦਾ, ਪਰ ਅਗਲੇ ਹੀ ਸਾਲ ੮ ਜੁਲਾਈ ੧੬੭੬ ਨੂੰ ਔਰੰਗਜ਼ੇਬ ਫ਼ਤਹਪੁਰੀ ਤੋਂ ਵਾਪਸ ਆ ਰਹਿਆ ਸੀ। ਇਕ ਸਿੱਖ ਨੇ ਲਕੜ ਦਾ ਡੰਡਾ ਵਗਾਹ ਮਾਰਿਆ। ਡੰਡਾ ਔਰੰਗਜ਼ੇਬ ਦੇ ਛੱਤਰ ਦੇ ਅਗਲੇ ਬੰਨੇ ਜਾ ਵੱਜਾ। ਉਹ ਸਿੱਖ ਪਕੜਿਆ ਗਿਆ, ਉਸ ਕੋਈ ਪਰਵਾਹ ਨਾ ਕੀਤੀ। ਫੇਰ ਔਰੰਗਜ਼ੇਬ ਅਗਸਤ ੨੮, ੧੬੭੬ ਨੂੰ ਚਾਂਦਨੀ ਚੋਕ ਦੀ ਮਸਜਦ ਪੁਜਾ ਹੀ ਸੀ ਕਿ ਇਕ ਸਿੱਖ ਨੇ ਪੱਥਰ ਮਾਰੇ। ਔਰੰਗਜ਼ੇਬ ਮਸਾਂ ਹੀ ਬੱਚਿਆ। ਸਿੱਖ ਨੂੰ ਥਾਂ ਹੀ ਸ਼ਹੀਦ ਕਰ ਦਿੱਤਾ ਗਿਆ। ਫੇਰ ੩੦ ਅਕਤੂਬਰ ੧੬੭੬, ਉਸੇ ਸਾਲ ਔਰੰਗਜ਼ੇਬ, ਜੁਮੇ ਦੀ ਨਮਾਜ਼ ਜਾਮਾ ਮਸਜਿਦ ਵਿਚੋਂ ਅਦਾ ਕਰ ਕੇ ਜਮਨਾ ਵਿਚ ਬੇੜੀ ਉੱਤੇ ਪੈਰ ਰੱਖਣ ਹੀ ਲੱਗਾ ਸੀ ਕਿ ਇਕ ਸਿੱਖ ਦੌੜ ਕੇ, ਨੰਗੀ ਤਲਵਾਰ ਕੱਢ ਕੇ, ਔਰੰਗਜ਼ੇਬ ਲਾਗੇ ਆ ਗਿਆ। ਜੇ ਔਰੰਗਜ਼ੇਬ ਦੇ ਅੰਗ ਰਖਸ਼ਕ ਫੁਰਤੀ ਨਾਲ ਉਸ ਨੂੰ ਨਾ ਰੋਕਦੇ ਤਾਂ ਔਰੰਗਜ਼ੇਬ ਨੇ ਥਾਂ ਹੀ ਖ਼ਤਮ ਹੋ ਜਾਣਾ ਸੀ। ਇਹ ਸੀ ਨਿਰਾਲੀ ਜੁਰਅਤਿ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਹੋਲੇ ਨੇ ਭਰੀ। ਇਹ ਉਹ ਵਕਤ ਸੀ ਕਿ ਔਰੰਗਜ਼ੇਬ ਦੀ ਪਿਛੋਂ ਕੰਡੀ ਵੀ ਲੋਕੀ ਥੱਰ ਥੱਰ ਕੰਬਦੇ ਸਨ। (ਯਾਦ ਰਹੇ ਕਿ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਵਾਲੇ ਦਿਨ ਔਰੰਗਜ਼ੇਬ ਹਸਨ ਅਬਦਾਲ (ਪੰਜਾ ਸਾਹਿਬ) ਕੈਂਪ ਲਗਾਈ ਬੈਠਾ ਸੀ) ਔਰੰਗਜ਼ੇਬ ਸ਼ਹੀਦ ਕਰਨ ਦਾ ਹੁਕਮ ਦੇ ਅਤੇ ਇਹ ਫ਼ਰਮਾਨ ਜਾਰੀ ਕਰ ਕੇ ਕਿ ਕੋਈ (ਗੁਰੂ) ਤੇਗ਼ ਬਹਾਦਰ ਦੇ ਮਿਰਤਕ ਸਰੀਰ ਨੂੰ ਹੱਥ ਨ ਲਗਾਏ ਤੇ ਸਰੀਰ ਦੇ ਚਾਰ ਟੋਟੇ ਕਰ ਕੇ ਦਿੱਲੀ ਦੇ ਚਾਰ ਦਰਵਾਜ਼ਿਆਂ ਉਤੇ ਟੰਗ ਦਿੱਤੇ ਜਾਣ, ਦਿੱਲੀ ਤੋਂ ਚਲਾ ਗਿਆ ਸੀ। ਦੂਜੇ ਪਾਸੇ ਉਸੇ ਔਰੰਗਜ਼ੇਬ ਦੇ ਟਾਕਰੇ ਆ ਕੇ ਡੰਡੇ ਮਾਰਨੇ, ਪੱਥਰ ਸੁਟਣੇ ਤੇ ਨੰਗੀ ਤਲਵਾਰ ਲੈ ਕੇ ਵੰਗਾਰਨਾ, ਕਰਾਮਾਤ ਹੀ ਸੀ। ਇਸ ਵੰਗਾਰ ਤੋਂ ਔਰੰਗਜ਼ੇਬ ਇਤਨਾ ਘਬਰਾਇਆ ਸੀ ਕਿ ਉਸ ਨੇ ਫ਼ਰਮਾਨ ਜਾਰੀ ਕੀਤਾ, 'ਜੇ (ਗੁਰੂ) ਗੋਬਿੰਦ (ਸਿੰਘ) ਸਾਧੂ ਬਣ ਕੇ ਵਡੇ ਵਡੇਰਿਆਂ ਵਾਂਗ ਚੁਪ ਚਾਪ ਰਹੇ, ਸਿੱਖਾਂ ਪਾਸੋਂ

ਸਚਾ ਪਾਤਸ਼ਾਹ ਨ ਅਖਵਾਏ, ਜਮੀਅਤ ਜਮਾਂ ਕਰਨ ਤੋਂ ਬਾਜ਼ ਆਏ ਅਤੇ ਸੁਲਤਾਨਾਂ ਦੀ ਰੀਸੇ ਝਰੋਖਾ ਦਰਸ਼ਨ ਦੇ ਕੇ ਲੋਕਾਂ ਤੋਂ ਸਿਜਦਾ ਕਰਾਉਣ ਤੇ ਆਪਣੇ ਚੇਲਿਆਂ ਪਾਸੋਂ ਸੱਚਾ ਪਾਤਸ਼ਾਹ ਕਹਾਉਣ, ਨਮਸਕਾਰਾਂ ਕਰਾਉਣ ਆਦਿ ਦੇ ਬਾਦਸ਼ਾਹੀ ਤਰੀਕੇ ਛੱਡ ਦੇਵੇ ਤਾਂ ਭਲਾ: ਨਹੀਂ ਤਾਂ ਉਸ ਦਾ ਘਰ ਘਾਟ ਬਰਬਾਦ ਕਰ ਕੇ ਤੇ ਉਸ ਨੂੰ ਵਤਨੋਂ ਬਾਹਰ ਕੱਢਣ ਦਾ ਪੂਰਾ ਉਪਰਾਲਾ ਕੀਤਾ ਜਾਵੇ। (ਤਾਰੀਖ਼ੇ-ਸਿੱਖਾਂ) ਗੁਰੂ ਗੋਬਿੰਦ ਸਿੰਘ ਜੀ ਨੇ 'ਬਾਜ਼' ਕੀ ਆਉਣਾ ਸੀ, ਔਰੰਗਜ਼ੇਬ ਨੇ 'ਉਪਰਾਲੇ' ਅਰੰਭ ਦਿੱਤੇ। ਘਰ ਘਾਟ ਲੁੱਟਣੇ ਸ਼ੁਰੂ ਕੀਤੇ। ਗੁਰੂ ਜੀ ਨੇ ਵੀ ਟਾਕਰੇ ਵਿਚ ੧੪ ਜੰਗਾਂ ਲੜੀਆਂ। ਹਰ ਜੰਗ ਨੇ ਨਵਾਂ ਉਤਸ਼ਾਹ ਬਖ਼ਸ਼ਿਆ। ਹੱਲਾ ਮਹੱਲਾ ਰਾਹੀਂ ਉਹ ਕੌਮ ਨੂੰ ਤਿਆਰ ਕਰ ਚੁਕੇ ਸਨ। ਇਸ ਉਤਸ਼ਾਹ ਦਾ ਸਦਕਾ ਸੰਸਾਰ ਦੇ ਮੁੱਖ ਉੱਤੇ ਨਵੀਂ ਲਾਲੀ ਆਈ ਅਤੇ ਔਰੰਗਜ਼ੇਬ ਆਪਣੇ ਸਾਮਰਾਜ ਦਾ ਬੇੜਾ 'ਅਲਾਹ ਹਵਾਲੇ' ਛੱਡ ਨਿਥਾਵਾਂ ਹੀ ਜਹਾਨ ਤੋਂ ਟੁਰ ਗਿਆ। ਉਸ ਦੇ ਅੰਤਮ ਸ਼ਬਦ ਸਨ :

'ਨਿਰਬਲ ਹੋ ਗਿਆ ਹਾਂ। ਹਰ ਅੰਗ ਨਿਸਲ ਹੋ ਗਿਆ ਹੈ॥
ਇਕੱਲਾ ਹੀ ਆਇਆ ਸਾਂ, ਹੁਣ ਇਕੱਲਾ ਹੀ ਜਾ ਰਹਿਆ ਹਾਂ॥'

ਮੈਂ ਨਹੀਂ ਜਾਣਦਾ ਕਿ ਮੈਂ ਕੌਣ ਹਾਂ ਅਤੇ ਹੁਣ ਤਕ ਕੀ ਕਰਦਾ ਰਹਿਆ ਹਾਂ। ਨਾਂਹ ਮੈਂ ਸਾਮਰਾਜ ਦਾ ਸੱਚਾ ਸੁੱਚਾ ਪ੍ਰਬੰਧ ਕਰ ਸਕਿਆ ਤੇ ਨਾਂਹ ਪਰਜਾ ਦਾ ਪਿਆਰ ਲੈ ਸਕਿਆ। ਇਹ ਬਹੁਮੁੱਲਾ ਜੀਵਨ ਵਿਅਰਥ ਹੀ ਬੀਤ ਗਿਆ। ਮੇਰਾ ਖ਼ੁੱਦਾ ਹਰ ਸਮੇਂ ਹਰ ਪਾਸੇ ਸੀ ਪਰ ਮੇਰੀਆਂ ਅੰਨ੍ਹੀਆਂ ਅੱਖਾਂ ਉਸ ਦਾ ਜਲਵਾ ਨ ਕਰ ਸਕੀਆਂ। ਮੈਨੂੰ ਨਹੀਂ ਪਤਾ ਕਿ ਮੈਨੂੰ ਕੀ ਦੰਡ ਮਿਲਣ ਵਾਲਾ ਹੈ।

ਅੱਜ ਕੌਮ ਨੂੰ ਹੋਲਾ ਮਹੱਲਾ ਦਾ ਪੈਗ਼ਾਮ ਸੁਣਨਾ ਚਾਹੀਦਾ ਹੈ ਤੇ ਅਭੈ ਹੋ, ਦੁਨਿਆਵੀ ਸਹਾਰਿਆਂ ਨੂੰ ਛੱਡ. ਆਪਣਾ ਗਵਾਚਾ ਹੋਇਆ ਸਤਿਕਾਰ ਕਾਇਮ ਕਰਨ ਲਈ ਮਹੱਲਾ ਚਾੜ੍ਹਨਾ ਚਾਹੀਦਾ ਹੈ।

○

## ੧੬ ਖ਼ਾਲਸੇ ਦੀ ਵਾਸੀ

ਗੁਰੂ ਅਰਜਨ ਸਾਹਿਬ ਜੀ ਉਸ ਅਸਥਾਨ ਨੂੰ ਧੰਨ ਆਖਦੇ ਹੋਏ ਸਦਕੇ ਤੇ ਕੁਰਬਾਨ ਜਾਂਦੇ ਹਨ ਜਿਥੇ ਸਜਨ, ਮੀਤ ਮੁਰਾਰੇ ਰਹਿੰਦਾ ਹੈ। ਆਪ ਫ਼ਰਮਾਉਂਦੇ ਹਨ :—

'ਧੰਨੁ ਸੁ ਦੇਸ ਜਹਾਂ ਤੂੰ ਵਸਿਆ,
ਮੇਰੇ ਸਜਣ ਮੀਤ ਮੁਰਾਰੇ ਜੀਉ ॥
ਹਉ ਘੋਲੀ ਹਉ ਘੋਲਿ ਘੁਮਾਈ,
ਗੁਰ ਸਜਣ ਮੀਤ ਮੁਰਾਰੇ ਜੀਉ ॥' (ਮਾਝ ਮਹਲਾ ੫)

ਅਸੀਂ ਵੀ ਉਸ ਅਨੰਦਪੁਰ ਤੋਂ ਸਦਕੇ ਹਾਂ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਹਿਮਤ ਦੇ ਬੱਦਲ ਵਰਸਾਏ ਹਨ ਤੇ ਜ਼ਿੰਦਗੀ ਦੇ ੨੭ ਸਾਲ ਉਥੇ ਟਿਕ ਕੇ ਧਰਤੀ ਨੂੰ ਪਵਿੱਤਰ ਕੀਤਾ ਹੈ। ਅਨੰਦਪੁਰ ਸਾਹਿਬ ਸਿਰਫ਼ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਟਿਕਾਣਾ ਰਹਿਣ ਕਰ ਕੇ ਹੀ ਪੂਜ ਨਹੀਂ ਸਗੋਂ ਖ਼ਾਲਸੇ ਦੀ ਜਨਮ ਭੂਮੀ ਹੋਣ ਕਾਰਣ ਵੀ ਸਤਿਕਾਰੀ ਜਾਣ ਵਾਲੀ ਥਾਂ ਹੈ। ਇਸੇ ਲਈ ਸ੍ਰੀ ਅਨੰਦਪੁਰ ਸਾਹਿਬ ਨੂੰ 'ਖ਼ਾਲਸੇ ਦੀ ਵਾਸੀ' ਕਿਹਾ ਜਾਂਦਾ ਹੈ। ਸੱਚਮੁਚ ਖਾਲਸੇ ਨੂੰ ਸਦਾ ਹੀ ਅਨੰਦਪੁਰ ਦਾ ਵਾਸੀ ਰਹਿਣਾ ਉਚਿਤ ਹੈ। ਉਸ ਨੂੰ ਛਡਿਆਂ ਧੱਕੇ, ਧੋੜੇ, ਠੇਡੇ, ਠੋਕਰਾਂ, ਮੁਸੀਬਤਾਂ ਤੇ ਮੁਸ਼ਕਲਾਂ ਹੀ ਹਨ।

ਗੁਰੂ ਅਰਜਨ ਸਾਹਿਬ ਨੇ ਟੋਡੀ ਰਾਗ ਵਿਚ ਅਟੁੱਟ ਤੇ ਅਮੁਕ ਖ਼ੁਸ਼ੀ ਦਾ ਨੁਸਖ਼ਾ ਦੱਸਦੇ ਹੋਏ ਫ਼ਰਮਾਇਆ ਹੈ ਕਿ ਜੇ ਤੇਰੀ ਇੱਛਾ ਲਗਾਤਾਰ ਖ਼ੁਸ਼ੀ ਲੈਣ ਅਤੇ ਰਹਿਣ ਦੀ ਹੈ ਤਾਂ ਭਾਈ ਸਦਾ ਕੀਰਤੀ ਕਰ, ਰਾਮ ਨੂੰ ਸਿਮਰ ਤੇ ਨਾਰਾਇਣ ਨੂੰ ਨਾ ਵਿਸਾਰ। ਐਸਾ ਕਰਨ ਨਾਲ ਹੀ ਤੈਨੂੰ ਅਬਿਨਾਸ਼ੀ ਖੇਮ (Constant Happiness) ਜਾਂ ਅਨੰਦਪੁਰ (Eternal Bliss) ਮਿਲ ਸਕੇਗਾ। ਮਹਾਰਾਜ ਦਾ ਫ਼ਰਮਾਨ ਹੈ :—

'ਖੋਜਤ ਖੋਜਤ ਤਤ ਬੀਚਾਰਿਉ,
ਦਾਸ ਗੋਬਿੰਦ ਪਰਾਇਣ ।
ਅਬਿਨਾਸੀ ਖੇਮ ਚਾਹਹਿ ਜੇ ਨਾਨਕ
ਸਦਾ ਸਿਮਰ ਨਾਰਾਇਣ ॥'

ਇਸ ਫ਼ਰਮਾਨ ਦਾ ਅਮਲੀ ਪ੍ਰਗਟਾਵਾ ਕਰਨ ਲਈ ਗੁਰੂ ਤੇਗ਼ ਬਹਾਦਰ ਜੀ ਨੇ ਕੀਰਤਪੁਰ ਤੋਂ ਛੇ ਮੀਲ ਪਹਾੜੀ ਵੱਲ ਅਨੰਦਪੁਰ ਵਸਾ ਕੇ ਕੀਤਾ। ਕੀਰਤ, ਸਿਫ਼ਤ ਸਾਲਾਹ, ਸਿਮਰਨ ਤੇ ਜਪ ਹੀ ਅਨੰਦਪੁਰ ਵੱਲ ਲੈ ਜਾਂਦਾ ਹੈ। ਕੀਰਤਪੁਰ ਤੋਂ ਅੱਗੇ ਹੀ ਅਨੰਦਪੁਰ ਹੈ। ਇਹ ਅਨੰਦ ਮਿਲਦਾ ਹੈ ਕੀਰਤ ਕਰਨ ਨਾਲ, ਮਾਖੋ ਤੇ ਮਾਟੇ ਨੂੰ ਮਾਰਿਆਂ। ਇਤਿਹਾਸ ਵਿਚ ਅਨੰਦਪੁਰ ਦਾ ਪਹਿਲਾ ਨਾਮ ਮਾਖੋਵਾਲ ਸੀ। ਮਾਖੋ ਇਕ ਡਾਕੂ ਸੀ ਜੋ ਭਾਰੀ ਫ਼ਸਾਦੀ ਸੀ। ਕਿਸੇ ਨੂੰ ਵਸਣ ਨਹੀਂ ਸੀ ਦੇਂਦਾ। ਗੁਰੂ ਤੇਗ਼ ਬਹਾਦਰ ਜੀ ਨੇ ਮਾਖੋਵਾਲ ਦੀ ਲਾਗਲੀ ਜ਼ਮੀਨ ਰਾਜਾ ਦੀਪ ਚੰਦ ਕਹਿਲੂਰ ਕੋਲੋਂ ਖ਼ਰੀਦ ਲਈ। ਰਾਜਾ ਦੀਪ ਚੰਦ ਉਸ ਰਾਜਾ ਤਾਰਾ ਚੰਦ ਦਾ ਪੁੱਤਰ ਸੀ ਜਿਸ ਨੂੰ ਗੁਰੂ ਹਰਿਗੋਬਿੰਦ ਜੀ 'ਦਾਤਾ ਬੰਦੀ ਛੋੜਿ' ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ ਮੁਗ਼ਲਾਂ ਦੀ ਕੈਦ ਤੋਂ ਛੁੜਵਾਇਆ ਸੀ। ੫੨ ਰਾਜਿਆਂ ਵਿਚੋਂ ਉਹ ਇਕ ਸੀ। ਕਹਿਲੂਰ ਦੇ ਰਾਜਾ ਨੇ ੨੨੦੦੦ ਰੁਪੈ ਤੋਂ ਸਾਰੀ ਜ਼ਮੀਨ ਵੇਚ ਦਿੱਤੀ। ਗੁਰੂ ਜੀ ਨੇ ਅਨੰਦਪੁਰ ਆਬਾਦ ਕਰ ਦਿੱਤਾ। ਅਨੰਦਪੁਰ ਦਾ ਵਸਣਾ ਹੀ ਸੀ ਕਿ 'ਮਾਖੋ' ਸਤਿਗੁਰ ਦੇ ਪ੍ਰਭਾਵ ਕਰ ਕੇ ਇਲਾਕਾ ਛੱਡ ਗਿਆ। ਮਾਖੋਵਾਲ ਸੁਹਾਵਣਾ ਬਣ ਗਿਆ। 'ਗੁਰੂ ਸੋਭਾ ਗ੍ਰੰਥ' ਦੇ ਕਰਤਾ ਜੀ ਨੇ ਗਵਾਹੀ ਭਰੀ ਹੈ, 'ਮਾਖੋਵਾਲ ਸੁਹਾਵਣਾ ਸਤਿਗੁਰ ਕੋ ਅਸਥਾਨ।' ਜਿਥੇ ਆਤਮਕ ਤੌਰ ਉਤੇ ਅਨੰਦ-ਪੁਰ ਦੀ ਆਪਣੀ ਮਹੱਤਤਾ ਹੈ ਉਥੇ ਇਤਿਹਾਸਕਾਰ ਆਰਚਰ ਦਾ ਕਥਨ ਹੈ ਕਿ ਅਨੰਦਪੁਰ ਵਸਾਉਣਾ ਇਕ 'ਲੰਮੀ ਨਦਰ ਦਾ ਰਾਜਨੀਤਕ ਕਰਮ ਵੀ ਸੀ'। ਸੂਰਜ ਪ੍ਰਕਾਸ਼ ਦੇ ਲਿਖਾਰੀ ਨੇ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ ਜੀ ਨੇ ਵੀਚਾਰ ਕੀਤਾ ਕਿ ਅਜਿਹਾ ਨਗਰ ਵਸਾਇਆ ਜਾਏ ਜੋ ਕੁਝ ਦੁਰੇਡਾ ਵੀ ਹੋਵੇ, ਨਵੇਕਲਾ ਵੀ ਹੋਵੇ, ਜਿਥੇ ਕਿਸੇ ਪ੍ਰਕਾਰ ਦੇ ਸ਼ਰੀਕੇ ਦੇ ਸਾੜੇ ਦੀ ਅੱਗ ਨ ਹੋਵੇ, ਕੋਈ ਦੇਖ ਨ ਜਲੇ, ਪਹਾੜੀਆਂ ਨਾਲ ਘਿਰਿਆ ਹੋਵੇ, ਕੁਦਰਤੀ ਨਜ਼ਾਰਿਆਂ ਨਾਲ ਰਮਣੀਕ ਵੀ ਹੋਵੇ ਅਤੇ ਰਣਨੀਤੀ ਪਖੋਂ ਅਗੰਮ, ਅਡਿਗ ਤੇ ਅਜਿੱਤ ਹੋਵੇ :

'ਸੁਖ ਸੋ ਬਾਧ ਕਰਹਿ ਨਿਜ ਪੁਰਿ ਪੈ।
ਮਤਸਰ ਤੇ ਨ ਤਪੈ ਕੋ ਉਰ ਮੈ।
ਕਰਨੀ ਭਵਿਖਯਤ ਜਾਨੀ।
ਅਵਿਨੀ ਰਵਨੀ ਪਿਖਿਯ ਮਹਾਨੀ। (ਰਾਸ ੧੧, ਅੰਸ ੨੭)

ਅਨੰਦਪੁਰ ਦੀ ਨੀਂਹ ੧੯ ਜੂਨ ੧੬੬੫ ਮੁਤਾਬਕ ੨੧ ਹਾੜ ੧੭੨੨ ਬਿਕ੍ਰਮੀ ਨੂੰ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿਤਾ ਜੀ ਹੱਥੋਂ ਨੌਵੇਂ ਪਾਤਸ਼ਾਹ ਨੇ ਰਖਵਾਈ ਸੀ। ਅਨੰਦਪੁਰ ਨਾਮ ਗੁਰੂ ਤੇਗ਼ ਬਹਾਦਰ ਜੀ ਨੇ ਗੁਰੂ ਗੋਬਿੰਦ (ਸਿੰਘ) ਜੀ ਦੇ ਮਾਖੋਵਾਲ ਆਗਮਨ ਸਮੇਂ ਦਿੱਤਾ ਸੀ। ਮਹਿਮਾ ਪ੍ਰਕਾਸ਼ ਨੇ ਸਾਖੀਆਂ ਪਾਤਸ਼ਾਹੀ ਦਸਵੀਂ, ਸਾਖੀ ਤੀਜੀ ਵਿਚ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪਟਨਾ ਸਾਹਿਬ ਤੋਂ ਆਉਣ ਵੇਲੇ ਅਨੰਦ ਸਾਹਿਬ ਦੀਆਂ ਪੰਜ ਪਉੜੀਆਂ ਪੜ੍ਹੀਆਂ ਸਨ ਤੇ ਨਾਮ ਅਨੰਦਪੁਰ ਹੋਇਆ ਸੀ। ਔਰੰਗਜ਼ੇਬ ਦੇ ਤੁਅੱਸਬ ਦਾ ਸੂਰਜ ਜਦ ਕੜਕਦੀ ਧੁਪ ਸੁੱਟਣ ਲੱਗਾ ਤਾਂ

ਅਨੰਦਪੁਰ ਦੀ ਦੁਰੇਡੀ ਥਾਂ ਨੇ ਛਾਂ ਦਾ ਕੰਮ ਦਿੱਤਾ। ਅਨੰਦਪੁਰ ਨਾ ਸਿਰਫ਼ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਲਈ ਇਕ ਆਦਰਸ਼ਕ ਜੰਗੀ ਟਿਕਾਣਾ ਬਣਿਆ, ਸਗੋਂ ਹਰ ਪੀੜਤ ਦੁਖੀ ਹਿਰਦੇ ਲਈ ਇਕ ਸੁੱਖ ਦਾਤਾ ਵੀ ਬਣਿਆ। ਕਸ਼ਮੀਰ ਦੇ ਪੰਡਤਾਂ ਦੇ ਦੁਖ ਅਨੰਦਪੁਰ ਨੇ ਹੀ ਦੂਰ ਕੀਤੇ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਨੂੰ ਅਜਿੱਤ, ਅਹਿੱਲ ਤੇ ਸ਼ਤਰੂਆਂ ਦੇ ਨਿਤ ਦੇ ਹਲਿਆਂ ਤੋਂ ਬਚਾਉਣ ਲਈ ਛੇ ਕਿਲ੍ਹੇ ਬਣਾਏ। ਉਹ ਛੇ ਗੜ੍ਹ, ਜਿਥੇ ਜੰਗੀ ਦ੍ਰਿਸ਼ਟੀ-ਕੋਣ ਤੋਂ ਮਹੱਤਤਾ ਰੱਖਦੇ ਹਨ ਉਥੇ ਆਤਮਕ ਘੋਲ ਵਿਚ ਕਾਮਯਾਬੀ ਲੈਣ ਲਈ ਵੀ ਚਾਨਣ ਮੁਨਾਰੇ ਵਾਂਗ ਕੰਮ ਦੇ ਕੇ ਸਹਾਇਤਾ ਦੇਂਦੇ ਹਨ।

ਸਭ ਤੋਂ ਉੱਚਾ ਅਨੰਦਗੜ੍ਹ ਹੈ। ਇਹ ਗੜ੍ਹ ਸ਼ਹਿਰ ਤੋਂ ਦੱਖਣ ਵੱਲ ਅੱਧ ਕੁ ਮੀਲ ਪਹਾੜੀ ਨੂੰ ਕੱਟ ਕੇ ਬਣਾਇਆ ਗਿਆ ਹੈ। ਇਸ ਦੀ ਉਚਾਈ ੧੫੦ ਫੁਟ ਦੇ ਕਰੀਬ ਹੈ। ਇਸ ਦੇ ਇਰਦ-ਗਿਰਦ ਖਾਈ ਹੈ। ਇਸ ਕਿਲ੍ਹੇ ਅੰਦਰ ਇਕ ਬਾਉਲੀ ਹੈ। ਕਹਿਆ ਜਾਂਦਾ ਹੈ ਕਿ ਇਸ ਦੀਆਂ ਪਉੜੀਆਂ ਉਤਰ ਕੇ ਚੜ੍ਹਨਾ ਫਿਰ ਮੁਸ਼ਕਲ ਹੋ ਜਾਂਦਾ ਹੈ। ਇਰਦ-ਗਿਰਦ ਇਹੋ ਜਿਹੀਆਂ ਗੁਪਤ ਕੋਠੜੀਆਂ ਹਨ ਕਿ ਜਿਨ੍ਹਾਂ ਅੰਦਰ ਜੇ ਕੋਈ ਪ੍ਰਾਣੀ ਚਲਾ ਜਾਏ ਤਾਂ ਫਿਰ ਬਾਹਰ ਦਾ ਰਸਤਾ ਮਿਲਣਾ ਮੁਸ਼ਕਲ ਹੋ ਜਾਂਦਾ ਹੈ। ਇਸ ਕਿਲ੍ਹੇ ਨੂੰ ਹੀ ਤੋੜਨ ਲਈ ਮੁੱਗਲਾਂ ਤੇ ਪਹਾੜੀ ਰਾਜਿਆਂ ਦਾ ਬਹੁਤ ਜ਼ੋਰ ਲੱਗਦਾ ਸੀ। ਹਾਥੀ ਨੂੰ ਸ਼ਰਾਬ ਨਾਲ ਮਸਤ ਕਰ ਕੇ ਇਸੇ ਕਿਲ੍ਹੇ ਦੇ ਦਰਵਾਜ਼ੇ ਨੂੰ ਤੋੜਨ ਲਈ ਭੇਜਿਆ ਸੀ ਤੇ ਗੁਰੂ ਥਾਪੀ ਲੈ ਭਾਈ ਮਨੀ ਸਿੰਘ ਦੇ ਸਪੁੱਤਰ ਭਾਈ ਬਚਿਤਰ ਸਿੰਘ ਜੀ ਨੇ ਬਰਛੇ ਨਾਲ ਸਤ ਤਵੇ ਵਿੰਨ੍ਹ ਮਾਰ ਭਜਾਇਆ ਸੀ।

ਅਨੰਦਗੜ੍ਹ ਤੋਂ ਮੀਲ ਦੀ ਵਿੱਥ ਤੇ ਨੈਤਰੀ ਕੋਣੇ ਵਿਚ ਕੇਸਗੜ੍ਹ ਹੈ। ਇਹ ੭੫ ਕੁ ਫੁੱਟ ਉੱਚਾ ਹੈ। ਕੇਸਗੜ੍ਹ ਸਾਹਿਬ ਹੀ ਗੁਰੂ ਜੀ ਨੇ ਖ਼ਾਲਸੇ ਦੀ ਸਾਜਨਾ ਕੀਤੀ ਸੀ ਅਤੇ ਖ਼ਾਲਸੇ ਨੂੰ ਕੇਸਾਂ ਦੀ ਦਾਤ ਬਖ਼ਸ਼ੀ ਸੀ। ਵੈਰੀ ਦਾ ਇਸ ਤਕ ਪੁਜਣਾ ਵੀ ਕਠਿਨ ਸੀ। ਅਨੰਦਪੁਰ ਦੀ ਰੱਖਿਆ ਲਈ ਇਸ ਕਿਲ੍ਹੇ ਨੇ ਵੀ ਬਹੁਤ ਸਹਾਇਤਾ ਦਿੱਤੀ।

ਦੱਖਣ ਵੱਲ ਜਾ ਕੇ ਚਰਨ ਗੰਗਾ ਦੇ ਪੱਛਮੀ ਕਿਨਾਰੇ ਲੋਹਗੜ੍ਹ ਦਾ ਕਿਲ੍ਹਾ ਹੈ। ਲੋਹਗੜ੍ਹ ਦੁਸ਼ਮਣਾਂ ਨੂੰ ਰੋਕਣ ਲਈ ਬਰਛੇ ਉੱਤੇ ਲੱਗੇ ਭਾਲੇ ਦਾ ਕੰਮ ਦੇਂਦਾ ਸੀ। ਇਸ ਕਿਲ੍ਹੇ ਨੂੰ ਜਿੱਤ ਕੇ ਹੀ ਕੋਈ ਅਨੰਦਪੁਰ ਵੱਲ ਵਧ ਸਕਦਾ ਸੀ। ਆਪਣੀ ਮਜ਼-ਬੂਤੀ ਵਿਚ ਇਸ ਕਿਲ੍ਹੇ ਦੇ ਕੋਈ ਤੁਲ ਨਹੀਂ ਸੀ। ਇਹ ਦ੍ਰਿੜ੍ਹ ਕਿਲ੍ਹਾ ਸੀ। ਲੋਹਗੜ੍ਹ ਦੇ ਫੇਰ ਦੱਖਣ ਵਲ ਨਿਰਮੋਹਗੜ੍ਹ ਸੀ, ਜਿਸ ਦਾ ਨਿਸ਼ਾਨ ਮਿਟ ਗਿਆ ਲੱਗਦਾ ਹੈ। ਪਹਿਲਾਂ ਇਸ ਕਿਲ੍ਹੇ ਉਤੇ ਹੀ ਹਮਲਾ ਹੁੰਦਾ ਸੀ ਤੇ ਇਸੇ ਨੂੰ ਹੀ ਪਹਿਲੀਆਂ ਮਾਰਾਂ ਸਹਾਰਨੀਆਂ ਪੈਂਦੀਆਂ ਸਨ। ਇਸ ਕਿਲ੍ਹੇ ਦੀ ਰਾਖੀ ਸਿਰ ਤਲੀ ਤੇ ਰੱਖਣ ਵਾਲੇ ਸਿੱਖ ਕਰਦੇ ਸਨ। ਸ਼ਤਰੂਆਂ ਨੂੰ ਸਭ ਤੋਂ ਪਹਿਲੀ ਰੋਕ ਇਹ ਹੀ ਪਾਉਂਦੇ ਸਨ। ਪੰਜਵਾਂ ਕਿਲ੍ਹਾ ਹੋਲਗੜ੍ਹ ਜੋ ਗੜ੍ਹਸ਼ੰਕਰ ਵੱਲ ਜਾਂਦੀ ਸੜਕ ਉਤੇ ਚਰਨ ਗੰਗਾ ਦੇ ਉਰਾਰ ਹੈ। ਇਥੋਂ ਹੀ ਦਸਮੇਸ਼ ਜੀ ਨੇ ਸ਼ਸਤ੍ਰ ਅਤੇ ਯੁੱਧ ਵਿੱਦਿਆ ਵਿਚ ਸਿੱਖਾਂ ਨੂੰ ਨਿਪੁੰਨ ਕਰਨ

Page 153

ਲਈ ਹੋਲਾ ਮਹੱਲਾ ਦੀ ਰੀਤ ਚਲਾਈ ਸੀ। ਹੋਲਾ ਮਹੱਲਾ ਦੇ ਅਰਥ ਹਨ ਹੱਲਾ ਅਤੇ ਹੱਲੇ ਦੀ ਥਾਂ। ਗੁਰੂ ਜੀ ਨੇ ਸਿੱਖਾਂ ਨੂੰ ਕਿਸ ਥਾਂ ਤੋਂ ਹੱਲਾ ਕਰਨਾ ਹੈ ਤੇ ਕਿਥੋਂ ਦੁਸ਼ਮਣ ਆਪਣਾ ਵਾਰ ਕਰਦਾ ਹੈ, ਤੋਂ ਸੁਚੇਤ ਕਰਨ ਲਈ ਇਹ 'ਹੋਲਾ ਮਹੱਲਾ' ਦੀ ਖੇਡ ਰਚਾਈ ਸੀ। ਗੁਰੂ ਜੀ ਨੇ ਸਾਨੂੰ ਜੁਗਤੀ ਨਾਲ ਉਹ ਥਾਂ ਦਰਸਾ ਦਿੱਤੀ ਜਿੱਥੋਂ ਮਿਰਗ ਪੈਂਦਾ ਹੈ :

'ਗੁਰ ਦਿਖਲਾਈ ਮੋਰੀ।
ਜਿਤੁ ਮਿਰਗ ਪੜਤ ਹੈ ਚੋਰੀ॥'

ਛੇਵਾਂ ਕਿਲ੍ਹਾ ਚਰਨ ਗੰਗਾ ਦੇ ਦੱਖਣੀ ਕਿਨਾਰੇ ਉੱਤੇ 'ਫ਼ਤਹਗੜ੍ਹ' ਹੈ। ਗੁਰੂ ਜੀ ਨੇ ਪਹਾੜ ਵੱਲੋਂ ਹੱਲੇ ਰੋਕਣ ਲਈ ਇਸ ਨੂੰ ਬਣਾਇਆ ਸੀ। ਇਹ ਕਿਲ੍ਹਾ ਵੀ ਹੁਣ ਢਹਿ ਚੁੱਕਾ ਹੈ।

ਅਨੰਦਪੁਰ ਦੇ ਮੈਦਾਨ ਵਿਚ ਚਾਰ ਜੰਗਾਂ ਹੋਈਆਂ। ਇਹ ਵੀ ਬਦ-ਕਿਸਮਤੀ ਹੈ ਕਿ ਇਤਿਹਾਸ ਦੇ ਵਿਦਿਆਰਥੀ ਨੂੰ ਪਾਨੀਪਤ ਦੀਆਂ ਉਨ੍ਹਾਂ ਤਿੰਨ ਜੰਗਾਂ ਦਾ ਤਾਂ ਪਤਾ ਹੈ ਜਿਸ ਸਾਨੂੰ ਵਾਰੀ-ਵਾਰੀ ਗ਼ੁਲਾਮ ਬਣਾਇਆ ਪਰ ਉਨ੍ਹਾਂ ਜੰਗਾਂ ਦਾ ਗਿਆਨ ਨਹੀਂ ਜਿੱਥੋਂ ਗੁਰੂ ਜੀ ਨੇ ਜਿੱਤਾਂ ਪ੍ਰਾਪਤ ਕਰ ਕੇ ਆਜ਼ਾਦੀ ਦੀ ਸਮ੍ਹਾਂ ਨੂੰ ਰੋਸ਼ਨ ਕੀਤਾ। ਜੰਗੀ ਨੁਕਤਾ-ਨਿਗਾਹ ਤੋਂ ਇਹਨਾਂ ਛੇ ਕਿਲ੍ਹਿਆਂ ਦੇ ਹੁੰਦਿਆਂ ਕੋਈ ਵੈਰੀ ਅਨੰਦਪੁਰ ਨੂੰ ਨਹੀਂ ਸੀ ਜਿੱਤ ਸਕਦਾ। ਤਿੰਨ ਕਿਲ੍ਹੇ ਚਰਨ ਗੰਗਾ ਦੇ ਉਰਾਰ ਹਨ ਤੇ ਤਿੰਨ ਗੰਗਾ ਦੇ ਪਾਰ ਅਤੇ ਸਭ ਤੋਂ ਹੈਰਾਨ ਕੁਨ ਗੱਲ ਇਹ ਕਿ ਪੰਜ ਕਿਲ੍ਹੇ ਜਿੱਤੇ ਜਾਣ ਦੀ ਸੂਰਤ ਵਿਚ ਵੀ ਅਨੰਦਗੜ੍ਹ ਅਜਿੱਤ ਸੀ। ਜੰਗਾਂ ਦੇ ਵਰਨਣ ਵਿਚ ਨਾ ਪੈਂਦੇ ਹੋਏ ਇਹ ਦਰਸਾਉਣਾ ਹੀ ਠੀਕ ਹੈ ਕਿ ਅਨੰਦਪੁਰ ਕਿਵੇਂ ਕਾਇਮ ਰਹਿੰਦਾ ਹੈ ਅਤੇ ਖ਼ਾਲਸੇ ਨੇ ਉਸ ਦਾ ਹਮੇਸ਼ਾਂ ਕਿਵੇਂ ਵਾਸੀ ਰਹਿਣਾ ਹੈ ਤੇ ਅਨੰਦਗੜ੍ਹ ਕਿਉਂ ਨਹੀਂ ਛੱਡਣਾ ਅਤੇ ਇਹ ਅਜਿੱਤ ਕਿਵੇਂ ਹੈ? ਕਿਸੇ ਸ਼ਤਰੂ ਨੇ ਜੇ ਅਨੰਦ-ਗੜ੍ਹ ਲੈਣਾ ਹੈ ਤਾਂ ਉਸਨੂੰ ਪਹਿਲਾਂ "ਪੰਜੇ ਗੜ੍ਹ" ਨਿਰਮੋਹ, ਹੋਲ, ਲੋਹ, ਫ਼ਤਹ ਤੇ ਕੇਸਗੜ੍ਹ ਜਿਤਣੇ ਪੈਣਗੇ। ਜਾਂ ਦੂਸਰੇ ਅੱਖਰਾਂ ਵਿਚ ਅਨੰਦਗੜ੍ਹ ਤਾਂ ਹੀ ਟੁੱਟ ਸਕੇਗਾ ਜਦ ਵੈਰੀ ਸਿੱਖਾਂ ਵਿਚ ਪੰਜ ਗੁਣ ਮੁਕਾ ਦੇਵੇਗਾ। ਜਦ ਕੋਈ ਸਰੀਰ ਨਾਲ ਪਿਆਰ ਕਰ ਕੇ ਮੈਦਾਨ ਵਿਚੋਂ ਭੱਜ ਜਾਏਗਾ, ਆਲਸੀ, ਅਵੇਸਲਾ ਤੇ ਸੁਸਤ ਹੋ ਜਾਏਗਾ, ਅਕਾਲ ਦੀ ਓਟ, ਸਰਬ ਲੋਹ ਕੀ ਰਛਾ ਭੁਲਾ ਦੇਵੇਗਾ, ਨਿਸ਼ਚੇ ਕਰ ਅਪਨੀ ਜੀਤ ਉਤੇ ਯਕੀਨ ਨਹੀਂ ਰੱਖੇਗਾ ਤੇ ਸਭ ਤੋਂ ਉੱਤੇ 'ਗੁਰ ਦੀ ਮੋਹਰ' ਕੇਸ ਤੋੜ ਦੇਵੇਗਾ ਤਾਂ ਉਸ ਦਾ ਅਨੰਦਗੜ੍ਹ ਟੁੱਟ ਜਾਏਗਾ। ਇਹ ਪੰਜੇ ਮਜ਼ਬੂਤ ਰਹਿਣਗੇ ਤਾਂ ਦੁਸ਼ਮਣ ਅਨੰਦਗੜ੍ਹ ਤੋੜਨਾ ਤਾਂ ਇਕ ਪਾਸੇ ਰਿਹਾ, ਕਦੇ ਨੇੜੇ ਵੀ ਪੁੱਜ ਨਹੀਂ ਸਕੇਗਾ। ਸੱਚੀ ਗੱਲ ਵੀ ਇਹ ਹੈ ਕਿ ਨ ਸ਼ਹਿਜ਼ਾਦਾ ਮੁਅਜ਼ਮ (ਬਹਾਦਰ ਸ਼ਾਹ), ਨ ਪਹਾੜੀ ਰਾਜੇ, ਨ ਵਜ਼ੀਰ ਖ਼ਾਨ, ਨ ਅਸਲਮ ਖ਼ਾਨ, ਖ਼ੁਆਜਾ ਮਰਦੂਦ, ਨ ਜ਼ਬਰਦਸਤ ਖ਼ਾਨ, ਨ ਸੈਦ ਬੇਗ ਤੇ ਸਯਦ ਖ਼ਾਨ, ਨ ਅਲਫ਼ ਖ਼ਾਨ ਤੇ ਨ ਜਹਾਦੀ ਇਸ ਅਨੰਦਗੜ੍ਹ ਨੂੰ ਤੋੜ ਸਕੇ। ਗੁਰੂ ਗੋਬਿੰਦ

ਸਿੰਘ ਜੀ ਨੇ ਕੌਮ ਦੇ ਇਰਾਦੇ ਇਨ੍ਹਾਂ ਕਿਲ੍ਹਿਆਂ ਵਾਂਙ ਹੀ ਅਹਿਲ ਤੇ ਅਟੱਲ ਬਣਾ ਦਿੱਤੇ ਸਨ ।

ਗੱਲ ਕੀ, ਸਿੱਖਾਂ ਨੇ ਸਦਾ ਪੰਜ ਕਿਲ੍ਹਿਆਂ ਵਿਚ ਰਹਿਣਾ ਹੈ ਤਾਕਿ ਉਸ ਦਾ ਅਨੰਦਗੜ੍ਹ ਕਾਇਮ ਰਹੇ ਤੇ ਉਹ ਸਦਾ ਅਨੰਦਪੁਰ ਦਾ ਵਾਸੀ ਬਣਿਆ ਰਹੇ। ਜੇ ਅਨੰਦ ਹੈ ਤਾਂ ਹੀ ਉਹ ਸਤਿਗੁਰ ਕੋਲ ਹੈ। ਅਨੰਦ ਟੁਟਿਆਂ ਧੱਕੇ ਹੀ ਧੱਕੇ ਹਨ। ਇਹ ਧਕ ਧਕੇ ਤਾਂ ਹੀ ਖ਼ਤਮ ਹੁੰਦੇ ਹਨ ਜਦ ਅਨੰਦ ਕੋਲ ਹੈ। ਨਹੀਂ ਤਾਂ ਮੁਲ-ਖਈਆ ਪਿੱਛੇ ਹੈ। ਫ਼ੌਜਾਂ ਮਗਰ ਹਨ, ਸਰਸਾ ਦੀਆਂ ਲਹਿਰਾਂ, ਚਮਕੌਰ ਦੀਆਂ ਭਿਆਨਕ ਰਾਤਾਂ ਹਨ, ਅੱਕ ਦੇ ਖਾਣੇ ਹਨ, ਤੇ ਮਾਛੀਵਾੜੇ ਦੇ ਜੰਗਲ ਹਨ ।

ਸਭ ਤੋਂ ਪਹਿਲਾਂ, ਸਿਖ ਨੇ ਨਿਰਮੋਹ ਦੇ ਕਿਲ੍ਹੇ ਵਿਚ ਰਹਿਣਾ ਹੈ। ਜਨਿਨ, ਪਿਤਾ ਲੋਕ, ਸੁਤ, ਬਨਿਤਾ ਤੋਂ ਹਮੇਸ਼ਾਂ ਉੱਚਾ ਸੋਚ ਤੇ ਰਹਿ-ਰਾਸ ਇਕੱਠੀ ਕਰਨੀ ਹੈ। ਬਿਨ ਸਿਰ ਸੇਵ ਕਰਨੀ ਹੈ। ਦੇਹ ਅਧਿਆਸ ਨਹੀਂ ਕਰਨਾ ਤੇ ਨਾ ਹੀ 'ਸਰੀਰ ਰੂਪੀ ਜੁਤੀ' ਦਾ ਸਦਾ ਧਿਆਨ ਧਰ ਚਮਿਆਰ ਵਾਲੇ ਕੰਮ ਕਰਨੇ ਹਨ। ਭਗਤ ਰਵਿਦਾਸ ਦਾ ਹੁਕਮ ਹੈ ਕਿ ਚਮਿਆਰ ਤੇ ਉਹ ਹੈ ਜੋ ਸਦਾ ਸਰੀਰ ਰੂਪੀ ਜੁਤੀ ਦਾ ਧਿਆਨ ਰੱਖਦਾ ਹੈ। ਰਵਿਦਾਸ ਜੀ ਬਨਾਰਸ ਦੇ ਉਹਨਾਂ ਜਾਤ ਅਭਿਮਾਨੀਆਂ ਨੂੰ ਕਹਿੰਦੇ ਹਨ ਕਿ ਚਮਿਆਰ ਤਾਂ ਉਹ ਹਨ ਜੋ ਮੋਹ ਵਿਚ ਫਸੇ, ਲਾਲਚ ਵਿਚ ਗ੍ਰੱਸੇ, ਮੌਤ ਤੋਂ ਡਰਦੇ ਸਰੀਰ ਛੁਪਾਈ ਫਿਰਦੇ ਹਨ। ਉਸ ਨੇ ਤਾਂ ਮੋਹ ਦੀਆਂ ਤੰਦਾਂ ਨਹੀਂ ਖਿੱਚੀਆਂ, ਲਾਲਚ ਲਗ ਧਰਮ ਨਹੀਂ ਗਵਾਇਆ ਤੇ ਮੌਤ ਤੋਂ ਨਹੀ ਡਰਿਆ, ਸਰੀਰ ਵਾਰਨ ਲਈ ਉਹ ਸਦਾ ਤਿਆਰ ਹਨ। ਭਗਤ ਰਵਿਦਾਸ ਜੀ ਦੇ ਸ਼ਬਦ ਹਨ :

'ਚਮਰਟਾ ਗਾਂਠਿ ਨ ਜਨਈ।
ਲੋਗ ਗਠਾਵੈ ਪਨਈ।੧। ਰਹਾਉ।
ਆਰ ਨਹੀਂ ਜਿਹ ਤੋਪਉ।
ਨਹੀਂ ਰਾਂਬੀ ਠਾਉ ਰੋਪਉ।੧।
ਲੋਗ ਗੰਠਿ ਗੰਠਿ ਖਰਾ ਬਿਗੂਚਾ।
ਹਉ ਬਿਨ ਗਾਂਠੇ ਜਾਇ ਪਹੂਚਾ।੨।
ਰਵਿਦਾਸ ਜਪੈ ਰਾਮ ਨਾਮਾ।
ਮੋਹਿ ਜਮ ਸਿਉ ਨਾਹੀ ਕਾਮਾ।੩। (ਸੋਰਠਿ ਰਵਿਦਾਸ ਜੀ)

ਕਬੀਰ ਜੀ ਦੇ ਸਲੋਕ 'ਮਰਣੇ ਤੇ ਕਿਆ ਡਰਪਨਾ' ਨੂੰ ਦੁਹਰਾਂਦੇ ਹੋਏ 'ਪੰਜੇ ਲਰਿਕੇ ਜਾਰਿ' ਸਰੀਰ ਨੂੰ ਫੂਕ ਦੇਣਾ ਹੈ ਅਤੇ ਸਤੀ ਵਾਂਙ ਹੱਸ-ਹੱਸ ਗੁਰੂ ਦੇ ਹੁਕਮਾਂ ਤੋਂ ਕੁਰਬਾਨ ਹੋ ਜਾਣਾ ਹੈ। ਸਰੀਰ ਦਾ ਪਿਆਰ ਛੱਡ ਇਸ ਨੇ ਪੰਜੇ ਹੀ ਮਾਰ ਲੈਣੇ ਹਨ। ਇਸ 'ਨਿਰਮੋਹ' ਦੇ ਗੜ੍ਹ ਨੂੰ ਕਦੇ ਵੀ ਸ਼ਤਰੂਆਂ ਦੇ ਹੱਥ ਨਹੀਂ ਆਉਣ ਦੇਣਾ। ਭੁੱਖ ਤਾਂ ਹੈਵਾਨੀ ਕਰਮ ਹੈ। ਜੇ ਭੁਖ ਦੇ ਲਾਲਚ ਪਿੱਛੇ ਗੁਰੂ ਛੱਡਣਾ ਹੈ ਤਾਂ ਫਿਰ ਦਰ ਦਰ ਦੀਆਂ ਠੋਕਰਾਂ ਹੀ ਹਨ। ਸਿੱਖ ਨੇ ਸਦਾ ਸਿਰ ਧਰ ਤਲੀ ਗੁਰੂ ਗੋਬਿੰਦ ਸਿੰਘ ਜੀ

ਦੀ ਗਲੀ ਰਹਿਣਾ ਹੈ।

ਦੂਜੇ ਕਿਲ੍ਹੇ 'ਹੋਲ ਗੜ੍ਹ' ਵਿਚ ਰਹਿਣ ਦਾ ਭਾਵ ਹੈ, ਸਿੱਖ ਨੇ ਅਵੇਸਲਾ ਨਹੀਂ ਹੋਣਾ। ਆਲਸੀ ਨਹੀਂ ਹੋਣਾ। ਬ੍ਰਹਿਮ ਗਿਆਨੀ ਵਾਂਙੂ 'ਸਦਾ ਸਦ ਜਾਗਤ' ਰਹਿਣਾ ਹੈ। ਸੰਸਾਰ ਵਾਂਙੂ 'ਤਿਹੀ ਗੁਣੀ' ਭਰਮ ਵਿਚ ਨਹੀਂ ਸੌਣਾ, ਸਗੋਂ ਉਲਟ ਜਾਗਤ ਰੈਣ ਵਿਹਾਨੀ ਹੈ। ਸਾਰੀ ਜ਼ਿੰਦਗੀ ਸੁਚੇਤ ਹੋ ਕੇ ਕਟਣੀ ਹੈ। ਗੁਰੂ ਰਾਮ ਦਾਸ ਜੀ ਦੇ ਇਸ ਹੁਕਮ :

'ਗੁਰ ਸਤਿਗੁਰ ਕਾ ਜੋ ਸਿਖ ਅਖਾਏ,
ਸੋ ਭਲਕੇ ਉਠਿ ਹਰਿ ਨਾਮ ਧਿਆਵੈ।
ਉਦਮ ਕਰੇ ਭਲਕੇ ਪ੍ਰਭਾਤੀ,
ਇਸਨਾਨ ਕਰੇ ਅੰਮ੍ਰਿਤ ਸਰ ਨਾਵੈ।'

ਨੂੰ ਦ੍ਰਿੜ੍ਹ ਕਰਨਾ ਹੈ। ਉਦਮ ਅਗੇ ਸਭ ਜ਼ੋਰ ਹਨ। ਅੰਮ੍ਰਿਤ ਵੇਲਾ ਨਹੀ ਖੁੰਝਾਉਣਾ। ਸਦਾ ਇਹ ਹੀ ਬਿਨਤੀ ਕਰਨੀ ਹੈ: 'ਵੰਞੁ ਮੇਰੇ ਆਲਸਾ ਤੁਧੁ ਪਾਸਿ ਬੇਨੰਤੀ।' ਸੁਚੇਤ ਰਹਿਣਾ ਹੈ। ਸੁਚੇਤ ਰਹਿਣ ਬਾਰੇ ਸਾਡੇ ਰਹਿਤਨਾਮੇ ਆਖਦੇ ਹਨ ਕਿ ਜੇ ਕੋਈ ਸਿੱਖ ਪਹਿਰ ਰਾਤ ਰਹਿੰਦੀ, ਮਸਿਆ ਦੀ ਰਾਤ ਇਸ਼ਨਾਨ ਕਰਨ ਜਾਏ, ਫਿਰ ਕਛਿਹਰਾ ਪੁਠਾ ਪਾ ਲਏ ਤਾਂ ਉਹ ਤਨਖ਼ਾਹੀਆ ਹੈ। ਇਸ ਦਾ ਮੋਟਾ ਭਾਵ ਸੀ ਸਿੱਖ ਨੇ ਸੁਚੇਤ ਰਹਿਣਾ ਹੈ। ਹੋਲਗੜ੍ਹ ਨਹੀਂ ਛੱਡਣਾ, ਹੋਲਗੜ੍ਹ ਵਿਚ ਰਹਿਣਾ ਹੈ। ਕੌਮਾਂ ਆਲਸ ਵਿਚ ਪਈਆਂ ਸਦੀਆਂ ਤਕ ਗੁਲਾਮ ਹੋ ਜਾਂਦੀਆਂ ਹਨ। ਹੋਲਗੜ੍ਹ ਤੋਂ ਹੀ ਹੋਲਾ ਮਹੱਲਾ ਉਠਿਆ ਸੀ। ਸਿੱਖ ਨੂੰ ਹੱਲਾ ਕਰਨ ਦੀ ਜਾਚ ਅਤੇ ਹੱਲਾ ਕਿਥੇ ਕਰਨਾ ਹੈ, ਦਾ ਪਤਾ ਹੋਣਾ ਚਾਹੀਦਾ ਹੈ। ਹਿੰਦੁਸਤਾਨ ਸਦੀਆਂ ਤਕ ਗੁਲਾਮ ਰਿਹਾ ਕਿਉਂਕਿ ਇਸ ਨੂੰ 'ਮਹੱਲਾ' ਚਾੜ੍ਹਨ ਦੀ ਜਾਚ ਨਹੀਂ ਸੀ। ਗਵਾਂਢੀ ਦੀ ਦੁਰਦਸ਼ਾ ਦੇਖ ਇਸ ਨੂੰ ਹਲੂਣਾ ਨਹੀਂ ਸੀ ਮਿਲਦਾ। ਇਸ ਨੂੰ ਪਤਾ ਹੀ ਨਹੀਂ ਸੀ ਲਗਦਾ ਕਿ ਸ਼ਤਰੂ ਕਿਹੜੇ ਦਰਵਾਜ਼ੇ ਤੋਂ ਆ ਰਿਹਾ ਹੈ। ਇਹ ਪਹਿਲਾ 'ਦਰਾ' ਨਾ ਰੋਕ ਸਕਿਆ, ਫਿਰ ਸਮੁੰਦਰੀ ਤਾਕਤ ਦੀ ਮਹੱਤਤਾ ਨਾ ਸਮਝ ਸਕਿਆ ਤੇ ਫਿਰ ਹਿਮਾਲਾ ਦੀ ਬਰਫ ਪਿਘਲਦੀ ਨਾ ਦੇਖ ਸਕਿਆ। ਸੋ 'ਹੋਲਾ ਮਹੱਲਾ', ਚਾੜ੍ਹੀ ਰਖਣਾ ਹੈ ਤਾਂ ਕਿ ਦੁਸ਼ਮਣ ਸਾਡੇ ਅਵੇਸਲਾ-ਪਨ ਤੇ ਕਮਜ਼ੋਰੀ ਦਾ ਲਾਭ ਕਦੀ ਵੀ ਉਠਾ ਨਾ ਸਕੇ। 'ਖ਼ਾਲਸਾ ਸੋ ਜੋ ਕਰੇ ਨਿਤ ਜੰਗ—ਖ਼ਾਲਸਾ ਸੋ ਜੋ ਚੜ੍ਹੇ ਤੁਰੰਗ,' ਗੁਰੂ ਦਾ ਫ਼ਰਮਾਨ ਹੈ। ਖ਼ਾਲਸਾ ਸਦਾ ਤਿਆਰ-ਬਰ-ਤਿਆਰ ਹੈ ਕਿਉਂਕਿ ਉਹ ਹੋਲ ਗੜ੍ਹ ਨਹੀਂ ਛੱਡਦਾ।

ਸਿੱਖ ਦਾ ਵਾਸਾ ਤੀਸਰੇ ਕਿਲ੍ਹੇ ਲੋਹ ਗੜ੍ਹ ਵਿਚ ਹੈ। ਗੁਰੂ ਹਰਗੋਬਿੰਦ ਜੀ ਨੇ ਅੰਮ੍ਰਿਤਸਰ 'ਲੋਹ ਗੜ੍ਹ' ਬਣਾ ਕੇ ਪੂਰਨੇ ਪਾ ਦਿੱਤੇ ਸਨ। ਪਿਉ ਦਾਦੇ 'ਜੇਵਿਹਾ ਪੋਤਰਾ ਪਰਵਾਣੁ' ਆਪਣੇ ਦਾਦੇ ਗੁਰੂ ਹਰਿਗੋਬਿੰਦ ਜੀ ਦੇ ਪੂਰਨੇ ਤੇ ਟੁਰਦੇ ਹੋਏ ਆਪ ਜੀ ਨੇ ਲੋਹ ਗੜ੍ਹ ਬਣਾਇਆ। ਅਣਖ ਦੀ ਰਾਖੀ ਲਈ ਲੋਹਾ ਲੈਣ ਤੋਂ ਸੰਕੋਚ ਨਹੀਂ ਕਰਨਾ। ਅਣਖ ਸਭ ਤੋਂ ਉੱਚੀ ਹੈ। 'ਜੇ ਜੀਵੈ ਪਤਿ ਲਥੀ ਜਾਇ, ਸਭ ਹਰਾਮੁ ਜੇਤਾ ਕਿਛੁ ਖਾਇ।'

ਜੇ ਜੀਂਦਿਆਂ ਹੀ ਕਿਸੇ ਪਗੜੀ ਉਤਾਰ ਲਈ ਤਾਂ ਜੀਉਣਾ ਕਿਸ ਅਰਥ। ਸਿੱਖ ਨੇ ਸ਼ਸਤ੍ਰ ਚੁਕਦਿਆਂ ਨਹੀਂ ਝਿਜਕਣਾ। ਲੋਹਾ ਭਰਮਾਂ ਨੂੰ ਕੁੱਟਦਾ ਹੈ। ਸਿੱਖ 'ਲੋਹ ਗੜ੍ਹ' ਬਣਾ ਕੇ ਭਰਮ ਗੜ੍ਹ ਨੂੰ ਤੋੜ ਦਿੰਦਾ ਹੈ। ਸਰਬ ਲੋਹ ਦਾ ਬਾਟਾ, ਸਰਬ ਲੋਹ ਦਾ ਖੰਡਾ ਹੀ ਅੰਮ੍ਰਿਤ ਬਣਾਂਦੇ ਹਨ। ਸਰਬ ਲੋਹ ਦੀ ਕਿਰਪਾਨ ਤੇ ਸਰਬ ਲੋਹ ਦਾ ਕੜਾ ਹੀ ਸਿੱਖ ਦੀ ਰਹਿਤ ਦੇ ਚਿੰਨ੍ਹ ਹਨ। ਕੜਾ ਪਹਿਣ ਸਿੱਖ ਦੇ ਬਾਜ਼ੂ ਲੋਹੇ ਦੇ ਹੋ ਗਏ ਹਨ। ਉਸ ਨੂੰ ਕਿਸੇ ਦੀ ਪ੍ਰਵਾਹ ਨਹੀਂ। 'ਪ੍ਰਵਾਹ ਨਾ ਹੀ ਕਿਸੈ ਕੇਰੀ ਬਾਝ ਸਚੇ ਨਾਇ।' ਕਿਉਂਕਿ 'ਸਰਬ ਲੋਹ ਕੀ ਰਛਾ' ਜੁ ਮੰਗ ਲਈ ਹੈ। ਇਹ ਲੋਹਾ ਇਸ ਦੀ ਕਾਇਰਤਾ ਦੂਰ ਕਰ ਦਿੰਦਾ ਹੈ। ਇਹ 'ਲੋਹ ਗੜ੍ਹ' ਕਾਇਰਤਾ ਨੂੰ ਝਾੜ ਫੂਕ ਕੇ ਬਾਹਰ ਸੁੱਟ ਦੇਂਦਾ ਹੈ :

'ਗਿਆਨ ਕੀ ਬਢਨੀ ਮਨੋ ਹਾਥ ਲੈ,
ਕਾਤਰਤਾ ਕੁਤਵਾਰ ਬੁਹਾਰੈ।'

ਇੰਝ 'ਖੜਗ ਕੇਤ ਕੀ ਸਰਨ ਲੈ' ਸਿੱਖ ਸਰਬ ਠੌਰ ਉਸ ਵਾਹਿਗੁਰੂ ਦੀ ਸਹਾਇਤਾ ਮੰਗਦਾ ਹੈ।

ਚੌਥਾ ਗੜ੍ਹ ਹੈ 'ਫਤਹ' ਦਾ। ਸਿੱਖ ਆਸ਼ਾਵਾਦੀ ਹੈ, ਚੜ੍ਹਦੀਆਂ ਕਲਾ ਵਿਚ ਰਹਿਣ ਵਾਲਾ ਜੀਵ ਹੈ। ਵਾਹਿਗੁਰੂ ਦੀ ਓਟ ਮੰਗਦਾ ਹੈ, ਇਸ ਲਈ 'ਫਤਹ' ਵੀ ਵਾਹਿਗੁਰੂ ਦੀ ਹੀ ਕਹਿੰਦਾ ਹੈ। 'ਨਿਸਚੈ ਕਰ ਆਪਨੀ ਜੀਤ ਕਰੋਂ' ਇਸ ਦਾ ਕੌਮੀ ਤਰਾਨਾ ਹੈ। ਫ਼ਤਹ ਸਦਾ ਨਿਸ਼ਚੇ ਦੇ ਹੀ ਕਦਮ ਚੁੰਮਦੀ ਹੈ। ਖਾਲਸੇ ਦੇ ਪਿਤਾ ਨੇ ਪੁੱਤਰ ਵਾਰ, ਸਮੇਂ ਦੀ ਹਕੂਮਤ ਦੇ ਪਾਤਸ਼ਾਹ ਨੂੰ 'ਫ਼ਤਹ ਨਾਮਾ' ਤੇ 'ਜ਼ਫ਼ਰ ਨਾਮਾ' ਹੀ ਲਿਖਿਆ ਸੀ। ਸਿੱਖ ਦੀ ਨਿਤ ਦੀ ਅਰਦਾਸ 'ਫਤਹ ਨਾਮਾ' ਹੀ ਹੈ।

ਇਨ੍ਹਾਂ ਚਾਰਾਂ ਤੋਂ ਉੱਚਾ ਹੈ ਪੰਜਵਾਂ 'ਕੇਸ ਗੜ੍ਹ'। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਨੂ 'ਆਪ ਪ੍ਰਮੇਸ਼ਰ' ਬਣਾਉਣ ਲਈ ਹੀ ਕੇਸ ਬਖ਼ਸ਼ੇ ਸਨ। ਰਬ ਦਾ ਰੂਪ ਹੈ 'ਸੋਹਣੇ ਨਕ ਜਿਨ ਲੰਮੜੇ ਵਾਲਾ'। 'ਖੂਬ ਤੇਰੀ ਪਗੜੀ' ਉਸ ਦਾ ਸ੍ਵਰੂਪ ਹੈ। ਸਿੱਖ ਨੇ ਉਸ ਦੇ ਰੂਪ ਨੂੰ ਧਾਰਨ ਕਰਨਾ ਹੈ, ਛੋੜਨਾ ਨਹੀਂ। ਖਾਲਸਾ ਵਾਹਿਗੁਰੂ ਦਾ ਹੈ ਇਸ ਲਈ ਉਸ ਦਾ ਹੋ ਕੇ ਦੱਸਣਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵਾਹਿਗੁਰੂ ਦੇ ਪ੍ਰਤੱਖ ਦਰਸ਼ਨ ਕੀਤੇ ਸਨ ਤੇ ਸਾਡੇ ਉਤੇ ਬਖ਼ਸ਼ਸ਼ ਕਰਦੇ ਹੋਏ ਸਾਨੂੰ ਸਭ ਨੂੰ ਕਰਵਾਏ ਹਨ। ਕੇਸ ਖ਼ੂਬਸੂਰਤੀ ਦਾ ਚਿੰਨ੍ਹ ਮਿੱਥੇ ਗਏ ਹਨ। ਇਸ ਨੂੰ ਅੰਗਰੇਜ਼ੀ ਵਿਚ ਖ਼ੂਬਸੂਰਤੀ ਦੀ ਅੰਤਮ ਟੀਸੀ ਆਖਿਆ ਗਿਆ ਹੈ। (Culture of Beauty in Ultimate Sense)। ਫਿਰ ਕੇਸ ਉਤਪਤੀ, ਵਿਕਾਸ ਅਤੇ ਜੀਉਣ ਦੇ ਚਿੰਨ੍ਹ ਹਨ। ਕੇਸ ਸਿੱਖ ਨੂੰ ਸੰਸਾਰੀ ਰਹਿਣ ਦੀ ਪ੍ਰੇਰਨਾ ਤੇ ਹੁਕਮ ਦੇਂਦੇ ਹਨ। 'ਪਰਵਿਰਤੀ ਕਰਮ' ਦ੍ਰਿੜ੍ਹਾਉਂਦੇ ਹਨ। ਹਿੰਦ ਦਾ ਧਾਰਮਿਕ ਦਰਸ਼ਨ ਇਹ ਕਹਿੰਦਾ ਹੈ ਕਿ ਜੋ ਸਨਿਆਸੀ ਹੋ ਜਾਂਦਾ ਸੀ, ਉਹ ਹੀ ਵਾਲ ਪੁੱਟਦਾ ਜਾਂ ਕਟਾਉਂਦਾ ਸੀ। ਇਹ ਇਤਿਹਾਸਕ ਸਚਾਈ ਹੈ ਕਿ ਜਦ ਬੁੱਧ ਜੀ ਨੇ ਮਹਾ-ਅਭਿਨਿਸ਼-ਕਰਮਣ ਕੀਤਾ ਤਾਂ ਪਹਿਲਾਂ ਜੂੜਾ ਕਟਿਆ। ਕੇਸ ਜੀਵਨ, ਉਪਜ ਤੇ ਜਿਨਸੀ ਹਰਕਤ ਦੇ ਚਿੰਨ੍ਹ ਸਨ ਤੇ 'ਗੌਤਮ' ਸਭ ਕੁਝ ਛੱਡ ਜਾ ਰਹੇ ਧਨ। ਜਦ ਉਨ੍ਹਾਂ ਬੁੱਧ ਦੀ

ਪਦਵੀ ਪਾ ਲਈ ਤਾਂ ਫਿਰ ਜੂੜਾ ਦਿਖਾਇਆ ਗਿਆ। ਸਿੱਖ ਨੇ ਉਹ ਗਿਆਨ ਗੁਰੂ ਕੋਲੋਂ ਪਾ ਲਿਆ ਹੈ। 'ਕੇਸ ਗੜ੍ਹ' ਵਿਚ ਪੁੱਜ ਗਿਆ ਹੈ। 'ਯੋਗੀਆਂ ਦੇ ਯੋਗੇਸ਼ਵਰ' ਸ਼ਿਵਜੀ ਦਾ ਜੂੜਾ ਦਿਖਾਉਣਾ ਇਸੇ ਗੱਲ ਦਾ ਲਖਾਇਕ ਹੈ। ਸਭ ਤੋਂ ਵਿਸਮਾਦੀ ਗੱਲ ਗੰਗਾ ਸ਼ਿਵਜੀ ਦੇ ਜੂੜੇ ਵਿਚੋਂ ਹੀ ਨਿਕਲਦੀ ਦਿਖਾਈ ਜਾਂਦੀ ਹੈ ਅਤੇ ਗੁਰੂ ਜੀ ਨੇ ਅੰਮ੍ਰਿਤ ਦੀ ਅਮਿਟ ਧਾਰ ਦੀ ਬਖਸ਼ਸ਼ ਵੀ ਕੇਸ ਗੜ੍ਹ ਦੇ ਅਸਥਾਨ ਤੋਂ ਕੀਤੀ। ਯਾਦ ਰਹੇ ਕਿ ਕੇਸ ਰੱਖਣ ਦਾ ਹੁਕਮ ਗੁਰੂ ਪਾਤਸ਼ਾਹ ਨੇ ੯ ਸਾਲ ਦੀ ਉਮਰ ਵਿਚ ਕਰ ਦਿੱਤਾ ਸੀ। ਅੰਮ੍ਰਿਤ ਇਕ ਐਸੀ 'ਗੰਗਾ' ਹੈ ਜੋ ਸਿਰਫ਼ ਪਾਪ ਹੀ ਨਹੀਂ ਕੱਟਦੀ ਸਗੋਂ ਪਾਪੀਆਂ ਦਾ ਨਾਸ਼ ਵੀ ਕਰਦੀ ਹੈ।

ਯੂਨਾਨੀ ਸਭਿਅੜਾ ਦੀ ਉੱਚਤਾ ਦਾ ਰੁਹਬ ਪਾਉਣ ਤੇ ਆਪਣੇ ਆਪ ਨੂੰ ਸਰਬ-ਵਿਆਪੀ ਤੇ ਵਕਤ ਨੂੰ ਰੋਕਣ ਵਾਲਾ ਦਰਸਾਉਣ ਲਈ ਸਕੰਦਰ ਨੇ ਦਾੜ੍ਹੀ ਮੁਨਾਉਣ ਦਾ ਰਿਵਾਜ ਪਾਇਆ ਸੀ। ਜਬਰਨ ਦਾੜ੍ਹੀ ਮੁਨਣ ਦੇ ਹੁਕਮ ਦਿੱਤੇ ਸਨ। ਉਸ ਦੇ ਹੱਲੇ ਤੋਂ ਕੋਈ ਵਿਰਲਾ ਹੀ ਬਚ ਸਕਿਆ।

**'ਕੇਸ ਗੜ੍ਹ, ਇਹ ਦ੍ਰਿੜ੍ਹ ਕਰਾ ਰਿਹਾ ਹੈ ਕਿ ਸਿੱਖ ਨੇ ਆਪਣਾ ਇਸ਼ਟ, ਆਪਣੀ ਹੋਂਦ, ਆਪਣਾ ਕਲਚਰ, ਆਪਣੀ ਸੰਸਕ੍ਰਿਤੀ, ਆਪਣਾ ਆਦਰਸ਼, ਕੇਸ ਰੱਖ ਸਾਂਭ ਕੇ ਰੱਖਣੇ ਹਨ। ਕੇਸ ਸੰਸਾਰ ਦੇ ਲੋਕਾਂ ਉੱਤੇ ਪਰਗਟਾ ਕਰ ਰਹੇ ਹਨ ਕਿ ਸਿੱਖ ਨਿਆਰਾ ਹੈ। ਕਿਸੇ ਦਾ ਅਧੀਨ ਜਾਂ ਦੁਬੇਲ ਨਹੀਂ।'** ਇਸ ਮਾਰੂਥਲ ਵਿਚ ਉਸ ਨੂੰ ਕੋਈ ਸੇਕ ਨਹੀਂ ਲੱਗਾ, ਉਹ ਨਖ਼ਲਸਤਾਨ ਵਾਂਗੂ ਠੰਢਾ, ਮਿੱਠਾ ਤੇ ਸ਼ਕਤੀਵਾਨ ਹੈ। 'ਕੇਸ ਗੜ੍ਹ' ਇਸ ਗੱਲ ਦਾ ਚਿੰਨ੍ਹ ਹੈ ਕਿ ਨਾ ਸਿੱਖ ਨੇ ਕੇਸ ਛੋੜਨੇ ਹਨ ਤੇ ਨਾ ਛੋੜਨ ਦੇਣੇ ਹਨ। 'ਕੇਸ ਗੜ੍ਹ' ਬਣਾ ਕੇ ਗੁਰੂ ਜੀ ਨੇ ਦੂਰ ਦ੍ਰਿਸ਼ਟੀ ਤੋਂ ਕੰਮ ਲਿਆ। ਕਿਲ੍ਹੇ ਦੀ ਸਿਫ਼ਤ ਹੈ ਕਿ ਜਦੋਂ ਬਾਹਰੋਂ ਗੋਲਾਬਾਰੀ ਹੋਵੇ ਤਾਂ ਵੀ ਤਰੇੜਾਂ ਦਿੱਸ ਪੈਂਦੀਆਂ ਹਨ ਤੇ ਜੇ ਕੋਈ ਪਾੜ ਲਗਾ ਕੇ ਨੱਸ ਭੱਜਣਾ ਚਾਹੇ ਤਾਂ ਵੀ ਪਤਾ ਲੱਗ ਜਾਂਦਾ ਹੈ। ਇਹ ਕੇਸ ਜਦ ਛੋੜੇ ਹੋਏ ਦਿੱਸਦੇ ਹਨ ਤਾਂ ਕਿਲ੍ਹੇ ਦੇ ਰਾਖਿਆਂ ਨੂੰ ਫੱਟ ਸੁਚੇਤ ਹੋ ਜਾਣਾ ਚਾਹੀਦਾ ਹੈ ਕਿ ਕਿਲ੍ਹੇ ਵਿਚ ਪਾੜ ਲੱਗ ਰਹੀ ਹੈ ਤੇ ਜੇ ਕੋਈ ਕੇਸ ਕਟਾ ਨੱਸੇ ਤਾਂ ਹੋਰ ਹੁਸ਼ਿਆਰ ਹੋ ਜਾਣਾ ਚਾਹੀਦਾ ਹੈ ਕਿ ਬਾਹਰੋਂ ਹਮਲਾ ਤੇਜ਼ ਹੋ ਰਹਿਆ ਹੈ। 'ਕੇਸ ਗੜ੍ਹ' ਵਿਚ ਪਈਆਂ ਹੋਈਆਂ ਤਰੇੜਾਂ ਦੀ ਮੁਰੰਮਤ ਕੌਮ ਨੂੰ ਸਾਂਝੇ ਉੱਦਮ ਤੇ ਹੱਲੇ ਨਾਲ ਕਰਨੀ ਚਾਹੀਦੀ ਹੈ। 'ਕੇਸ ਗੜ੍ਹ' ਉੱਤੇ ਕਿਸੇ ਸ਼ਤਰੂ ਦਾ ਕਬਜ਼ਾ ਸਿੱਧਾ ਅਨੰਦਗੜ੍ਹ ਉੱਤੇ ਹਮਲਾ ਹੈ, ਧਰਮ ਉੱਤੇ ਚੋਟ ਹੈ ਤੇ ਅਨੰਦਪੁਰ ਕਬਜ਼ੇ ਕਰਨ ਵਾਲੀ ਗੱਲ ਹੈ। ਜੇ ਕੋਈ ਕੇਸ ਕਟਾ ਕੇ ਨੱਸ ਰਿਹਾ ਹੈ ਤਾਂ ਇਸ ਗੱਲ ਦਾ ਸੂਚਕ ਹੈ ਕਿ ਉਹ ਬਾਹਰਲੇ ਹਮਲੇ ਦੀ ਤਾਬ ਨਹੀਂ ਲਿਆ ਸਕਿਆ। ਵੈਰੀ ਨੂੰ ਰੋਕਣ ਲਈ ਜੁਆਬੀ ਹਮਲਾ ਵੀ ਜ਼ਰੂਰੀ ਹੈ। ਕੇਸ ਗੜ੍ਹ ਕਿਸੇ ਸ਼ਕਲ ਵਿਚ ਨਹੀਂ ਛਡਣਾ।

ਸਭ ਤੋਂ ਉੱਚਾ ਗੜ੍ਹ ਹੈ 'ਆਨੰਦ' ਦਾ। ਸਿੱਖ ਦਾ ਆਦਰਸ਼ ਵੀ ਉੱਚਾ ਹੈ। ਆਨੰਦ ਸਾਹਿਬ ਸਾਡੇ ਨਿੱਤ ਨੇਮ ਦੀ ਇਕ ਮੁਖ ਬਾਣੀ ਹੈ। ਗੁਰਦੁਆਰੇ ਵਿਚ ਰਲ ਕੇ

ਵੀ ਪੜ੍ਹਦੇ ਹਾਂ। ਖ਼ੁਸ਼ੀ, ਗ਼ਮੀ ਹਰ ਸਮੇਂ ਇਸ ਦਾ ਸਹਾਰਾ ਲੈਂਦੇ ਹਾਂ। ਆਨੰਦ ਸਾਹਿਬ ਦੀਆਂ ਚਾਲੀ ਪਉੜੀਆਂ ਹਨ। 'ਅਨੰਦ ਗੜ੍ਹ' ਦੀਆਂ ੧੩੭ ਹਨ। ਸਿੱਖ ਨੇ ਉਹ ਸਾਰੀਆਂ ਸਿਖਿਆਵਾਂ ਦਾ ਧਾਰਨੀ ਬਣਨਾ ਹੈ ਜਿਨ੍ਹਾਂ ਦਾ ਵਰਨਣ ਗੁਰੂ ਅਮਰ ਦਾਸ ਜੀ ਨੇ ਅਨੰਦ ਸਾਹਿਬ ਵਿਚ ਕੀਤਾ ਹੈ। 'ਏਤ ਰਾਹ ਪਤਿ ਪਉੜੀਆਂ ਚੜੀਐ ਹੋਇ ਇਕੀਸ'। ਉਸ ਰਾਹ ਤੇ ਚਲ ਕੇ 'ਅਨੰਦ ਗੜ੍ਹ' ਪੁਜ ਸਕੀਦਾ ਹੈ। ਜੇ ਕੋਈ ਇਕ ਵਾਰੀ ਅਨੰਦ ਗੜ੍ਹ ਪੁਜ ਗਿਆ ਉਸ ਨੂੰ ਕੋਈ ਸ਼ਤਰੂ ਭਾਵੇਂ ਉਹ ਕਿਤਨਾ ਬਲਵਾਨ ਹੋਵੇ ਕੁਝ ਨਹੀਂ ਆਖ ਸਕੇਗਾ, ਪੁੱਜ ਹੀ ਨਹੀਂ ਸਕੇਗਾ। ਭਾਵੇਂ ਭੁੱਖ ਆ ਜਾਏ, ਭਾਵੇਂ ਦੁੱਖ, ਭਾਵੇਂ ਤਰੇਹ ਸਤਾਇ, ਭਾਵੇਂ ਸਾਹਮਣੇ ਪਿਆਰੇ ਵਿਲਕ ਵਿਲਕ ਕੇ ਮਰ ਜਾਣ, ਭਾਵੇਂ ਕਮਜ਼ੋਰ ਨੱਸ ਜਾਣ, ਭਾਵੇਂ ਕੋਈ ਝਾਂਸੇ ਦੇਵੇ, ਭਾਵੇਂ ਕੋਈ ਭਰਮਾਏ, ਭਾਵੇਂ ਕੋਈ ਕਸਮਾਂ ਉਠਾਏ, ਅਨੰਦ ਗੜ੍ਹ ਨਹੀਂ ਛੱਡਣਾ। ਗੁਰੂ ਦਾ ਫ਼ੁਰਮਾਨ ਹੈ 'ਅਨੰਦ ਗੜ' ਵਿਚ ਟਿਕਿਆ ਮੁਲਖਈਆ ਭੱਜ ਜਾਏਗਾ, ਬਹੁਤੀ ਦੇਰ ਉਹ ਘੇਰਾ ਘਤ ਨਹੀਂ ਸਕੇਗਾ। ਸ੍ਰਿਸ਼ਟੀ ਦਾ ਰਾਜ ਮਿਲ ਜਾਏਗਾ। ਇਤਿਹਾਸ ਗਵਾਹੀ ਦੇਂਦਾ ਹੈ ਕਿ ਗੁਰੂ ਜੀ ਨੇ ਬਹੁਤ ਜ਼ੋਰ ਨਾਲ ਕਿਲ੍ਹਾ ਛੱਡ ਜਾਣ ਵਾਲਿਆਂ ਨੂੰ ਕਿਹਾ ਵੀ ਸੀ, 'ਅੱਠ ਦਿਨ ਹੋਰ ਟਿਕ ਜਾਓ, ਰਾਜ ਕਰੋਗੇ', ਜਦ ਉਨ੍ਹਾਂ ਬਹੁਤ ਜ਼ਿੱਦ ਕੀਤੀ ਸੀ ਤਾਂ ਗੁਰੂ ਜੀ ਨੇ ਅੱਠ ਪਹਿਰ ਹੋਰ ਟਿਕਣ ਲਈ ਕਿਹਾ ਸੀ। ਅੱਠ ਘੜੀਆਂ ਵੀ ਉਹ ਹੋਰ ਟਿਕਣ ਲਈ ਤਿਆਰ ਨਹੀਂ ਸਨ। ਅਨੰਦ ਗੜ੍ਹ ਛੱਡਣ ਨਾਲ ਦੁੱਖਾਂ ਦਾ ਇਤਿਹਾਸ ਆਰੰਭ ਹੋ ਗਿਆ। ਸਿੱਖ, ਸਾਹਿਬਜ਼ਾਦੇ, ਮਾਤਾ, ਪਿਆਰੇ ਸਭ ਕੁਰਬਾਨ ਹੋ ਗਏ।

ਸੋ, ਸਿੱਖ ਨੇ ਇਨ੍ਹਾਂ ਛੇਆਂ ਦਾ ਪਹਿਰਾ ਦੇ, ਮਜ਼ਬੂਤ ਰੱਖ, ਅਨੰਦਪੁਰ ਵਸਾਈ ਰੱਖਣਾ ਹੈ ਤੇ ਆਪ ਉਥੋਂ ਦਾ ਵਾਸੀ ਰਹਿਣਾ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦੀ ਵੀ ਵਾਸੀ ਹੈ ਤੇ ਖਾਲਸੇ ਦੀ ਵੀ।



## ੧੭ ਸ਼ਾਸਤਰ ਅਤੇ ਸ਼ਸਤਰ

ਕਈ ਸਦੀਆਂ ਪਹਿਲਾਂ ਹਿੰਦੁਸਤਾਨ ਵਾਸੀਆਂ ਨੂੰ ਕੁਰਕਸ਼ੇਤਰ ਦੇ ਮੈਦਾਨ ਵਿਚ ਇਕ ਉਪਦੇਸ਼ ਦਿੱਤਾ ਗਿਆ। ਵੇਦ ਵਿਆਸ ਜੀ ਨੇ ਉਸ ਉਪਦੇਸ਼ ਨੂੰ ਮਹਾਂ ਭਾਰਤ ਵਿਚ ਸਰਬੁਤਮ ਥਾਂ ਦਿੱਤੀ। ਵਿਨੋਭਾ ਜੀ ਦਾ ਖ਼ਿਆਲ ਹੈ ਕਿ ਉਸ ਉਪਦੇਸ਼ ਨੂੰ ਵੇਦ ਵਿਆਸ ਜੀ ਨੇ ਜਾਣ ਬੁਝ ਕੇ ਮਹਾਂ ਭਾਰਤ ਦੇ ਐਨ ਵਿਚਕਾਰ ਲਿਖਿਆ। ਉਨ੍ਹਾਂ ਦਾ ਭਾਵ ਸੀ ਕਿ ਉਸ ਉਪਦੇਸ਼ ਤੋਂ ਪਹਿਲਾਂ ਚੜ੍ਹਾਈ ਹੈ ਤੇ ਬਾਅਦ ਵਿਚ ਉਤਰਾਈ ਹੈ। ਜਾਂ ਵੇਦ ਵਿਆਸ ਦੀ ਨਜ਼ਰ ਵਿਚ ਉਹ ਉਪਦੇਸ਼ ਸਿਖਰ ਦਾ ਉਪਦੇਸ਼ ਸੀ। ਜਿਵੇਂ ਹਜ਼ਰਤ ਮੂਸਾ ਜੀ ਦੇ ਉਪਦੇਸ਼ਾਂ ਨੂੰ 'ਚੋਟੀ ਦੇ ਉਪਦੇਸ਼' ਕਿਹਾ ਜਾਂਦਾ ਹੈ। ਇਕ ਤਾਂ ਮੂਸਾ ਜੀ ਦੇ ਉਪਦੇਸ਼ ਪਹਾੜੀ ਉਤੇ ਖੜੇ ਕੇ ਦਿੱਤੇ ਗਏ ਸਨ, ਦੂਜੇ ਉਹ ਹੈ ਹੀ ਚੋਟੀ ਦੇ ਸਨ। ਇਸੇ ਤਰ੍ਹਾਂ 'ਉਚ ਕੋਟੀ ਦੇ ਉਪਦੇਸ਼' ਨੂੰ ਵੇਦ ਵਿਆਸ ਜੀ ਨੇ ਸਿਖਰ ਦੇ ਉਤੇ ਰਖਿਆ। ਉਨ੍ਹਾਂ ਉਪਦੇਸ਼ਾਂ ਨੂੰ ਅੱਜ 'ਗੀਤਾ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਉਨ੍ਹਾਂ ਸਿਖਰ ਦੇ ਉਪਦੇਸ਼ਾਂ ਵਿਚ ਇਕ ਉਪਦੇਸ਼ ਹੈ ਜੋ ਕ੍ਰਿਸ਼ਨ ਜੀ ਨੇ ਅਰਜਨ ਨੂੰ ਦਿੱਤਾ। ਅਰਜਨ ਜੀ ਨੇ ਜਦ ਵਾਰ-ਵਾਰ ਪੁਛ ਕੀਤੀ ਕਿ ਦੇਸ਼ ਤੇ ਆਈ ਬਿਪਤ ਨੂੰ ਰੋਕਣ ਦਾ ਸਦੀਵੀ ਇਲਾਜ ਕੀ ਹੈ ਤਾਂ ਕ੍ਰਿਸ਼ਨ ਜੀ ਨੇ ਫ਼ਰਮਾਇਆ ਕਿ ਬਿਪਤਾਵਾਂ ਤੋਂ ਬਚਾਉਣ ਦਾ ਇਕ ਹੀ ਨੁਸਖਾ ਹੈ ਅਤੇ ਉਹ ਹੈ 'ਅਗੇ ਸ਼ਾਸਤਰ ਰਖੋ—ਪਿਛੇ ਸ਼ਸਤਰ।' ਗੀਤਾ ਦੇ ਆਖਰੀ ਸ਼ਲੋਕ ਦਾ ਭਾਵ ਹੀ ਇਹ ਹੈ ਕਿ 'ਕ੍ਰਿਸ਼ਨ ਤੇ ਅਰਜਨ' ਇਕੱਠੇ ਰਖਿਆਂ ਹੀ ਸੁਰੱਖਿਆ ਹੈ।

ਬਦ-ਕਿਸਮਤੀ ਨੂੰ ਬੁੱਧ ਜੀ ਦੇ ਪਿੱਛੇ ਲਗ ਕੇ ਹਿੰਦੁਸਤਾਨ ਸ਼ਸਤਰ ਭੁਲ ਬੈਠਾ ਅਤੇ ਐਸਾ ਭੁਲਿਆ ਕਿ ਉਸ ਨੂੰ ਸ਼ਸਤਰ ਫੜਨ ਦੀ ਜਾਚ ਹੀ ਭੁਲ ਗਈ। ਅਸ਼ੋਕ ਨੇ ਮਹਿੰਦਰੂ ਘਾਟ ਪਟਨਾ ਤਲਵਾਰ ਗੰਗਾ ਵਿਚ ਸੁਟ ਦਿੱਤੀ।[1] ਸੰਸਾਰ ਵਿਚ ਜਦ ਸ਼ਸਤਰਾਂ ਦੀ ਦੌੜ ਸ਼ੁਰੂ ਹੋਈ ਤਾਂ ਹਿੰਦੁਸਤਾਨ ਬਹੁਤ ਹੀ ਪਿਛੇ ਰਹਿ ਗਿਆ। ਸਕੰਦਰ ਤੇਜ਼

1. ਗੁਰੂ ਗੋਬਿੰਦ ਸਿੰਘ ਜੀ ਨੇ ਗੋਬਿੰਦ ਘਾਟ, ਉਸੇ ਗੰਗਾ ਵਿਚ ਪਾਏ ਕੰਘਣ ਵਗਾਹ ਮਾਰੇ ਤੇ ਤਲਵਾਰ ਕ੍ਰਿਪਾਨ ਦਾ ਰੂਪ ਕਰ ਫੇਰ ਫੜਾ ਦਿੱਤੀ।

ਰਫ਼ਤਾਰ ਘੋੜਿਆਂ ਨਾਲ ਆਇਆ ਤਾਂ ਅਸੀਂ ਅਜੇ ਭਾਰੀ ਭਰਕਮ ਰੱਥਾਂ ਅਤੇ ਹਾਥੀਆਂ ਉਤੇ ਹੀ ਸੀਮਤ ਸਾਂ। ਵਕਤ ਦਾ ਪ੍ਰਸਿਧ ਜਰਨੈਲ ਪੋਰਸ ਵੀ ਸਕੰਦਰ ਦਾ ਹੱਲਾ ਸਹਾਰ ਨਾ ਸਕਿਆ। ਫਿਰ ਬਾਬਰ ਦੇ ਹੱਲੇ ਵੇਲੇ ਇਹੋ ਕਹਾਣੀ ਦੁਹਰਾਈ ਗਈ। ਗੁਰੂ ਨਾਨਕ ਜੀ ਨੇ ਸਾਖੀ ਭਰੀ ਹੈ। ਉਹ ਫ਼ਰਮਾਉਂਦੇ ਹਨ ਕਿ ਜਦ ਮੁਗ਼ਲ ਤੇ ਪਠਾਨਾਂ ਦੀ ਲੜਾਈ ਹੋਈ ਤਾਂ ਪਠਾਨ ਹਾਰ ਗਏ। ਹਾਰ ਦੇ ਕਈ ਕਾਰਨਾਂ ਵਿਚ ਇਕ ਵੱਡਾ ਕਾਰਨ ਇਹ ਵੀ ਸੀ ਕਿ ਪਠਾਨ ਜਿਨ੍ਹਾਂ ਕੋਲ ਹਕੂਮਤ ਸੀ ਉਹ ਪਾਨੀਪਤ ਦੇ ਮੈਦਾਨ ਵਿਚ ਹਾਥੀਆਂ ਤੇ ਰਥਾਂ ਨਾਲ ਆਏ ਤੇ ਦੂਸਰੇ ਪਾਸੇ ਮੁਗ਼ਲਾਂ ਦੀਆਂ ਤੋਪਾਂ ਅਗੇ ਹਾਥੀ ਟਿਕ ਨਾ ਸਕੇ ਤੇ ਹਾਥੀਆਂ ਨੇ ਹੀ ਦਸਤਿਆਂ ਨੂੰ ਲਿਤਾੜ ਕੇ ਦੁਸ਼ਮਣ ਦੀ ਸਗੋਂ ਮਦਦ ਕੀਤੀ। ਗੁਰੂ ਨਾਨਕ ਜੀ ਲਿਖਦੇ ਹਨ :

'ਮੁਗਲ ਪਠਾਨਾਂ ਭਈ ਲੜਾਈ,
ਰਣ ਮਹਿ ਤੇਗ ਵਗਾਈ।
ਉਨ੍ਹੀ ਤੁਪਕ ਤਾਣਿ ਚਲਾਈ,
ਉਨ੍ਹੀ ਹਸਤ ਚਿੜ੍ਹਾਈ।
ਜਿਨ ਕੀ ਚੀਰੀ ਦਰਗਾਹ ਪਾਟੀ,
ਤਿਨਾ ਮਰਣਾ ਭਾਈ।'

(ਆਸਾ ਮਹਲਾ ੧)

ਫਿਰ ਆਉਣ ਵਾਲੇ ਜ਼ਮਾਨੇ ਵਿਚ ਮੁਗ਼ਲ ਇਕ ਸਮੁੰਦਰੀ ਤਾਕਤ ਨਾ ਬਣ ਸਕੇ। ਅਤੇ ਸਮੁੰਦਰ ਦੀ ਸਭ ਤੋਂ ਵੱਡੀ ਤਾਕਤ ਅੰਗਰੇਜ਼ ਨੇ ਹਿੰਦੁਸਤਾਨ ਨੂੰ ਗ਼ੁਲਾਮ ਬਣਾ ਲਿਆ। ਅੱਜ ਵੀ ਅਸਾਂ ਖੁੱਸੀ ਹੋਈ ਧਰਤੀ ਵਾਪਸ ਲੈਣੀ ਹੈ ਤਾਂ ਵਕਤ ਦੀ ਦੌੜ ਨਾਲ ਨੱਸਣਾ ਪਵੇਗਾ। ਗੱਲ ਕੀ ਹਿੰਦੁਸਤਾਨ ਦੇ ਆਗੂਆਂ ਨੇ ਕਦੇ ਵੀ ਸ਼ਸਤਰ ਨੂੰ ਸਾਹਮਣੇ ਨਾ ਰਖਿਆ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਲੋੜ ਨੂੰ ਮੁੱਖ ਰੱਖਦਿਆਂ ਹੋਇਆਂ ਹੀ ਸ਼ਸਤਰ ਵਿਦਿਆ ਉਤੇ ਜ਼ੋਰ ਦਿੱਤਾ। 'ਮੇਰੀ ਪਿਆਰੀ ਭੇਟਾ ਚੰਗਾ ਸ਼ਸਤਰ' ਗੁਰੂ ਜੀ ਸਦਾ ਆਖਿਆ ਕਰਦੇ ਸਨ। ਸ਼ਸਤਰਾਂ ਦੀ ਨਵੀਨ ਵਿਦਿਆ ਨੂੰ ਸਿਖਣਾ ਉਹ ਧਰਮ ਸਮਝਦੇ ਸਨ। 'ਸਰਬ ਲੋਹ ਕੀ ਰਛਾ ਹਮ ਨ' ਉਹਨਾਂ ਦਾ ਮੂੰਹ ਚੜ੍ਹਿਆ ਨਾਅਰਾ ਸੀ। 'ਸ਼ਸਤਰ ਨਾਮ ਮਾਲਾ' ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਹਰ ਸ਼ਸਤਰ ਦੀ ਵਡਿਆਈ ਕੀਤੀ ਅਤੇ ਸਿੱਖਾਂ ਨੂੰ ਸ਼ਸਤਰ ਵਿਦਿਆ ਵਿਚ ਪ੍ਰਬੀਨ ਹੋਣ ਦੀ ਪ੍ਰੇਰਨਾ ਦਿੱਤੀ। ਸਭ ਤੋਂ ਉਤੇ ਜਦ ਅੰਮ੍ਰਿਤ ਛਕਾਉਣ ਦਾ ਸਮਾਂ ਆਇਆ ਤਾਂ ਆਪ ਜੀ ਨੇ 'ਖੰਡੇ ਦਾ ਅੰਮ੍ਰਿਤ' ਛਕਾ ਕੇ ਕਸਰ ਪੂਰੀ ਕਰ ਦਿੱਤੀ। ਸ਼ਸਤਰ ਨੂੰ ਘੋਲ ਕੇ ਪਿਲਾਇਆ ਤਾਕਿ ਸਦੀਆਂ ਦੀ ਭਰੀ ਬੁਜ਼ਦਿਲੀ ਨਿਕਲ ਜਾਏ। 'ਖੰਡਾਕੁਲ ਖਾਲਸਾ' ਪੈਦਾ ਕੀਤਾ ਜਿਸ ਨੇ ਸ਼ਸਤਰ ਨੂੰ ਸਾਹਮਣੇ ਰਖਿਆ। ਸ਼ਸਤਰ ਨੂੰ ਸਰੀਰ ਦਾ ਅੰਗ ਬਣਾਇਆ।

ਸ਼ਸਤਰ ਦੇ ਨਾਲ ਸ਼ਾਸਤਰ ਦੀ ਲੋੜ ਵੀ ਪੂਰੀ ਤਰ੍ਹਾਂ ਮਹਿਸੂਸ ਕੀਤੀ। ਜਿਸ ਤਰ੍ਹਾਂ ਹਿੰਦੁਸਤਾਨ ਸ਼ਸਤਰ ਦਾ ਧਿਆਨ ਗਵਾ ਬੈਠਾ ਸੀ ਉਸੇ ਤਰ੍ਹਾਂ ਵੇਦ ਸ਼ਾਸਤਰ ਦੇ ਤੱਤ ਨੂੰ ਭੁਲਾ ਬੈਠਾ ਸੀ। ਗੁਰੂ ਅਮਰ ਦਾਸ ਜੀ ਨੇ ਠੀਕ ਲਿਖਿਆ ਹੈ ਕਿ 'ਸਿਮ੍ਰਿਤ ਸ਼ਾਸਤਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨਾ ਜਾਣੀ।' 'ਬੇਦ ਕਤੇਬ ਇਫਤਰਾ ਭਾਈ' ਦੀ ਗੱਲ ਭਗਤ ਕਬੀਰ ਜੀ ਨੇ ਆਖੀ। ਜਿਸ ਤਾਲੀਮ ਨੇ ਜ਼ਿੰਦਗੀ ਨੂੰ ਬੰਧਨਾਂ ਤੋਂ ਆਜ਼ਾਦ ਕਰਨਾ ਸੀ ਉਸੇ ਤਾਲੀਮ ਨੇ ਮਨੁੱਖ ਨੂੰ ਕੈਦ ਕਰ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਘਾਟ ਨੂੰ ਮਹਿਸੂਸ ਕਰ ਕੇ ਗੁਰਬਾਣੀ ਦਾ ਸਹਾਰਾ ਲਿਆ। ਸ਼ਾਸਤਰ ਅਤੇ ਸ਼ਸਤਰ ਦਾ ਸੁਮੇਲ ਕੀਤਾ। ਗੁਰੂ ਗਰੰਥ ਸਾਹਿਬ ਵਿਚੋਂ ਦੋ ਬਾਣੀਆਂ ਸ੍ਰੀ ਜਪ ਨੀਸਾਣ ਅਤੇ ਅਨੰਦ ਸਾਹਿਬ ਚੁਣ ਕੇ ਅਤੇ ਆਪਣੀਆਂ ਉਚਾਰੀਆਂ ਜਾਪ ਸਾਹਿਬ, ਸਵੱਈਏ ਤੇ ਬੇਨਤੀ ਨੂੰ ਖੰਡੇ ਨਾਲ ਘੋਲ ਕੇ ਪਿਲਾਇਆ। ਜਪ ਨੀਸਾਣ ਨੇ ਖਾਲਸੇ ਵਿਚ 'ਨਿਰਭਉ ਤੇ ਨਿਰਵੈਰ' ਵਾਲੀ ਅਵਸਥਾ ਪੈਦਾ ਕੀਤੀ। ਅਨੰਦ ਸਾਹਿਬ ਨੇ ਅਤੁੱਟ ਖੁਸ਼ੀ (Constant happiness) ਦਾ ਦਾਰੂ ਦੱਸਿਆ, ਸਿੱਖ ਵਿਚ ਚੜ੍ਹਦੀਆਂ ਕੱਲਾਂ ਦੀ ਜਾਗ ਲਗੀ। ਮਰਨ-ਜੀਵਨ ਹਰਖ-ਸੋਗ ਉਸਤਤ ਨਿੰਦਾ ਨੂੰ ਸਿੱਖ ਇਕ ਸਮਾਨ ਜਾਣਨ ਲੱਗ ਪਿਆ। ਜਾਪ ਸਾਹਿਬ ਨੇ ਸਿੱਖ ਨੂੰ ਵਾਹਿਗੁਰੂ ਦੇ ਨੇੜੇ ਕਰ ਦਿੱਤਾ। 'ਦੁਕਾਲੰ ਪ੍ਰਣਾਸੀ' ਨੇ ਇਥੇ ਉਥੇ ਸਹਾਇਤਾ ਦਾ ਯਕੀਨ ਦਿਲਵਾਇਆ। ਸੰਸਾਰ ਦੀ ਨਾਸ਼ਵੰਤਾ ਅਤੇ ਅਹੰਕਾਰ ਵਿਚ ਗਰਕੇ ਰਾਜਿਆਂ, ਜੋਧਿਆਂ ਦਾ ਹਸ਼ਰ ਸਾਹਮਣੇ ਲਿਆ ਕੇ ਨਿੰਮਰਤਾ ਤੇ ਪਿਆਰ 'ਸੁਧਾ ਸਵਈਯੇ' ਨੇ ਉਪਜਾਇਆ। ਮਨੁੱਖ ਨੂੰ ਅਜੇ ਤਕ ਮੰਗਣ ਦੀ ਜਾਚ ਨਹੀਂ ਸੀ, ਬੇਨਤੀ ਦੀ ਬਾਣੀ ਖੰਡੇ ਨਾਲ ਪੜ੍ਹ ਕੇ ਸਿੱਖ ਨੂੰ ਮੰਗਣ-ਢੰਗ ਸਮਝਾਇਆ।

ਇਸ ਸ਼ਾਸਤਰ (ਗੁਰਬਾਣੀ) ਤੇ ਸ਼ਸਤਰ (ਖੰਡੇ) ਦੇ ਸੁਮੇਲ ਨੇ ਐਸੀ ਕੌਮ ਤਿਆਰ ਕਰ ਦਿੱਤੀ ਜੋ ਕਦੇ ਵੀ ਭਾਂਜ ਨਹੀਂ ਖਾਏਗੀ। ਗੁਰੂ ਦੀ ਨਜ਼ਰ ਵਿਚ ਉਹ ਹੀ ਧੰਨ ਹੈ ਜੋ ਸ਼ਾਸਤਰ ਅਤੇ ਸ਼ਸਤਰ ਨੂੰ ਸਾਹਮਣੇ ਰੱਖਦਾ ਹੈ। 'ਧੰਨ ਜੀਉ ਤਹਿਕੋ ਜਗ ਮਹਿ ਮੁਖ ਮਹਿ ਹਰਿ ਚਿਤ ਮੇ ਜੁਧ ਬੀਚਾਰੈ'। ਇਸ ਉਪਦੇਸ਼ ਦਾ ਸਦਕਾ ਸਿੱਖ ਨੇ ਹਿੰਦੁਸਤਾਨ ਵਿਚ ਉਲਟ ਗੰਗਾ ਵਗਾਈ। ਸਦੀਆਂ ਤੋਂ ਹਮਲੇ ਉਤਰ ਪੱਛਮ ਵਲੋਂ ਹੁੰਦੇ ਸਨ, ਇਸ ਨੇ ਰੋਕ ਪਾ ਕੇ ਉਲਟ ਉਧਰ ਹਮਲੇ ਕੀਤੇ। ਇਸੇ ਤਰ੍ਹਾਂ ਜਦ ਚੀਨੀਆਂ ਨੇ ੧੮੪੧ ਵਿਚ ਹਿੰਦੁਸਤਾਨ ਦੀ ਛਤ ਤਿੱਬਤ ਉਤੇ ਕਬਜ਼ਾ ਕਰਨਾ ਚਾਹਿਆ ਤਾਂ ਕਰਨਲ ਜ਼ੋਰਾਵਰ ਸਿੰਘ ਨੇ ਚੀਨ ਦੇ ਦਰਵਾਜ਼ੇ ਜਾ ਖਟਕਟਾਏ। ਭਾਵੇਂ ਧੋਖੇ ਨਾਲ ਜ਼ੋਰਾਵਰ ਸਿੰਘ ਨੂੰ ਮਾਰ ਦਿੱਤਾ ਗਿਆ ਪਰ ਅਗਲੇ ਸਾਲ ਸਿੰਘਾਂ ਨੇ ੧੫ ਅਗਸਤ ੧੮੪੨ ਨੂੰ ਤਿੱਬਤ ਦੀ ਹੱਦ ਉਤੇ ੬੦ ਫੁੱਟ ਉੱਚਾ ਮੀਨਾਰ ਬਣਾ ਕੇ ਚੀਨੀਆਂ ਦੇ ਜਰਨੈਲ ਨੂੰ ਫਾਂਸੀ ਉਤੇ ਲਟਕਾਇਆ ਤੇ ਚੀਨੀਆਂ ਕੋਲੋਂ ਤੋਬਾ ਕਰਾਈ। ਸ: ਕਪੂਰ ਸਿੰਘ ਜੀ ਨੇ ਪਾਰਲੀਮੈਂਟ ਵਿਚ ਠੀਕ ਆਖਿਆ ਸੀ ਕਿ ਤਿੱਬਤ ਨੇ ਕਦੇ ਵੀ ਕਿਸੇ ਦਾ ਕਰ ਨਹੀਂ ਭਰਿਆ, ਜੇ ਭਰਿਆ ਹੈ ਤਾਂ ਪੀਕਿੰਗ ਦਰਬਾਰ ਦਾ ਨਹੀਂ, ਸਗੋਂ ਖਾਲਸਾ

ਦਰਬਾਰ ਦਾ।

ਅੰਗਰੇਜ਼ਾਂ ਨਾਲ ਮੱਥਾ ਲੈਣ ਦੀ ਕਹਾਣੀ ਅਜੇ ਨਵੀਂ ਹੈ। ਤੋਪਾਂ ਨਾਲ ਉਡਾਏ ਜਾਣ ਦੀ ਗੱਲ ਅਜੇ ਹਰ ਇਕ ਦੇ ਮੂੰਹ ਉੱਤੇ ਹੈ। ਫ਼ਾਂਸੀ ਦੇ ਰਸਿਆਂ ਨੂੰ ਚੁੰਮਣ ਦੀ ਦਾਸਤਾਨ ਕੌਣ ਨਹੀਂ ਜਾਣਦਾ ਅਤੇ ਸ਼ਾਹ ਮੁਹੰਮਦ ਦੀ ਗੱਲ :

'ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ,
ਵਾਂਗ ਨਿੰਬੂਆਂ ਲਹੂ ਨਿਚੋੜ ਸੁਟੇ।'

ਅਖਾਣ ਹੈ।

ਅੱਜ ਵੀ ਗੁਰੂ ਦਾ ਸਿੱਖ ਉਸੇ ਤਰ੍ਹਾਂ ਤਤਪਰ ਹੈ ਤੇ ਰਹੇਗਾ, ਸਿਰਫ ਲੋੜ ਉਸ ਉਪਦੇਸ਼ ਨੂੰ ਮੁੱਖ ਰੱਖਣ ਦੀ ਹੈ ਜੋ ਸਦੀਆਂ ਪਹਿਲੇ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ।

O

---

# ੧੮ ਪੰਥ ਦੀ ਸਾਜਣਾ

ਗੁਰੂ ਗੋਬਿੰਦ (ਸਿੰਘ) ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲਿਆਂ ੨੩ ਸਾਲ ਹੋ ਗਏ ਸਨ। ਉਨ੍ਹਾਂ ੨੩ ਸਾਲਾਂ ਦੇ ਅਰਸੇ ਵਿਚ ਗੁਰੂ ਜੀ ਨੂੰ ਅਨੇਕਾਂ ਝੱਖੜਾਂ, ਬੇਅੰਤ ਹੱਲਿਆਂ ਅਤੇ ਕਠਨਾਈਆਂ ਦਾ ਟਾਕਰਾ ਕਰਨਾ ਪਿਆ। ਅਰੰਭ ਵਿਚ ਹੀ ਪਹਾੜੀ ਰਾਜੇ ਵੈਰ ਵਿਰੋਧ ਕਰਨ ਲਗ ਪਏ ਸਨ। ਉਹਨਾਂ ਨੇ ਜਾਂ ਮਾਖੋਵਾਲ (ਅਨੰਦ ਪੁਰ ਸਾਹਿਬ) ਦੀ ਧਰਤੀ ਖ਼ਾਲੀ ਕਰਨ ਜਾਂ ਚੁੱਪ ਕਟੀ ਕਰਨ ਲਈ ਆਖਿਆ। ਪਹਾੜੀ ਰਾਜਿਆਂ ਨੇ ਆਪਣੀ ਰਾਜਨੀਤਕ ਵਿਸ਼ੇਸ਼ਤਾ, ਸਮਾਜਕ ਉੱਚਤਾ ਤੇ ਕੌਮੀ ਹੈਂਕੜ ਨੂੰ ਹਥਿਆਰ ਬਣਾ ਕੇ ਦੁਸਮੇਸ਼ ਪਿਤਾ ਨੂੰ ਜ਼ੇਰ ਕਰਨਾ ਚਾਹਿਆ। ਭੰਗਾਣੀ ਦੇ ਯੁਧ ਸਮੇਂ ਜਦ ਉਹ ਆਪਣੇ ਭੈੜੇ ਮਨਸੂਬਿਆਂ ਵਿਚ ਸਫਲ ਨਾ ਹੋਏ ਤਾਂ ਪਹਾੜੀ ਰਾਜਿਆਂ ਨੇ ਸ਼ਾਹੀ ਅਤਾਬ ਦਾ ਡਰ ਦਿੱਤਾ। ਸਮੇਂ ਦੀ ਸਰਕਾਰ ਨੇ ਦਿਲ ਖੋਲ੍ਹ ਕੇ ਇਮਦਾਦ ਕੀਤੀ। ਜਿਸ ਔਰੰਗਜ਼ੇਬ ਨੂੰ ਆਪਣੇ ਸ਼ਹਿਜ਼ਾਦਾ ਮੁਅੱਜ਼ਮ ਦਾ ਕਾਬਲ ਵਿਖੇ ਦਰਬਾਰ ਲਗਾਉਣ ਵੇਲੇ ਨਗਾਰੇ ਵਜਾਉਣਾ ਚੰਗਾ ਨਹੀਂ ਸੀ ਲੱਗਾ, ਉਹ ਗੁਰੂ ਗੋਬਿੰਦ (ਸਿੰਘ) ਜੀ ਦੇ ਰਣਜੀਤ ਨਗਾਰੇ ਨੂੰ ਕਿਵੇਂ ਸਹਾਰ ਸਕਦਾ ਸੀ। ਕਾਬਲ ਤੋਂ ਖੁਫ਼ੀਆ ਨੇ ਦਿੱਲੀ ਖ਼ਬਰ ਭੇਜੀ ਸੀ ਕਿ ਜਦ 'ਮੁਅੱਜ਼ਮ ਨੇ ਦਰਬਾਰ ਲਗਾਇਆ ਤਾਂ ਚਾਰ ਨਗਾਰੇ ਵਜਾਏ।' ਔਰੰਗਜ਼ੇਬ ਨੇ ਗੁੱਸੇ ਵਿਚ ਭੜਕ ਕੇ ਲਿਖਿਆ ਸੀ, 'ਚਾਰ ਨਗਾਰਿਆਂ ਦੀ ਥਾਂ ਤੈਨੂੰ ਕੇਵਲ ਚਾਰ ਢੋਲ ਵਜਾਉਣੇ ਚਾਹੀਦੇ ਸਨ, ਕਿਉਂਜੋ ਨਗਾਰਾ ਵਜਾਉਣ ਦਾ ਹੱਕ, ਦਰਬਾਰ ਲਗਣ ਸਮੇਂ ਕੇਵਲ ਸ਼ਹਿਨਸ਼ਾਹ ਨੂੰ ਹੀ ਹੈ। ਜਦ ਅਲਾਹ ਪਾਕ ਤੈਨੂੰ ਤੱਖਤ ਨਸੀਬ ਕਰੇਗਾ ਤਾਂ ਤੂੰ ਖ਼ੁਸ਼ੀ ਨਾਲ ਇਨ੍ਹਾਂ ਸ਼ਾਹੀ ਹੱਕਾਂ ਦੀ ਵਰਤੋਂ ਕਰ ਸਕਦਾ ਹੈਂ। ਹੁਣ ਤੋਂ ਹੀ ਇਤਨਾ ਉਤਾਵਲਾ ਕਿਉਂ ਹੋ ਰਿਹਾ ਹੈਂ।' ਰਣਜੀਤ ਨਗਾਰੇ ਦੀ ਗੂੰਜਦੀ ਆਵਾਜ਼ ਰੋਕਣ ਲਈ ਔਰੰਗਜ਼ੇਬ ਨੇ ਪਹਿਲਾਂ ਸਰਹੰਦ ਦੇ ਨਵਾਬ, ਫੇਰ ਹੁਸੈਨ ਖ਼ਾਨ ਤੇ ਉਪਰੰਤ ਆਪਣੇ ਲੜਕੇ ਸ਼ਹਿਜ਼ਾਦਾ ਮੁਅੱਜ਼ਮ ਨੂੰ ਵੀ ਭੇਜਿਆ। ਇਨ੍ਹਾਂ ਨਿਤ ਦੀਆਂ ਰੁਕਾਵਟਾਂ ਦੇ ਬਾਵਜੂਦ ਲਹਿਰ ਵਧਦੀ ਗਈ। ਗੁਰੂ ਜੀ ਨੇ ਕੌਮ ਉਸਾਰੀ ਦੇ ਕੰਮ ਨੂੰ ਹਥੋਂ ਖਿਨ ਪਲ ਲਈ ਵੀ ਨਾ ਛੱਡਿਆ। ਮਸੰਦਾਂ ਨੇ ਵੀ ਰੋਕ ਪਾਉਣੀ ਚਾਹੀ ਪਰ ਗੁਰੂ ਗੋਬਿੰਦ (ਸਿੰਘ) ਜੀ ਨੇ ਸਮੇਂ ਸਿਰ ਹੀ ਕਰੜੇ ਹੱਥਾਂ ਨਾਲ ਮਸੰਦਾਂ ਦੀ ਸਾਜ਼ਸ਼ ਨੂੰ

ਦਬਾ ਦਿੱਤਾ ।

ਗੁਰੂ ਜੀ ਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਸਮੇਂ ਤੋਂ ਹੀ ਇਹ ਮਹਿਸੂਸ ਕਰ ਰਹੇ ਸਨ ਕਿ ਜਬਰ ਵਾਲੀਆਂ ਵਿਰੋਧੀ ਤਾਕਤਾਂ ਦਾ ਸਦੀਵੀ ਟਾਕਰਾ ਕਰਨ ਲਈ ਇਕ ਤਕੜੀ ਜਥੇਬੰਦ ਕੌਮ ਦੀ ਲੋੜ ਹੈ, ਜੋ ਇਕੋ ਖ਼ਿਆਲ ਦੀ ਤਾਰ ਨਾਲ ਬੱਝੀ ਹੋਵੇ । ਗੁਰੂ ਨਾਨਕ ਦੇਵ ਜੀ ਤੇ ਬਾਕੀ ਗੁਰੂ ਸਾਹਿਬਾਨ ਨੇ ਬਾਣੀ ਵੀਚਾਰ, ਵਿਵੇਕ, ਸੇਵਾ, ਸੁੱਚੀ ਕਿਰਤ, ਨਿਰਮਲ ਕਰਮ, ਸਿਮਰਨ ਤੇ ਨਾਮ ਦੇ ਨਾਲ ਨਾਲ ਮਨੁੱਖ ਦੀ ਉੱਤਮਤਾ, ਇਨਸਾਨੀ ਅਧਿਕਾਰਾਂ ਦੀ ਮਹੱਤਤਾ, ਸਰਬ ਸਾਂਝੀਵਾਲਤਾ ਦੇ ਆਦਰਸ਼ਾਂ ਨੂੰ ਖ਼ੂਬ ਦ੍ਰਿੜ੍ਹ ਕਰਾ ਦਿੱਤਾ ਸੀ, ਪਰ ਜੀਵਨ ਆਸ਼ਾ ਕੁਝ ਹੋਰ ਉਚੇਰਾ ਕਰਨ ਦੀ ਲੋੜ, ਗੁਰੂ ਗੋਬਿੰਦ (ਸਿੰਘ) ਜੀ ਨੂੰ ਭਾਸੀ । ਦਸਮੇਸ਼ ਪਿਤਾ ਨੇ ਸੋਚਿਆ ਕਿ ਪਵਿੱਤਰ ਤੇ ਉਜਲ ਹੋ ਚੁੱਕੀ ਸ਼ਖ਼ਸੀਅਤ ਨੂੰ ਜੀਵਨ ਸੰਗਰਾਮ ਵਿਚ ਧਰਮ ਯੁੱਧ ਦੀ ਕਠਨ ਖੇਡ ਖੇਡਣ ਵਿਚ ਵੀ ਪਾਇਆ ਜਾਏ । ਭਗਤ ਦੀ ਥਾਂ ਸ਼ਹੀਦ ਲਵੇ । ਸਿੱਖ ਸਿੰਘ ਬਣ ਵਿਸ਼ੇਸ਼ ਮਨੁੱਖ ਹੋ ਨਿਤਰੇ ਅਤੇ ਰਣਭੂਮੀ ਨੂੰ ਐਸੇ ਹੀ ਧਰਮ ਖੇਤਰ ਮੰਨੇ ਜੈਸੇ ਉਹ ਧਰਮਸਾਲ ਨੂੰ ਮੰਨਦਾ ਹੈ । ਸ਼ਬਦ ਦੇ ਨਾਲ ਨਾਲ ਸ਼ਸਤਰ ਦਾ ਵੀ ਸਤਿਕਾਰ ਹੋਵੇ । ਦੂਜੇ ਭਾਵਾਂ ਵਿਚ ਸਿੰਘ ਨੂੰ ਉੱਚੀ ਪੱਧਰ ਦੀ ਸਿਆਸਤ ਦਿੱਤੀ ਜਾਏ । ਉਸ ਦੀ ਸਿਆ-ਸਤ ਜਬਰ ਤੇ ਗਿਰਾਵਟ ਵਿਰੁੱਧ ਯੁੱਧ ਦੀ ਸਿਆਸਤ ਹੋਵੇ । ਨਿਸ਼ਕਾਮ ਘਾਲਣਾ ਦੀ ਸਿਆਸਤ ਹੋਵੇ, ਜਿਸ ਦਾ ਸ੍ਵਾਰਥ, ਨਿੱਜੀ ਧੜੇਬੰਦੀ ਤੇ ਸੰਸਾਰਕ ਸਫਲਤਾਵਾਂ ਨਾਲ ਕੋਈ ਸਬੰਧ ਨਾ ਹੋਵੇ । 'ਸੁਭ ਕਰਮਨ ਤੇ' ਉਹ 'ਕਬਹੂ ਨ ਟਰੇ' ਅਤੇ 'ਅਤਿ ਹੀ ਰਣ ਮਹਿ ਤਬ ਜੂਝ ਮਰੋ' ਉਸ ਦਾ ਕੌਮੀ ਤਰਾਨਾ ਹੋਵੇ । 'ਸੁਖ ਸੰਤਹ ਕਰਣੰ, ਦੁਰਮਤਿ ਦਰਣੰ' ਵਗਦੀਆਂ ਤੇਗ਼ਾਂ ਵਿਚ ਉਸ ਦੀ ਧੁਨੀ ਹੋਵੇ । ਉਸ ਦੇ 'ਗਗਨ ਦਮਾਮੇ' ਸਦਾ ਚੋਟ ਵੱਜਦੀ ਰਹੇ ਤਾਕਿ ਮਾਇਆ ਦੀ ਖਿੱਚ ਉਸ ਨੂੰ ਪੋਹ ਨਾ ਸਕੇ । 'ਦੀਨ ਕੇ ਹੇਤ' ਉਹ 'ਪੁਰਜਾ ਪੁਰਜਾ ਕਟ' ਮਰਨ ਦੀ ਸਮਰੱਥਾ ਰੱਖਦਾ ਹੋਵੇ । 'ਮੁਖ ਮਹਿ ਹਰਿ ਚਿਤ ਮਹਿ ਜੁੱਧ ਬੀਚਾਰੇ' ਐਸੇ ਆਦਰਸ਼ਾਂ ਉਤੇ ਕੁਰਬਾਨ ਹੋਣ ਵਾਲੀ ਜਮਾਤ ਦਾ ਨਿਰਮਾਣ ਕੀਤਾ ਜਾਏ । ਕਨਿੰਘਮ ਨੇ ਵੀ ਇਸੇ ਭਾਵ ਦੀ ਗੱਲ ਲਿਖੀ ਹੈ ਕਿ 'ਅਸਲ ਵਿਚ (ਗੁਰੂ) ਤੇਗ਼ ਬਹਾਦਰ (ਜੀ) ਦੀ ਸ਼ਹਾਦਤ ਉਪਰੰਤ (ਗੁਰੂ) ਗੋਬਿੰਦ (ਸਿੰਘ ਜੀ) ਦੇ ਦਿਲ ਵਿਚ ਇਹ ਖ਼ਿਆਲ ਘਰ ਕਰ ਗਿਆ ਸੀ ਕਿ ਲਿਤਾੜੇ ਤੇ ਮੁਰਦਾ ਹੋ ਚੁੱਕੇ ਲੋਕਾਂ ਨੂੰ ਨਵੇਂ ਸਿਰਿਓਂ ਉਤਸ਼ਾਹ ਵਾਲੀ ਕੌਮ ਬਣਾਉਣ ਦੀ ਲੋੜ ਹੈ ।'

ਪਹਾੜੀ ਰਾਜਿਆਂ ਨਾਲ ਯੁੱਧ ਅਤੇ ਜਿੱਤਾਂ, ਮੁੱਗ਼ਲ ਫ਼ੌਜਾਂ ਦੀ ਹਾਰ ਤੇ ਸਿੱਖਾਂ ਦੇ ਚੜ੍ਹਦੀ ਕਲਾ ਵਾਲੇ ਜਜ਼ਬੇ ਨੂੰ ਦੇਖ ਗੁਰੂ ਜੀ ਨੇ ਪੰਥ ਦੇ ਵਿਚਾਰ ਨੂੰ ਅੰਤਮ ਸ਼ਕਲ ਦੇਣ ਦਾ ਫ਼ੈਸਲਾ ਕਰ ਲਿਆ । ਮਸਾਲਾ ਤਿਆਰ ਹੋ ਚੁੱਕਾ ਸੀ, ਸਿਰਫ ਕਲਾਕਾਰੀ ਹੱਥਾਂ ਦੀ ਲੋੜ ਸੀ, ਜੋ ਇਕ ਜਿਊਂਦਾ ਕੌਮੀ ਮੰਦਰ ਤਿਆਰ ਕਰ ਸਕੇ । ਗੁਰੂ ਗੋਬਿੰਦ (ਸਿੰਘ) ਜੀ ਨੇ ਪਾਉਂਟਾ ਸਾਹਿਬ ਵਿਖੇ ਹੀ ਇਹ ਅਨੁਭਵ ਕਰ ਲਿਆ ਸੀ ਕਿ ਬਿਰਾਦਰੀ ਤੋਂ ਛੇਕੇ ਤੇ ਲਿਤਾੜੇ ਲੋਕਾਂ ਵਿਚ ਜਜ਼ਬਾ ਭਰ ਕੇ ਵੱਡੀ ਤੋਂ ਵੱਡੀ ਸੰਸਾਰਕ ਤਾਕਤ ਨਾਲ ਟਕ-

Page 165

ਰਾਣਾ ਤੇ ਜਿੱਤ ਪ੍ਰਾਪਤ ਕਰਨੀ ਕੋਈ ਅਸੰਭਵ ਕਰਮ ਨਹੀਂ। ਗੁਰੂ ਜੀ ਨੇ ਇਹ ਵੀ ਦੇਖ ਲਿਆ ਸੀ ਕਿ ਜਿਸ ਜੱਥੇਬੰਦੀ ਦੀ ਉਹ ਉਸਾਰੀ ਕਰ ਰਹੇ ਹਨ, ਉਸ ਦੇ ਹਰ ਅੰਸ਼ ਵਿਚ ਸੰਤ ਸਿਪਾਹੀ ਵਾਲਾ ਗੁਣ ਹੋਣਾ ਲਾਜ਼ਮੀ ਹੈ। ਸੰਤ ਹੋ ਕੇ ਆਚਰਣ ਦੀ ਮੂਰਤੀ ਬਣੇ ਤੇ ਸਿਪਾਹੀ ਬਣ ਕੇ ਨਾ ਸਿਰਫ਼ ਆਦਰਸ਼ਾਂ ਦਾ ਪਹਿਰੇਦਾਰ ਰਹੇ ਸਗੋਂ 'ਸਦਾ ਸਦ ਜਾਗਤ' ਹੋ ਜਬਰ ਅਤੇ ਗਿਰਾਵਟ ਵਿਰੁੱਧ ਡਟੇ। ਹਰ ਧਰਮ ਉੱਤੇ ਹਰ ਅਨਿਯਾਈ ਹਮਲੇ ਦਾ ਡੱਟ ਕੇ ਮੁਕਾਬਲਾ ਕਰਨ ਦੀ ਸ਼ਕਤੀ ਉਸ ਵਿਚ ਹੋਵੇ, ਪੰਥ ਸੇਵਕ ਸੰਸਥਾ ਹੋਵੇ, ਇਸਲਾਮ ਦੀ ਮਿੱਲਤ ਵਾਂਗੂ ਜਬਰ ਦੀ ਜਮਾਤ ਨਾ ਬਣੇ। ਹਰ ਲਿਤਾੜਿਆ ਜਾ ਰਿਹਾ ਲੋੜ ਵੇਲੇ ਪੰਥ ਕੋਲੋਂ ਸਹਾਇਤਾ ਦੀ ਆਸ ਰੱਖ ਸਕੇ।

ਪੰਥ ਦੀ ਸੰਸਥਾ ਦੇ ਤੁਲ ਦਾ ਕੋਈ ਸ਼ਬਦ ਭਾਰਤੀ ਸਾਹਿਤ ਜਾਂ ਦਰਸ਼ਨ ਵਿਚੋਂ ਲੱਭਿਆ ਨਹੀਂ ਜਾ ਸਕਦਾ। ਜੇ ਕੋਈ ਐਸੀ ਕੋਸ਼ਿਸ਼ ਕਰੇ ਵੀ, ਤਾਂ ਉਸ ਨੂੰ ਪੂਰਨ ਨਿਰਾਸਤਾ ਹੋਵੇਗੀ। ਹਿੰਦੁਸਤਾਨੀ ਸੂਝ ਤੋਂ ਪੰਥ ਦਾ ਖ਼ਿਆਲ ਬਹੁਤ ਦੁਰੇਡਾ ਤੇ ਚੌੜੇਰਾ ਹੈ। ਭਾਰਤੀ ਫ਼ਲਸਫ਼ਾ ਭੇਖ, ਵਰਣ ਤੇ ਉਸ ਦੇ ਆਧਾਰ ਉੱਤੇ ਰਚੀ ਵੱਧ ਤੋਂ ਵੱਧ ਜਾਤੀ ਨੂੰ ਹੀ ਜਾਣਦਾ ਬੁੱਝਦਾ ਹੈ। ਇਸ ਤੋਂ ਅਗੇਰੇ ਨਾ ਉਹ ਜਾ ਸਕਿਆ ਹੈ ਤੇ ਨਾ ਉਸ ਵਿਚ ਜਾਣ ਦੀ ਸਮਰੱਥਾ ਹੈ। ਇਸੇ ਭੇਖ ਵਰਣ ਦੀ ਘੁੰਮਣ ਘੇਰੀ ਵਿਚ ਪੈ ਸਦੀਆਂ ਤਕ ਗੋਤੇ ਖਾਂਦਾ ਰਿਹਾ ਹੈ। ਇਹ ਦਸਮੇਸ਼ ਪਿਤਾ ਜੀ ਦੇ ਹੀ ਹਿੱਸੇ ਆਇਆ ਹੈ ਕਿ ਪੰਥ ਦੇ ਅਛੂਤ ਵਿਚਾਰਾਂ ਦਾ ਨਿਰਮਾਣ ਕਰਨ ਤੇ ਵੱਖਰੀ ਰੂਪ ਰੇਖਾ ਦੇ ਕੇ ਸਾਜਣਾ ਕਰਨ। **ਸਿੱਖ ਧਰਮ ਦੀ ਸਿਆਸੀ ਅਤੇ ਧਾਰਮਕ ਰੁਚੀ ਦੇ ਸੰਗਮ ਦਾ ਨਾਂ ਪੰਥ ਹੈ।** ਪੰਥ ਕੋਈ ਨਿਰੋਲ ਧਾਰਮਕ ਸੰਸਥਾ ਦਾ ਨਾਂ ਨਹੀਂ ਤੇ ਨਾ ਹੀ ਕਿਸੇ ਇਕ ਸਮਾਜ ਦੀ ਲੋੜ ਪੂਰਨ ਦਾ। ਪੰਥ ਉਹਨਾਂ ਮਰਜੀਵੜਿਆਂ ਦਾ ਇਕੱਠ ਹੈ, ਜਿਨ੍ਹਾਂ ਦੀਨ ਤੇ ਦੁਨੀ ਦੇ ਗੁਰੂ ਸਾਹਿਬਾਨ ਵਲੋਂ ਦਰਸਾਏ ਆਸ਼ਿਆਂ ਤੇ ਨਿਸ਼ਾਨਿਆਂ ਨੂੰ ਪ੍ਰਵਾਨ ਕਰ ਲਿਆ ਹੈ ਅਤੇ ਉਹਨਾ ਨਿਸ਼ਾਨਿਆਂ ਤੇ ਆਸ਼ਿਆਂ ਦੀ ਪੂਰਤੀ ਲਈ ਆਪਾ ਵਾਰਣ ਲਈ ਤਤਪਰ ਹਨ ਅਤੇ ਨਿੱਜੀ ਘਾਲਣਾ ਦੇ ਨਾਲ ਨਾਲ ਸਾਮੂਹਕ ਘਾਲਣਾ ਕਰਨਾ ਵੀ ਫ਼ਰਜ਼ ਸਮਝਦੇ ਹਨ।

ਇਕੱਲਿਆਂ ਤੁਰਨਾ ਅਤੇ ਜੂਝਣਾ ਆਸਾਨ ਹੈ ਪਰ ਇਕ ਹੋਰ ਨੂੰ ਨਾਲ ਲੈ ਕੇ ਤੁਰਨਾ ਹੋਵੇ ਤਾਂ ਜ਼ੋਰ ਤਾਂ ਬੇਸ਼ੱਕ ਘੱਟ ਲੱਗਦਾ ਹੈ ਪਰ ਸਾਵਧਾਨੀ ਦੀ ਲੋੜ ਵੱਧ ਜਾਂਦੀ ਹੈ। ਨਾਲੇ ਦੂਹਰਾ ਕੰਮ ਹੋ ਜਾਂਦਾ ਹੈ, ਇਕ ਆਪਣੇ ਆਪ ਨੂੰ ਤੋਰੀ ਰੱਖਣਾ ਤੇ ਦੂਜੇ ਜਾਬ ਨੂੰ ਲੈ ਕੇ ਤੁਰਨਾ। ਜੇ ਇਕ ਤੋਂ ਵੱਧ ਹੋ ਜਾਣ ਤਾਂ ਜ਼ਰਾ ਕੁ ਖੁੰਝਾਈ ਵੀ ਠੇਡੇ ਲਾ ਕੇ ਕਾਫ਼ਲੇ ਨੂੰ ਕੁਰਾਹੇ ਪਾ ਸਕਦੀ ਹੈ। ਸੋ ਗੁਰੂ ਸਾਹਿਬ ਨੇ ਪੰਥ ਦੀ ਸਾਜਣਾ ਧਰਮ ਤੇ ਮਾਨਵਤਾ ਦੇ ਆਦਰਸ਼ਾਂ ਦੀ ਰੱਖਿਆ ਲਈ ਕੀਤੀ। ਇਹ ਰੱਖਿਆ ਕੋਈ ਭੇਖ ਵਰਣ ਜਾਂ ਜਾਤੀ ਨਹੀਂ ਸੀ ਕਰ ਸਕਿਆ ਤੇ ਨਾ ਹੀ ਕੋਈ ਅਗਾਂਹ ਕਰ ਸਕਦਾ ਸੀ। ਇਸ ਆਸ਼ੇ ਦੀ ਪੂਰਤੀ ਲਈ ਕਿਸੇ ਜੀਵਤ, ਚਲਣ ਹਿਲਣ ਵਾਲੇ, ਸਦਾ ਤੁਰੇ ਰਹਿਣ ਵਾਲੇ (ਡਾਇਨੈਮਿਕ), ਸ਼ਕਤੀ ਭਰਪੂਰ ਉਤਸ਼ਾਹੀ ਵਿਚਾਰ ਦੀ ਲੋੜ ਸੀ ਜੋ

ਸਮਾਜ ਵਿਚ ਨਵੀਂ ਗਰਮੀ, ਜੋਸ਼ ਤੇ ਸਾਹਸ ਲਿਆਵੇ। ਇਸ ਲਈ ਪੰਥ ਦੀ ਸਾਜਨਾ ਕੀਤੀ ਗਈ।

ਇਸ ਮੰਤਵ ਨੂੰ ਮੁੱਖ ਰੱਖ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਚਾਰੇ ਪਾਸੇ ਹੁਕਮਨਾਮੇ ਭੇਜੇ ਕਿ ਪਹਿਲੀ ਵੈਸਾਖ ੧੭੫੬ (੩੦ ਮਾਰਚ, ੧੬੯੯) ਨੂੰ ਸਿੱਖ ਵੱਡੀ ਗਿਣਤੀ ਵਿਚ ਅਨੰਦਪੁਰ ਪੁੱਜਣ। ਵੈਸਾਖ ਦੀ ਪਹਿਲੀ ਚੁਣਨ ਦਾ ਵੀ ਖ਼ਾਸ ਕਾਰਨ ਸੀ। ਪਹਿਲੀ ਵੈਸਾਖ ਨੂੰ ਹੀ ਗੁਰੂ ਨਾਨਕ ਦੇਵ ਜੀ ਨੇ 'ਮਨੁੱਖ ਦੀ ਉਤਮਤਾ' ਤੇ 'ਭੇਖਾਂ ਭਰਮਾਂ ਦੀ ਵਿਅਰਥਤਾ' ਦੇ ਪ੍ਰਚਾਰ ਦਾ ਅਰੰਭ ਹਰਦੁਆਰ ਤੋਂ ਕੀਤਾ ਸੀ। ਫੇਰ ਪਹਿਲੀ ਵੈਸਾਖ ਨੂੰ ਹੀ ਗੋਇੰਦਵਾਲ ਵਿਖੇ ਬਾਉਲੀ ਸਾਹਿਬ ਦਾ ਕੜ ਟੁੱਟਾ ਸੀ ਤੇ ਜਲ ਬਾਉਲੀ ਵਿਚ ਭਰਿਆ ਸੀ। ਹਿੰਦੁਸਤਾਨ ਵਿਚ ਪਹਿਲੀ ਵਾਰੀ ਲਿਤਾੜੇ ਜਾ ਰਹੇ, ਦੁਰੇ ਦੁਰੇ ਕੀਤੇ ਹੋਏ ਮਨੁੱਖਾਂ ਨੇ ਅਖੌਤੀ ਉੱਚੀ ਜਾਤੀਆਂ ਨਾਲ ਰਲ ਕੇ ਇਸ਼ਨਾਨ ਕੀਤਾ ਤੇ ਜਲ ਛਕਿਆ ਸੀ। ਭਿਟ-ਸੁੱਚ ਦਾ ਭਰਮ ਬਾਉਲੀ ਸਾਹਿਬ ਨੇ ਹੀ ਭੰਨਿਆ ਸੀ। ਵੈਸਾਖੀ ਵਾਲੇ ਦਿਨ ੩੦ ਮਾਰਚ, ੧੬੬੪ ਹੀ ਗੁਰੂ ਹਰਿਕ੍ਰਿਸ਼ਨ ਜੀ ਜੋਤੀ ਜੋਤ ਸਮਾਏ ਸਨ। ਉਹਨਾਂ ਦਾ ਪਵਿੱਤਰ ਜੀਵਨ ਸਿੱਖਾਂ ਲਈ ਪ੍ਰੇਰਨਾ ਸੀ ਕਿ ਸ਼ਾਹਾਂ ਸਾਹਮਣੇ ਨਹੀਂ ਝੁਕਣਾ, ਆਦਰਸ਼ਾਂ ਦਾ ਪਹਿਰਾ ਦੇਂਦੇ ਹੋਏ ਕੁਰਬਾਨ ਹੋ ਜਾਣਾ ਹੀ ਸਹੀ ਜ਼ਿੰਦਗੀ ਹੈ। ਬਾਬਾ ਰਾਮ ਰਾਇ ਵਾਲਾ ਖ਼ੁਸ਼ਾਮਦੀ ਤੇ ਲਾਲਚੀ ਜੀਵਨ ਦੇਖਣ ਨੂੰ ਕਿਤਨਾ ਸੁਖਾਵਾਂ ਤੇ ਪੱਧਰਾ ਹੋਵੇ, ਨਹੀਂ ਅਪਨਾਉਣਾ। ਅੱਠਵੇਂ ਪਾਤਸ਼ਾਹ ਦੇ ਅੰਤਲੇ ਮਹਾਂਵਾਕਾਂ, 'ਬਾਬਾ ਬਕਾਲਾ', ਤੋਂ ਪਖੰਡੀਆਂ ਨੇ ਲਾਭ ਉਠਾ ਸਿੱਖਾਂ ਨੂੰ ਭਰਮਾਣਾ ਚਾਹਿਆ ਪਰ ਸਿੱਖ ਨੂੰ ਇਕ ਨਵਾਂ ਅਥਾਹ ਉਤਸ਼ਾਹ ਵੀ ਉਸੇ ਮਹਾਂਵਾਕ ਨੇ ਹੀ ਦਿੱਤਾ। ਸਿੱਖਾਂ ਦਾ ਇਕ ਤਰ੍ਹਾਂ ਦਾ ਇਮਤਿਹਾਨ ਸੀ ਕਿ ਉਹ ਭਰਮ ਵਿਚ ਫਸਦੇ ਹਨ ਕਿ ਨਹੀਂ। ਸਿੱਖਾਂ ਨੇ ਆਪਣਾ ਇਸ਼ਟ ਗੁਰੂ ਤੇਗ ਬਹਾਦਰ, ਮੱਖਣ ਸ਼ਾਹ ਲੁਬਾਣਾ ਬਣ ਕੇ ਲੱਭ ਹੀ ਲਿਆ। ਉਹ ਇਮਤਿਹਾਨ ਵਿਚ ਫ਼ੇਲ੍ਹ ਨਾ ਹੋਏ। ਕੁਝ ਐਸਾ ਹੀ ਪਰਚਾ ਵੈਸਾਖੀ ਵਾਲੇ ਦਿਨ ਪੈਣ ਵਾਲਾ ਸੀ। ਵੈਸਾਖੀ ਵਾਲੇ ਦਿਨ ਸੂਰਜ ਵੀ ਆਪਣੇ ਸਿੱਖਰ ਉੱਤੇ ਚਮਕਦਾ ਹੈ ਤੇ ਇਸ ਵੈਸਾਖੀ ੧੬੯੯ ਨੂੰ ਵੀ ਸਿੱਖਰ ਦੀ ਘਟਨਾ ਹੋਣ ਵਾਲੀ ਸੀ। ਵੈਸਾਖੀ ਵਾਲੇ ਦਿਨ ਸਰਦੀਆਂ ਦੀ ਜੰਮੀ ਹੋਈ ਬਰਫ਼ ਪਿਘਲ ਕੇ ਮੈਦਾਨਾਂ ਵਲ ਵਹਿ ਟੁਰਦੀ ਹੈ ਤੇ ਪਿਆਸੀਆਂ ਧਰਤੀਆਂ ਦੀ ਤ੍ਰਿਹ ਮਿਟਾਂਦੀ ਹੈ। ਕੁਝ ਐਸਾ ਹੀ ਵੈਸਾਖੀ ਨੂੰ ਹੋਇਆ। ਸਦੀਆਂ ਤੋਂ ਪਿਆਸੀਆਂ ਰੂਹਾਂ ਦੀ ਆਤਮਕ ਪਿਆਸ ਬੁਝੀ ਤੇ ਮੁਰਦਾ ਹੋ ਚੁੱਕੀਆਂ ਰੂਹਾਂ ਵਿਚ ਨਵੀਂ ਜ਼ਿੰਦਗੀ ਦੀ ਲਹਿਰ ਦੌੜੀ। ਸੋ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਸਾਹਿਬਾਨ ਦੇ ਆਦਰਸ਼ਾਂ ਨੂੰ ਪੂਰਨਤਾ ਤਕ ਪਹੁੰਚਾਣ ਲਈ ਵੈਸਾਖੀ ਵਾਲਾ ਮਹਾਨ ਦਿਨ ਹੀ ਚੁਣਿਆ। ਭਾਵੇਂ ਵੈਸਾਖੀ ਵਾਲੇ ਦਿਨ, ਸਿੱਖਾਂ ਦਾ ਜੁੜਨ ਦਾ ਸੁਭਾਅ ਬਣਿਆ ਹੋਇਆ ਸੀ, ਪਰ ਗੁਰੂ ਜੀ ਨੇ ਫਿਰ ਵੀ ਉਚੇਚੇ ਸੱਦੇ ਭੇਜੇ ਤਾਕਿ ਉਚੇਚਾ ਇਕੱਠ ਹੋ ਸਕੇ।

੩੦ ਮਾਰਚ ਨੂੰ ਇਕ ਉਚੇ ਪਰ ਪੱਧਰੇ ਥਾਂ ਉਤੇ, ਜਿਸ ਨੂੰ ਕਿਲ੍ਹੇ ਦੀ ਸ਼ਕਲ ਪਹਿਲਾਂ ਹੀ ਦਿੱਤੀ ਹੋਈ ਸੀ, ਭਾਰੀ ਇਕੱਠ ਹੋਇਆ। ਔਰੰਗਜ਼ੇਬ ਦਾ ਭੇਜਿਆ ਖ਼ੁਫ਼ੀਆ

ਅਬਦੁਲਾ ਖ਼ਾਂ ਵੀ ਉਥੇ ਪੁਜਿਆ ਹੋਇਆ ਸੀ। ਵੱਡੇ ਦੀਵਾਨ ਅਸਥਾਨ ਦੇ ਨਾਲ ਇਕ ਛੋਟਾ ਜਿਹਾ ਤੰਬੂ ਵੀ ਲਗਾਇਆ ਗਿਆ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਗੁਰੂ ਜੀ ਨੇ ਆਪਣੀ ਕ੍ਰਿਪਾਨ ਮਿਆਨ ਵਿਚੋਂ ਕੱਢ ਕੇ ਇਕੱਠ ਨੂੰ ਬੁਲਾਉਣ ਦਾ ਮੰਤਵ ਗੱਜ ਕੇ ਦੱਸਿਆ ਅਤੇ ਫਿਰ ਕਿਹਾ : 'ਕੋਈ ਹੈ ਇਹਨਾਂ ਆਸ਼ਿਆਂ ਤੇ ਨਿਸ਼ਾਨਿਆਂ ਲਈ ਜਾਨ ਵਾਰਨ ਲਈ ਤਿਆਰ।' ਗੁਰ ਬਿਲਾਸ ਪਾਤਸ਼ਾਹੀ ਦਸਵੀਂ ਅਨੁਸਾਰ ਬਚਨ ਸਨ :

ਸਨਮੁਖ ਸਿਖ ਹੈ ਕੋਈ।
ਸੀਸ ਭੇਟ ਗੁਰ ਦੇਵੇ ਕੋਈ।

ਸਾਰੇ ਪਾਸੇ ਪਹਿਲਾਂ ਤਾਂ ਕੁਝ ਚਿਰ ਚੁਪ-ਚਾਂ ਛਾ ਗਈ, ਪਰ ਛੇਤੀ ਹੀ ਭਾਈ ਦਇਆ ਰਾਮ ਜੀ ਲਾਹੌਰ ਵਾਲੇ ਉਠੇ ਤੇ ਉਹਨਾਂ ਆਪਣਾ ਸੀਸ ਭੇਟ ਕੀਤਾ। ਇਸੇ ਤਰ੍ਹਾਂ ਚਾਰ ਵਾਰੀ ਪੁਕਾਰਨ ਉਤੇ ਵਾਰੀ ਵਾਰੀ ਚਾਰ ਹੋਰ, ਭਾਈ ਧਰਮ ਦਾਸ ਜੀ ਦਿੱਲੀ, ਭਾਈ ਹਿੰਮਤ ਰਾਇ ਜੀ ਜਗਨ ਨਾਥ ਪੁਰੀ, ਭਾਈ ਮੁਹਕਮ ਚੰਦ ਜੀ ਦੁਆਰਕਾ ਤੇ ਭਾਈ ਸਾਹਿਬ ਚੰਦ ਜੀ ਬਿਦਰ ਦੇ ਰਹਿਣ ਵਾਲਿਆਂ ਨੇ ਸੀਸ ਭੇਟ ਕੀਤੇ। ਗੁਰੂ ਜੀ ਹਰ ਇਕ ਨੂੰ ਛੋਟੇ ਤੰਬੂ ਵਿਚ ਲੈ ਜਾਂਦੇ। ਲੋਕਾਂ ਨੇ ਤੰਬੂ ਵਿਚੋਂ ਖ਼ੂਨ ਦੀ ਧਾਰ ਬਾਹਰ ਵਲ ਵਹਿੰਦੀ ਜ਼ਰੂਰ ਦੇਖੀ। (ਇਥੇ ਇਤਨਾ ਹੀ ਕਹਿਣਾ ਕਾਫੀ ਹੈ ਕਿ ਕੋਈ ਪ੍ਰੀਖਿਆਕਾਰ ਆਪਣਾ ਪਰਚਾ ਪਹਿਲਾਂ ਨਹੀਂ ਦੱਸ ਦਿੰਦਾ, ਉਸ ਦਿਨ ਪ੍ਰੀਖਿਆ ਕਰ ਕੇ ਪਿਆਰੇ ਚੁਣੇ ਜਾ ਰਹੇ ਸਨ। ਸੋ ਇਹ ਬਹਿਸ ਹੀ ਫਜ਼ੂਲ ਹੈ ਕਿ ਬੱਕਰੇ ਝਟਕਾਏ ਗਏ ਸਨ ਜਾਂ ਨਹੀਂ) ਗੁਰੂ ਗੋਬਿੰਦ ਸਿੰਘ ਜੀ ਪੰਜਾਂ ਨੂੰ ਨਵੇਂ ਪੋਸ਼ਾਕੇ ਪਹਿਣਾ ਸੰਗਤਾਂ ਵਿਚ ਲਿਆਏ ਤੇ ਉਹਨਾਂ ਨੂੰ 'ਪਿਆਰੇ' ਕਿਹਾ। ਪੰਜਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਦਾ ਨਾਮ ਦਿੱਤਾ ਤੇ ਕਕਾਰ, ਰਹਿਤ ਬਹਿਤ ਦਾ ਖੁਲ੍ਹੇ ਸ਼ਬਦਾਂ ਵਿਚ ਵਰਨਣ ਕੀਤਾ ਤੇ ਪੰਥ ਦੀ ਸਾਜਣਾ ਦਾ ਐਲਾਨ ਕੀਤਾ। ਫਿਰ ਪੰਜਾਂ ਪਿਆਰਿਆਂ ਨੂੰ ਹੱਥ ਜੋੜ ਕਿਹਾ ਕਿ ਮੈਨੂੰ ਵੀ ਅੰਮ੍ਰਿਤ ਛਕਾਓ ਤੇ ਛਕਿਆ।

ਉਤਰ ਸਿੰਘਾਸਨ ਜੁਗ ਕਰ ਜੋਰੀ,
ਅੰਮ੍ਰਿਤ ਲੇਤ ਆਪ ਸੁਧ ਗੋਰੀ।

ਜੁੜੀਆਂ ਸੰਗਤਾਂ ਨੂੰ ਕਿਹਾ, 'ਤੁਸੀਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰੱਖਣੇ, ਇਹ ਸਾਡੀ ਮੁਹਰ ਹੈ। ਕੱਛ, ਕਿਰਪਾਨ ਦਾ ਵਿਸਾਹ ਨਹੀਂ ਕਰਨਾ, ਸਰਬ ਲੋਹ ਦਾ ਕੜਾ ਹੱਥ ਰੱਖਣਾ, ਦੋਨੋਂ ਵਕਤ ਕੇਸਾਂ ਦੀ ਕੰਘੇ ਸੇ ਪਾਲਣਾ ਕਰਨੀ, ਸਰਬਤ ਸੰਗਤ ਅਭਾਖਿਆ ਦਾ ਕੁੱਠਾ ਖਾਵੇ ਨਾਹੀ। ਜਗਤ ਜੂਠ ਤੰਮਾਕੂ ਨ ਸੇਵਨਾ, ਪਰ ਤਨ ਗਾਮੀ ਨ ਹੋਣਾ। ਗੁਰਬਾਣੀ ਪੜ੍ਹਨੀ।' (ਇਸੇ ਭਾਵ ਦਾ ਹੁਕਮਨਾਮਾ[1] ਆਪ ਜੀ ਨੇ ਕਾਬਲ ਦੀ ਸੰਗਤ ਦੇ ਨਾਮ ਲਿਖਿਆ ਸੀ) ਫੇਰ ਫ਼ੁਰਮਾਇਆ : 'ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਇਕ ਰਾਹ ਉਤੇ ਟੁਰੋ ਤੇ ਇਕ ਹੀ ਧਰਮ ਅਪਣਾਓ। ਵੱਖੋ-ਵੱਖ ਜ਼ਾਤਾਂ ਦਾ, ਜਿਨ੍ਹਾਂ ਦਾ

1. ਵਿਸਥਾਰ 'ਰਛਿਆ ਰਹਿਤ' ਪੁਸਤਕ ਵਿਚ ਪੜ੍ਹਨ ਦੀ ਖੇਚਲ ਕਰੋ।

ਵਰਨਣ ਸ਼ਾਸਤ੍ਰਾਂ ਵਿਚ ਆਇਆ ਹੈ, ਮੁੱਢ ਤੋਂ ਖ਼ਤਮ ਕਰ ਦਿਓ ਤੇ ਇਕ ਦੂਜੇ ਨਾਲ ਖੁਲ੍ਹ ਕੇ ਮਿਲੋ ਜੁਲੋ। ਕੋਈ ਵੀ ਇਕ ਦੂਜੇ ਨਾਲੋਂ ਆਪਣੇ ਆਪ ਨੂੰ ਵੱਡਾ ਨਾ ਸਮਝੇ। ਪੁਰਾਣੇ ਗਰੰਥਾਂ ਦੀ ਕੈਦ ਵਿਚੋਂ ਨਿਕਲੋ। ਕੋਈ ਵੀ ਗਣੇਸ਼ ਆਦਿ ਵਲ ਧਿਆਨ ਨਾ ਦੇਵੋ। ਤੀਰਥ ਯਾਤਰਾ ਕਰਨਾ ਵਿਅਰਥ ਹੈ। ਰਾਮ, ਕ੍ਰਿਸ਼ਨ, ਬ੍ਰਹਮਾ ਤੇ ਦੁਰਗਾ ਦੀ ਪੂਜਾ ਦੀ ਕੋਈ ਲੋੜ ਨਹੀਂ। ਤੁਸੀਂ ਵਾਹਿਗੁਰੂ ਜੀ ਕਾ ਖਾਲਸਾ ਹੋ, ਸੋ ਪੂਜਾ ਏਕ ਅਕਾਲ ਕੀ, ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦਾ। ਵਿਸ਼ਵਾਸ ਗੁਰੂ ਨਾਨਕ ਤੇ ਬਾਕੀ ਗੁਰੂ ਸਾਹਿਬਾਨ ਉਤੇ ਲਿਆਉ। ਸਾਰੀਆਂ ਜਾਤਾਂ ਇਕੋ ਬਾਟੇ ਵਿਚ ਅੰਮ੍ਰਿਤ ਛੱਕ ਕੇ ਇਕ ਦੂਜੇ ਲਈ ਪਿਆਰ ਪੈਦਾ ਕਰ ਕੇ ਨਫ਼ਰਤ ਨੂੰ ਦੂਰ ਕਰੋ।

ਪੁਰਾਤਨਤਾ ਦੇ ਚੱਕਰ ਵਿਚ ਪਏ ਹੋਏ, ਸਨਾਤਨੀ ਖ਼ਿਆਲਾਂ ਵਾਲੇ ਪੰਡਤਾਂ, ਜੋਗੀਆਂ ਅਤੇ ਸਾਧੂਆਂ ਨੇ ਅਗਿਆਨ ਨਾਲ ਇਸ ਨੂੰ ਧਰਮ ਤੋਂ ਬੇਮੁਖ ਹੋਣਾ ਜਾਣਿਆ ਤੇ ਸਤਿਗੁਰ ਦੇ ਕਰਤਵ ਨੂੰ ਨਾ ਸਮਝ ਵਿਰੋਧੀ ਪਰਚਾਰ ਵੀ ਕੀਤਾ। ਜਿਸ ਸੱਚੇ ਨੂੰ ਉਹ ਜਾਣਦੇ ਸਨ—ਮਹੰਤ, ਜੋਗੀ, ਵਿਰੱਕਤ, ਸੰਨਿਆਸੀ ਦਾ ਸੱਚਾ ਉਸ ਵਿਚ ਨਵੀਂ ਜੀਵਨ ਘਾਲਣਾ ਸਮਾਉਂਦੀ ਨਹੀਂ ਸੀ। ਕਈਆਂ ਨੇ ਗੁਰੂ ਜੀ ਨੂੰ ਕੂਦਕ (ਅਲ੍ਹੜ ਜੁਆਨ) ਆਖ ਉਹਨਾਂ ਦੀ ਗੱਲ ਨਾ ਸੁਣਨ ਲਈ ਵੀ ਸੰਗਤਾਂ ਨੂੰ ਪ੍ਰੇਰਿਆ, ਕਈ ਲੋਕਾਂ ਨੇ 'ਸਿਰ ਫਿਰੇ' ਤਕ ਵੀ ਕਿਹਾ। ਗੁਲਾਮ ਮੁਹੀਨ-ਉਦ-ਦੀਨ ਲਿਖਦਾ ਹੈ, 'ਭਾਵੇਂ ਕਈਆਂ ਨੇ ਇਕ ਬਾਟੇ ਵਾਲਾ ਅੰਮ੍ਰਿਤ ਛੱਕਣ ਤੋਂ ਇਨਕਾਰ ਕੀਤਾ, ਪਰ ਫਿਰ ਵੀ ੨੦,੦੦੦ ਪ੍ਰਾਣੀਆਂ ਨੇ ਆਪਣੇ ਆਪ ਨੂੰ ਪੇਸ਼ ਕੀਤਾ ਤੇ ਗੁਰੂ ਦੇ ਦੱਸੇ ਹੋਏ ਹੁਕਮਾਂ ਉਤੇ ਟੁਰਨ ਦਾ ਪ੍ਰਣ ਲਿਆ।

ਪੰਥ ਸਾਜਣਾ ਦੀ ਇਹ ਘਟਨਾ ਹਰ ਪੱਖੋਂ ਆਲੌਕਿਕ ਤੇ ਨਿਰਾਲੀ ਸੀ। ਪਹਿਲਾ ਅਨੋਖਾਪਣ ਇਹ ਸੀ ਕਿ ਕਦੇ ਕਿਸੇ ਮੁਰਸ਼ਦ ਨੇ ਮੁਰੀਦਾਂ ਕੋਲੋਂ ਦੀਖਿਆ ਦੀ ਯਾਚਨਾ ਨਹੀਂ ਸੀ ਕੀਤੀ, ਪਰ ਇਥੇ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛੱਕ ਕੇ 'ਗੁਰ ਚੇਲੇ ਰਹਿਰਾਸ ਕੀਈ' ਉਤੇ ਪੱਕਾ ਮਹੱਲ ਉਸਾਰ ਦਿੱਤਾ। ਫਿਰ ਇਹ ਘਟਨਾ ਇਸ ਕਾਰਨ ਵੀ ਅਲੌਕਿਕ ਹੈ ਕਿਉਂ ਜੋ ਕਿਸੇ ਕੌਮ ਦਾ ਜਨਮ ਦਿਨ ਨਿਯਤ ਨਹੀਂ ਹੈ ਤੇ ਨਾ ਹੀ ਕੀਤਾ ਜਾ ਸਕਦਾ ਹੈ। ਪੰਥ ਦਾ ਜਨਮ ਦਿਨ ਹੀ ਨਹੀਂ ਸਗੋਂ ਸਮਾਂ ਵੀ ਨਿਯਤ ਹੈ। ਲੈਪਲ ਗ੍ਰਿਫ਼ਨ ਨੇ ਇਸ ਇਕ ਮਾਤਰ ਘਟਨਾ ਨੂੰ ਪੜ੍ਹ ਕੇ ਹੀ ਲਿਖਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਇਸ ਤਰ੍ਹਾਂ ਸਾਜਿਆ ਜਿਵੇਂ ਜੁਪੀਟਰ ਨੇ ਮਿਨਰਵਾ ਆਪਣੇ ਪੱਟਾਂ ਵਿਚੋਂ ਕੱਢੀ, ਜਾਂ ਜਿਵੇਂ ਦੁਰਗਾ ਨੇ ਆਪਣੇ ਮੱਥੇ ਵਿਚੋਂ ਚੰਡੀ ਨਿਕਾਲੀ। ਇਸ ਮਿਨਰਵਾ (ਸਿੰਘ) ਜਾਂ ਚੰਡੀ (ਖਾਲਸਾ) ਨੇ ਜਬਰ ਨੂੰ ਰੋਕਿਆ ਤੇ ਜ਼ਾਲਮਾਂ ਦਾ ਖ਼ੂਨ ਪੀਤਾ ਤੇ ਜ਼ੁਲਮ ਟਾਕਰੇ ਹਮੇਸ਼ਾਂ ਡੱਟਣ ਦਾ ਪ੍ਰਣ ਕੀਤਾ ਤੇ ਨਿਭਾਇਆ।

ਇਸ ਤੋਂ ਵੀ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਪੰਥ ਤੋਂ ਵੈਰੀ ਸਦਾ ਭੈ ਖਾਂਦੇ ਰਹੇ ਅਤੇ ਉਸ ਦਾ ਲੋਹਾ ਮੰਨਦੇ ਰਹੇ। ਪੰਥ ਦੀ ਸਾਜਨਾ ਬਿਨਾਂ ਹਿੰਦੁਸਤਾਨ ਵਿਚ

ਆਜ਼ਾਦੀ ਦਾ ਖ਼ਿਆਲ ਆ ਹੀ ਨਹੀਂ ਸੀ ਸਕਦਾ। ਅੱਜ ਫਿਰ ਸਪੱਸ਼ਟ ਕਰ ਦੇਣਾ ਚਾਹੀਦਾ ਹੈ ਕਿ ਪੰਥ ਗਾਫ਼ਲ ਨਹੀਂ, ਅਵੇਸਲਾ ਨਹੀਂ ਹੈ। ਹਰ ਰੋਜ਼ ਪੰਥ ਉਤੇ ਨਿੱਤ ਨਵੇਂ ਸੰਸਕ੍ਰਿਤਕ ਹਮਲੇ ਕਰਨ ਵਾਲਿਆਂ ਨੂੰ ਵੀ ਸਪੱਸ਼ਟ ਕਹਿ ਦੇਣਾ ਚਾਹੀਦਾ ਹੈ, 'ਪੰਥ ਭਾਵੇਂ ਕਿਸੇ ਨਾਲ ਵੈਰ ਕਰ ਕੇ ਵਿਰੋਧ ਨਹੀਂ ਕਰੇਗਾ ਪਰ ਇਸ ਨੂੰ ਵੰਗਾਰਨ ਵਾਲਾ ਸਾਹਮਣੇ ਤੋਂ ਸਖ਼ਤ ਮੁਕਾਬਲੇ ਦੀ ਹੀ ਅਵਸ਼ਕਤਾ ਸਮਝੇ।'

ਪੰਥ ਦੇ ਅਨੁਯਾਈਆਂ ਨੂੰ ਵੀ ਬੇਨਤੀ ਕਰਨੀ ਹੈ ਕਿ ਇਸ ਸ਼ਕਤੀ ਦੇ ਸਾਂਝੇ ਸੰਗਠਨ ਤੇ ਇਸ ਦਾ ਨਿਤਾਪ੍ਰਤੀ ਪ੍ਰਚਾਰ ਸਾਡੀ ਹੋਂਦ ਲਈ ਜ਼ਰੂਰੀ ਹੈ। ਸਾਡੇ ਪ੍ਰਚਾਰਕਾਂ ਨੂੰ ਫ਼ਲਸਫ਼ਾ ਤੇ ਤੁਲਨਾ ਕਰ ਪੰਥ ਦੀ ਵਡਿਆਈ ਪ੍ਰਗਟ ਕਰਨੀ ਚਾਹੀਦੀ ਹੈ। ਇਸ ਵਲੋਂ ਅੱਖਾਂ ਮੀਟਣ ਦੇ ਭਿਆਨਕ ਸਿੱਟੇ ਨਿਕਲ ਰਹੇ ਹਨ ਤੇ ਹੋਰ ਨਿਕਣ ਦੀ ਸੰਭਾਵਨਾ ਹੈ। ਵੈਸਾਖੀ ਵਾਲੇ ਦਿਨ ਕੌਮ ਦੇ ਹਿਤੈਸ਼ੀਆਂ ਨੂੰ ਇਸ ਪਾਸੇ ਖ਼ਾਸ ਧਿਆਨ ਦੇਣਾ ਚਾਹੀਦਾ ਹੈ।

O

Page 170

# ੧੯ ਜਗਤ ਜੂਠ ਤਮਾਕੂ ਨ ਸੇਵ

ਸੰਸਾਰ ਪ੍ਰਸਿੱਧ ਵਿਦਵਾਨ ਐਡਮੈਂਡ ਕੈਂਡਲਰ ਦਾ ਕਥਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਗੁਰੂ ਹਨ ਤੇ ਐਸੇ ਮਨੋਵਿਗਿਆਨੀ ਸਨ ਜਿਨ੍ਹਾਂ ਦੇ ਦਿੱਤੇ ਹਰ ਹੁਕਮ ਨੂੰ ਦੇਖਣ ਤੇ ਵੀਚਾਰਨ ਦੀ ਲੋੜ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸੇ ਨੂੰ ਸਰੀਰਕ ਤੇ ਆਤਮਕ ਤੌਰ ਉੱਤੇ ਸਵਸਥ ਰੱਖਣ ਲਈ ਵਿਸਾਖੀ ਵਾਲੇ ਦਿਹਾੜੇ ਕੁਝ ਖ਼ਾਸ ਹੁਕਮ ਦਿੱਤੇ। ਹੁਕਮ ਵਜੋਂ ਫ਼ਰਮਾਇਆ ਕਿ ਕੇਸ, ਕੜਾ, ਕਿਰਪਾਨ, ਕਛਹਿਰਾ ਤੇ ਕੰਘਾ ਰੱਖਣਾ ਹੈ ਅਤੇ ਕੇਸਾਂ ਦੀ ਬੇਅਦਬੀ ਨਹੀਂ ਕਰਨੀ, ਪਰ-ਤਨ ਗਾਮੀ ਨਹੀਂ ਹੋਣਾ, ਕੁੱਠਾ ਨਹੀਂ ਖਾਣਾ ਅਤੇ ਜਗਤ ਜੂਠ ਤਮਾਕੂ ਨਹੀਂ ਸੇਵਣਾ। ਗੁਰੂ ਸਾਹਿਬ ਨੇ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਸੀ ਕਿ ਜੇ ਖਾਲਸੇ ਨੂੰ ਨਿਆਰਾ ਤੇ ਉਤਮ ਬਣਾਉਣਾ ਹੈ ਤਾਂ ਇਸ ਨੂੰ ਕਿਸੇ ਖ਼ਾਸ ਸੰਜਮ ਵਿਚ ਲਿਆਉਣ ਦੀ ਜ਼ਰੂਰਤ ਹੈ। ਇਸੇ ਲਈ ਹੁਕਮਾਂ ਵਿਚ ਇਕ ਹੁਕਮ ਇਹ ਦਿੱਤਾ 'ਜਗਤ ਜੂਠ ਤਮਾਕੂ ਨ ਸੇਵ' (Thou Shalt Not Smoke)। ਇਹ ਕਰੜਾ ਹੁਕਮ ਕਿਸ ਲਈ ਦਿੱਤਾ ? ਇਸ ਨੂੰ ਸਾਹਿਬਾਂ ਨੇ ਜਗਤ ਜੂਠ ਕਿਉਂ ਆਖਿਆ ? ਇਸ ਨੂੰ ਕੁਰਹਿਤ ਕਰ ਕੇ ਕਿਉਂ ਮਿਥਿਆ ? ਤਮਾਕੂ ਦੇ ਸਰੀਰਕ ਤੇ ਆਤਮਕ ਹਾਣ ਦੇਖਣ ਨਾਲ ਇਹ ਹੁਕਮ ਸਮਝ ਆ ਜਾਣਗੇ ਤੇ ਯਕੀਨ ਹੈ ਕਿ ਹੁਕਮ ਸਮਝਣ ਤੋਂ ਬਾਅਦ ਕੋਈ ਵੀ ਇਸ ਨੂੰ ਸੇਵਣ ਦੀ ਕੋਸ਼ਿਸ਼ ਤਕ ਨਹੀਂ ਕਰੇਗਾ।

ਤਕਰੀਬਨ ੨੨ ਸਾਲ ਦੀ ਖੋਜ ਉਪਰੰਤ ਸੰਸਾਰ ਭਰ ਦੇ ਸਾਇੰਸਦਾਨਾਂ ਦੀ ਪ੍ਰਸਿੱਧ ਸੁਸਾਇਟੀ (Royal Society of Physics) ਨੇ ਆਪਣਾ ਨਿਰਣਾ ਤਮਾਕੂ ਦੇ ਹਾਣਾਂ ਸਬੰਧੀ ੮ ਮਾਰਚ ੧੯੬੨ ਨੂੰ ਛਾਪਿਆ ਹੈ। ਉਨ੍ਹਾਂ ਦਾ ਕਥਨ ਤੇ ਸਿੱਟੇ ਪੜ੍ਹ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅੱਗੇ ਹੋਰ ਸ਼ਰਧਾ ਨਾਲ ਸਿਰ ਝੁਕ ਜਾਂਦਾ ਹੈ। ਉਨ੍ਹਾਂ ਲਿਖਿਆ ਹੈ ਕਿ ਸੰਸਾਰ ਭਰ ਵਿਚ ਕੈਂਸਰ ਰਾਹੀਂ ਮੌਤਾਂ ਦੀ ਗਿਣਤੀ ਵਧਣ ਦਾ ਕਾਰਨ ਸਿਰਫ ਅੰਨ੍ਹੇਵਾਹ ਤਮਾਕੂ ਨੂੰ ਪੀਣਾ ਹੈ। ਸੁਸਤੀ, ਕਮਜ਼ੋਰੀ, ਕੈਂਸਰ ਤੇ ਹੋਰ ਖਤਰਨਾਕ ਬੀਮਾਰੀਆਂ ਦਾ ਕਾਰਨ ਤਮਾਕੂ, ਸਿਗਾਰ ਤੇ ਸਿਗਰਟ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਇਸ ਸਿਗਰਟਨੋਸ਼ੀ ਦੇ ਬੜੇ ਖਤਰਨਾਕ ਨਤੀਜੇ ਹਨ। ਕੁਝ ਰਾਵਾਂ ਇਸ

ਪ੍ਰਕਾਰ ਹਨ :—

ਇਕ ਸਾਧਾਰਨ ਸੀਗਾਰ ਵਿਚ ਇਤਨੀ ਨਿਕੋਟੀਨ ਹੁੰਦੀ ਹੈ ਕਿ ਉਸ ਦੇ ਖਾਣ ਨਾਲ ਸਾਧਾਰਨ ਮਨੁੱਖ ਸਦਾ ਦੀ ਨੀਂਦਰ ਸੌਂ ਸਕਦਾ ਹੈ । ਇਹ ਇਤਨੀ ਜ਼ਹਿਰੀਲੀ ਹੈ ਕਿ ਇਸ ਤੋਂ ਵੱਧ ਇਕੋ 'ਪਰੂਸਕ ਐਸਿਡ' ($H.CNO_3$) ਹੈ ।

ਤਮਾਕੂ ਸੇਵੀ ਦਾ ਲਹੂ ਇਤਨਾ ਜ਼ਹਿਰੀਲਾ ਹੋ ਜਾਂਦਾ ਹੈ ਕਿ ਉਸ ਨੂੰ ਪੀਣ ਨਾਲ ਜੋਕ ਝੱਟ ਮਰ ਜਾਂਦੀ ਹੈ । ਇਥੇ ਹੀ ਬੱਸ ਨਹੀਂ ਜੇ ਕਿਸੇ ਕਮਰੇ ਦੀ ਵਾਯੂ ਬੰਦ ਕਰ ਕੇ ਉਸ ਦੀ ਥਾਂ ਸਿਗਰਟ ਦਾ ਧੂੰਆਂ ਛੱਡ ਦਿੱਤਾ ਜਾਏ ਤੇ ਫਿਰ ਕਿਸੇ ਬੱਚੇ ਨੂੰ ਅੰਦਰ ਧਕੇਲ ਦਿੱਤਾ ਜਾਏ ਤਾਂ ਉਹ ਯਕਦਮ ਮਰ ਜਾਏਗਾ । ਇਹ ਸਿੱਟਾ ਵੀ ਕੱਢਿਆ ਹੈ ਕਿ ਮੌਤ ਦੀ ਤੇਜ਼ੀ ਦਾ ਕਾਰਨ ਸਿਗਰਟ ਹੈ । ਪਿਛਲੇ ਵਰ੍ਹਿਆਂ ਵਿਚ ੭,੬੭੦੦੦ ਮੌਤਾਂ ਨਮੂਨੀਏ ਨਾਲ ਹੋਈਆਂ ਹਨ । ਇਨ੍ਹਾਂ ਮੌਤਾਂ ਦੇ ਕਾਰਨ ਸਨ ਕਿ ਰੋਗੀ ਬਹੁਤਾ ਤਮਾਕੂ ਸੇਵੀ ਹੋਣ ਕਰ ਕੇ ਨਿਸਲ ਹੋ ਗਏ । ਅਰੋਗ ਨਹੀਂ ਹੋ ਸਕੇ ।

ਇਸੇ ਤਰ੍ਹਾਂ ਸੁਸਾਇਟੀ ਨੇ ਮੁਰਦਿਆਂ ਦੀ ਚੀਰ-ਫਾੜ (Postmartem) ਉਪ੍ਰੰਤ ਇਹ ਗੱਲ ਵੀ ਸਪੱਸ਼ਟ ਕੀਤੀ ਹੈ ਕਿ ਤਮਾਕੂ-ਸੇਵੀਆਂ ਵਿਚ ਦੂਜਿਆਂ ਨਾਲੋਂ ਦੂਣਿਆਂ ਤੋਂ ਭੀ ਵਧੀਕ ਮੌਤਾਂ ਤਪਦਿਕ ਨਾਲ ਹੋਈਆਂ ਹਨ । ਇਸੇ ਆਧਾਰ ਉੱਤੇ ਇਨਸ਼ੋਰੈਂਸ ਕੰਪਨੀ ਵਾਲਿਆਂ ਨੇ ਬਹੁਤੇ ਸਿਗਰਟ ਪੀਣ ਵਾਲਿਆਂ ਦੇ ਬੀਮੇ ਕਰਨੇ ਹੀ ਬੰਦ ਕਰ ਦਿੱਤੇ ਹਨ । ਨਿਰਾ ਸਰੀਰ ਹੀ ਕਮਜ਼ੋਰ ਨਹੀਂ ਹੁੰਦਾ, ਜੁਰਅਤਿ ਵੀ ਸਿਗਰਟ ਪੀਣ ਵਾਲਿਆਂ ਦੀ ਮਰ ਜਾਂਦੀ ਹੈ । ਇਰਾਦੇ ਦੀ ਸ਼ਕਤੀ ਖ਼ਤਮ ਹੋ ਜਾਂਦੀ ਹੈ । ਤਮਾਕੂ ਸੇਵੀ ਉਸ ਮੰਜ਼ਲ ਵੱਲ ਵੱਧ ਰਹਿਆ ਹੁੰਦਾ ਹੈ ਜਿਥੇ ਰੋਗਾਂ ਨਾਲ ਚੂਰ ਹੋ ਜਾਣਾ ਕੁਦਰਤੀ ਗੱਲ ਹੈ । ਇਕ ਪ੍ਰਸਿੱਧ ਡਾਕਟਰ ਮੈਥਿਉ ਵੁਡਜ਼ ਨੇ ਉਸ ਗੱਲ ਦਾ ਵੀ ਉੱਤਰ ਦਿੱਤਾ ਹੈ ਜਿਸ ਵਿਚ ਇਹ ਕਹਿਆ ਜਾਂਦਾ ਹੈ ਕਿ ਤਮਾਕੂ ਹਾਜ਼ਮਾ, ਮੂੰਹ ਤੇ ਦੰਦ ਠੀਕ ਰੱਖਦਾ ਹੈ । ਉਸ ਦਾ ਕਥਨ ਹੈ : 'ਤਮਾਕੂ ਆਹਾਰ ਦੇ ਪਚਣ ਵਿਚ ਸਹਾਇਤਾ ਨਹੀਂ ਕਰਦਾ । ਲਿੱਸੇ ਆਦਮੀ ਨੂੰ ਹੋਰ ਲਿੱਸਾ ਤੇ ਮੋਟਿਆਂ ਨੂੰ ਹੋਰ ਮੋਟੇ ਹੋਣ ਤੋਂ ਨਹੀਂ ਬਚਾਉਂਦਾ । ਇਹ ਦੰਦਾਂ ਨੂੰ ਸਥਿਰ ਰੱਖਣ ਵਿਚ ਸਹਾਇਕ ਨਹੀਂ ਹੁੰਦਾ । ਦਮੇ ਤੇ ਬਦਹਜ਼ਮੀ ਦਾ ਮੁੱਢ ਬਣਦਾ ਹੈ । ਇਸ ਦੇ ਸੇਵਨ ਵਜੋਂ ਨਿਸਚੇ ਪੂਰਬਕ ਕਿਹਾ ਜਾ ਸਕਦਾ ਹੈ ਕਿ ਦਿਲ ਦੇ ਰੋਗ, ਰਗਾਂ ਦੇ ਰੋਗ, ਅੰਦਰਲੀ ਰਬੈਲੀ ਝਿਲੀ ਦੇ ਰੋਗ ਉਤਪੰਨ ਹੁੰਦੇ ਹਨ । ਇਸ ਦੇ ਸੇਵਨ ਨਾਲ ਰੋਗਾਂ ਤੋਂ ਅਰੋਗ ਹੋਣ ਦੀ ਸੰਭਾਵਨਾ ਵੀ ਕਠਨ ਹੈ । ਡਾਕਟਰੀ ਦੀਆਂ ਕਿਤਾਬਾਂ ਵਿਚ ਏਕੋਨਾਈਟ, ਬੈਲਾਡੋਨਾ, ਧਤੂਰਾ ਆਦਿਕ ਜ਼ਹਿਰਾਂ ਵਿਚ ਤਮਾਕੂ ਵੀ ਲਿਖਿਆ ਹੈ । ਇਸ ਨਾਲ ਜੀ ਮਚਲਾਂਦਾ ਹੈ । ਚੱਕਰ ਆਉਂਦਾ ਹੈ । ਦਿਲ ਘਬਰਾਂਦਾ ਹੈ, ਚੇਤਨਾ-ਸ਼ਕਤੀ ਘੱਟ ਜਾਂਦੀ ਹੈ । ਤਮਾਕੂ ਦੇ ਪ੍ਰਯੋਗ ਨਾਲ ਚੱਕਰ, ਯਾਦ ਸ਼ਕਤੀ ਦੀ ਘਾਟ, ਉਨਮਾਦ, ਲਕਵਾ, ਪਾਗ਼ਲਪਨ, ਅਨਿੰਦਰਾ, ਦ੍ਰਿਸ਼ਟਹੀਨਤਾ, ਖਾਂਸੀ, ਸਾਹ-ਖੰਘ, ਦਿਲ ਦੇ ਰੋਗ, ਸੁਸਤੀ, ਮਧੂ, ਮੰਦਾਗਨੀ ਆਦਿ ਕਈ ਰੋਗ ਉਪਜਦੇ ਹਨ । ਕੈਨੇਡਾ

ਦੇ ਮਯੋ ਕਲੀਨਕ ਦੇ ਸਰਵੇਖਣ ਨੇ ਵੀ ਪੂਰੀ ਤਰ੍ਹਾਂ ਸਾਬਤ ਕਰ ਦਿੱਤਾ ਹੈ ਕਿ ਕੈਂਸਰ ਦਾ ਮੁੱਖ ਕਾਰਨ ਤਮਾਕੂ ਨੋਸ਼ੀ ਹੈ।

ਦੀ ਨਿਊ ਇੰਗਲਿਸ਼ ਜਨਰਲ ਔਫ ਮੈਡੀਸਨ ਦੇ ੧੮ ਅਕਤੂਬਰ ੧੯੬੨ ਦੇ ਅੰਕ ਦੇ ਸੰਪਾਦਕੀ ਨੋਟ ਵਿਚ ੮੩੪ ਪੰਨੇ ਉੱਤੇ 'ਤਮਾਕੂ ਤੇ ਸਾਹ ਖੰਘ' ਦੇ ਰੋਗ ਸਬੰਧੀ ਸਪੱਸ਼ਟ ਲਿਖਿਆ ਹੈ ਕਿ ਪੁਰਾਣੀ ਖੰਘ (Chronic Bronchitis) ਦਾ ਸਿੱਧਾ ਸੰਬੰਧ ਤਮਾਕੂ ਨੋਸ਼ੀ ਨਾਲ ਹੈ।

ਤਮਾਕੂ ਵਿਚ ਹੇਠ ਲਿਖੇ ਜ਼ਹਿਰ ਹਨ :

੧. **ਪਰੂਸਕ ਐਸਿਡ ਅਤੇ ਹਾਈਡਰੋਸੈਨਕ ਐਸਿਡ।**

ਪੋਟਾਸ਼ੀਅਮ ਸਾਇਨਾਈਡ ਦੇ ਬਾਅਦ ਇਹ ਦੂਸਰੇ ਨੰਬਰ ਦਾ ਜ਼ਹਿਰ ਹੈ, ਜਿਸ ਦਾ ਰਤਾ ਭਰ ਵੀ ਸ਼ੁੱਧ ਭਾਗ ਮੌਤ ਕਰ ਸਕਦਾ ਹੈ।

੨. **ਨਿਕੋਟੀਨ**—ਇਹ ਵੀ ਪਰੂਸਕ ਐਸਿਡ ਵਾਂਗ ਹੀ ਇਕ ਜ਼ੋਰਦਾਰ ਜ਼ਹਿਰ ਹੈ। ਇਕ ਗਰੇਨ ਦਾ ਦਸਵਾਂ ਹਿੱਸਾ ਵੀ ਕਿਸੇ ਕੁੱਤੇ ਨੂੰ ਤਿੰਨ ਮਿੰਟਾਂ ਵਿਚ ਮਾਰ ਸਕਦਾ ਹੈ। ਡਾਕਟਰ ਕੈਲਾਗ ਅਨੁਸਾਰ ਇਕ ਪੌਂਡ ਤਮਾਕੂ ਵਿਚ ੩੮੦ ਗਰੇਨ ਨਿਕੋਟੀਨ ਹੁੰਦੀ ਹੈ।

੩. **ਨਿਕੋਟਨੀਨ**—ਇਹ ਵੀ ਇਕ ਸਖ਼ਤ ਜ਼ਹਿਰ ਹੈ। ਇਸ ਦੀ ਇਕ ਬੂੰਦ ਹੀ ਬਿੱਲੀ ਜਾਂ ਕੁੱਤੇ ਨੂੰ ਮਾਰ ਸਕਦੀ ਹੈ। ਤਮਾਕੂ ਦੇ ਪੱਤਿਆਂ ਵਿਚ ਤਿਲ ਜਹਿਆ ਪਦਾਰਥ ਨਿਕੋਟਨੀਨ ਹੀ ਹੁੰਦਾ ਹੈ।

੪. **ਕਾਲੀਡੀਨ**—ਜੋ ਤਮਾਕੂ ਦੀ ਬਦਬੂ ਹੈ, ਉਹ ਇਸ ਤੋਂ ਹੀ ਪੈਦਾ ਹੁੰਦੀ ਹੈ। ਇਕ ਗਰੇਨ ਦੇ ਵੀਹਵੇਂ ਹਿੱਸੇ ਨਾਲ ਮੈਂਡਕ ਮਰ ਜਾਂਦਾ ਹੈ।

੫. ਏਕੋਲੀਨ—ਸਿਗਰਟ ਦਾ ਕਾਗਜ਼ ਸੜਨ ਨਾਲ ਪੈਦਾ ਹੁੰਦੀ ਹੈ। ਇਹ ਦਿਮਾਗ ਦੀਆਂ ਨਾੜੀਆਂ ਤਬਾਹ ਕਰਦਾ ਹੈ ਤੇ ਚੇਤਨ ਸ਼ਕਤੀ ਖ਼ਤਮ ਕਰਦਾ ਹੈ। ਸੁਭਾਅ ਚਿੜਚਿੜਾ ਬਣਾਉਂਦਾ ਹੈ।

੬. ਕਾਰਬਨ-ਮਾਨੋ-ਔਕਸਾਈਡ—ਸਿਗਰਟ ਦੇ ਸੜਨ ਨਾਲ ਇਹ ਗੈਸ ਵੀ ਪੈਦਾ ਹੁੰਦੀ ਹੈ। ਖ਼ੂਨ ਦੇ ਲਾਲ ਸੂਖਮ ਹਿੱਸੇ (Red Corpuscles) ਪੀਲੇ ਪੈਂਦੇ ਹਨ। ਸਾਹ ਤੇਜ਼ ਹੋ ਜਾਂਦਾ ਹੈ। ਦਿਲ ਤੇਜ਼ੀ ਨਾਲ ਧੜਕਦਾ ਹੈ। ਠੰਡਾ ਪਸੀਨਾ ਆਉਂਦਾ ਹੈ। ਮੂਰਛਾ ਦਾ ਕਾਰਨ ਵੀ ਬਣਦਾ ਹੈ :

ਫਿਰ ਸਵਾਲ ਹੈ ਕਿ ਸਿਗਰਟ-ਨੋਸ਼ੀ ਇਤਨੀ ਖ਼ਤਰਨਾਕ ਹੈ ਤਾਂ ਦੁਨੀਆਂ ਪੀ ਕਿਉਂ ਰਹੀ ਹੈ ? ਇਸ ਦਾ ਵੀ ਬਹੁਤ ਸੁੰਦਰ ਉੱਤਰ ਸਾਇੰਸਦਾਨਾਂ ਦੀ ਸੁਸਾਇਟੀ ਨੇ ਆਪਣੀ ਰੀਪੋਰਟ ਵਿਚ ਦਿੱਤਾ ਹੈ। ਉਨ੍ਹਾਂ ਕਹਿਆ ਹੈ ਕਿ ਸਿਰਫ ਤਮਾਕੂ ਪੀਣ ਦੇ ਪ੍ਰਾਪੇਗੰਡੇ ਦੇ ਇਸ਼ਤਿਹਾਰਾਂ ਉੱਤੇ ਕੰਪਨੀ ਵਾਲਿਆਂ ਪਿਛਲੇ ਤਿੰਨ ਸਾਲਾਂ ਵਿਚ ਪੜ ਕਰੋੜ

ਰੁਪਏ ਖ਼ਰਚ ਕੀਤੇ ਹਨ। ਪਰ ਬਦਕਿਸਮਤੀ ਇਹ ਹੈ ਕਿ ਹਾਣ ਦੱਸਣ ਵਾਲਿਆਂ ਪਰਚਾਰ ਦੇ ਤੌਰ ਉੱਤੇ ਸਿਰਫ਼ ੭੫ ਹਜ਼ਾਰ ਰੁਪਏ ਖ਼ਰਚ ਕੀਤੇ ਹਨ। ਇਹ ਯੁਗ ਪਰਚਾਰ ਦਾ ਯੁਗ ਹੈ। ਪ੍ਰਾਪੇਗੰਡਾ ਦਾ ਯੁਗ ਹੈ। ਸਚਾਈ ਨੂੰ ਵੀ ਪਰਗਟ ਕਰਨ ਲਈ ਜ਼ੋਰ ਲਾਉਣਾ ਪੈਂਦਾ ਹੈ। ਗੁਰੂ ਬਾਬਾ ਨਾਨਕ ਜੀ ਆਪ ਤੁਰ ਕੇ ਪਰਚਾਰ ਦੌਰਿਆਂ ਉੱਤੇ ਗਏ ਸਨ। ਅਸੀਂ ਜੇ ਅਵੇਸਲੇ ਰਹੇ ਤਾਂ ਇਹ ਬੀਮਾਰੀ ਹੋਰ ਸਾਡੇ ਵਿਚ ਵੀ ਵਧਣ ਦੀ ਸੰਭਾਵਨਾ ਹੈ।

ਤਮਾਕੂ ਦੀ ਬੂਟੀ ਅਮਰੀਕਾ ਵਿਚੋਂ ਪਹਿਲੀ ਵਾਰੀ ਪੰਦਰ੍ਹਵੀਂ ਸਦੀ ਦੇ ਅੰਤ ਵਿਚ ਸਪੇਨ ਗਈ ਤੇ ਸਪੇਨ ਤੋਂ ਬਾਕੀ ਮੁਲਕਾਂ ਵਿਚ। ਹਿੰਦੁਸਤਾਨ ਵਿਚ ਪੁਰਤਗੇਜ਼ੀ ਪਾਦਰੀਆਂ ਨੇ ਆਂਦੀ, ਪਰ ਜਹਾਂਗੀਰ ਦੇ ਦਰਬਾਰ ਵਿਚ ਇਸ ਨੇ ਪ੍ਰਧਾਨਤਾ ਲੈ ਲਈ। ਇਕ ਵਾਰੀ ਜਦ ਜਹਾਂਗੀਰ ਬੀਮਾਰ ਹੋ ਗਿਆ ਤਾਂ ਅੰਗਰੇਜ਼ ਡਾਕਟਰ ਬਰਨੀਅਰ ਨੇ ਜਾਦੂਈ ਬੂਟੀ ਕਹਿ ਕੇ ਜਹਾਂਗੀਰ ਨੂੰ ਤਮਾਕੂ ਦਾ ਧੂੰਆਂ ਪੀਣ ਲਈ ਆਖਿਆ। ਇਸ ਤਮਾਕੂ ਦਾ ਨਸ਼ਾ ਜ਼ਹਿਰੀਲਾ ਤੇ ਵਕਤੀ ਆਰਾਮ ਵਾਲਾ ਸੀ ਪਰ ਇਤਨੀ ਤਿੱਖੀ ਬਦਬੂ ਸੀ ਕਿ ਦਰਬਾਰੀਆਂ ਨੇ ਰੁਮਾਲ ਆਪਣੇ ਨੱਕਾਂ ਉੱਤੇ ਰੱਖ ਲਏ। ਜਹਾਂਗੀਰ ਨੇ ਨਿਰਾ-ਦਰੀ ਹੁੰਦੀ ਦੇਖ ਕੇ ਹੁਕਮਨ ਤਮਾਕੂ ਪੀਣ ਲਈ ਕਹਿਆ, ਪਰ ਜਦ ਮਾਰੂ ਅਸਰਾਂ ਦਾ ਪਤਾ ਲੱਗਾ ਤਾਂ ਫ਼ੁਰਮਾਨ ਰਾਹੀਂ ਬੰਦ ਵੀ ਕੀਤਾ। ਜਹਾਂਗੀਰ ਦਾ ਹੁਕਮ ਸੀ ਕਿ ਤਮਾਕੂ ਸੇਵਨ ਵਾਲੇ ਦਾ ਮੂੰਹ ਕਾਲਾ ਕਰ ਕੇ ਗਧੇ ਉੱਤੇ ਚੜ੍ਹਾ ਕੇ ਨਗਰ ਵਿਚ ਫੇਰਿਆ ਜਾਏ। ਸਸਤਾ ਨਸ਼ਾ ਹੋਣ ਕਾਰਨ ਲੋਕੀਂ ਇਸ ਨੂੰ ਹੌਲੇ-ਹੌਲੇ ਸੇਵਨ ਲੱਗ ਪਏ ਸਨ ਅਤੇ ਹਿੰਦੁਸਤਾਨ ਵਿਚ ਬੀਜਿਆ ਵੀ ਜਾਣ ਲੱਗ ਪਿਆ ਸੀ। ਆਦਿ ਗੁਰੂ ਗਰੰਥ ਸਾਹਿਬ ਦੀ ਪਾਵਨ ਬੀੜ ੧੬੦੪ ਨੂੰ ਬੱਝ ਗਈ ਸੀ ਅਤੇ ਤਮਾਕੂ ੧੬੧੧ ਵਿਚ ਹਿੰਦੁਸਤਾਨ ਆਇਆ ਸੀ, ਸੋ ਇਸ ਨਸ਼ੇ ਵਿਰੁੱਧ ਗੁਰੂ ਗਰੰਥ ਸਾਹਿਬ ਵਿਚ ਲਿਖਿਆ ਮਿਲਣਾ ਅਸੰਭਵ ਜਿਹੀ ਗੱਲ ਸੀ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦੂਰ ਦ੍ਰਿਸ਼ਟੀ ਨਾਲ ਇਸ ਦੇ ਮਾੜੇ ਅਸਰਾਂ ਨੂੰ ਦੇਖਿਆ ਤੇ ਸੱਖ਼ਤ ਹੁਕਮ ਜਾਰੀ ਕਰ ਕੇ ਤਮਾਕੂ ਪੀਣ ਦੀ ਮਨਾਹੀ ਕੀਤੀ। ਇਸ ਨੂੰ ਪੀਣ ਵਾਲੇ ਨੂੰ ਕੁਰਹਿਤੀਆ ਕਹਿਆ। ਸਰੀਰਕ ਤੌਰ ਉੱਤੇ ਕਿਤਨਾ ਮਾਰੂ ਹੈ, ਇਹ ਤਾਂ ਦੁਨੀਆ ਹੁਣ ਜਾਣ ਚੁਕੀ ਹੈ। ਪਰ ਇਹ ਤਮਾਕੂ ਸਭ ਤੋਂ ਵੱਡਾ ਹਮਲਾ ਆਤਮਾ ਉੱਤੇ ਕਰਦਾ ਹੈ। ਆਤਮਕ ਤੌਰ ਉੱਤੇ ਵੀ ਇਸ ਨੂੰ ਪੀਣਾ ਪਾਪ ਹੈ।

ਸਿੱਖ ਰੋਜ਼ ਸਵੇਰੇ ਸ਼ਾਮ ਸੋਦਰ ਦਾ ਪਾਠ ਕਰਦਾ ਹੈ। ਸੋਦਰ ਦੇ ਨੇੜੇ ਹੋ ਕੇ ਰਹਿਰਾਸ ਵਿਚ ਸੋ ਪੁਰਖ (ਵਾਹਿਗੁਰੂ) ਦੇ ਦਰਸ਼ਨ ਕਰਦਾ ਹੈ। ਸੋ ਪੁਰਖ ਅੱਗੇ ਹੱਥ ਜੋੜ ਬੇਨਤੀ (ਚੌਪਈ) ਕਰਦਾ ਤੇ ਫਿਰ ਅਨੰਦ ਮਾਣਦ੍ਹਾ ਹੈ ਤੇ ਸਦਾ ਸੁੱਖ ਪਾ (ਮੁੰਦਾਵਨੀ) ਨਿਮਰਤਾ ਵਿਚ ਰਹਿ 'ਆਪੇ ਤਰਸ ਪਇਓਈ' ਦਾ ਸਲੋਕ ਪੜ੍ਹਦਾ ਹੈ। ਪਰ ਜੇ ਕੋਈ ਸੋਦਰ ਖੋਂਹਦਾ ਹੈ ਤਾਂ ਇਹ ਤਮਾਕੂ ਹੈ। ਸਿੱਖ ਨੂੰ ਸੋਦਰ ਤੋਂ ਜੇ ਕੋਈ ਪਿੱਛੇ ਹਟਾਉਂਦਾ ਹੈ

ਤਾਂ ਇਹ ਜਗਤ ਜੂਠ ਤਮਾਕੂ ਹੈ। ਇਹ ਹੈਰਾਨੀ ਨਾਲ ਪੜ੍ਹਿਆ ਜਾਵੇਗਾ ਕਿ ਸੋਂਦਰ ਦਾ ਜੇ ਕੋਈ ਵੈਰੀ ਹੈ ਤਾਂ ਇਹ ਤਮਾਕੂ ਹੈ। ਤਿਬਤੀ ਵਿਦਵਾਨਾਂ ਨੇ ਆਪਣੀ ਤੀਜੀ ਅੱਖ ਖੋਲ੍ਹ ਕੇ ਆਉਣ ਵਾਲੀਆਂ ਘਟਨਾਵਾਂ ਨੂੰ ਦੇਖਿਆ ਤੇ ਫਿਰ ਲਿਖਿਆ ਹੈ। ਉਹ ਲਿਖਦੇ ਹਨ ਜਦ ਸੰਸਾਰ ਉਤੇ ਸ਼ਿਕਰਾ (ਸਿਗਰਟ) ਪ੍ਰਧਾਨ ਹੋਵੇਗਾ ਉਸ ਵਕਤ ਧਰਮ ਗਿਰੇਗਾ। ਆਤਮਾ ਡਿੱਗੇਗੀ ਅਤੇ ਤਬਾਹੀ ਆਵੇਗੀ। ਸੱਚੀ ਗੱਲ ਇਹ ਹੈ ਕਿ ਜਿਤਨੀ ਤਬਾਹੀ ਇਸ ਸਿਗਰਟ ਨੇ ਮਚਾਈ ਹੈ ਉਤਨੀ ਹੋਰ ਕਿਸੇ ਵੀ ਨਹੀਂ। ਇਹ ਆਤਮਕ ਦਰ ਤੋਂ ਕਿਵੇਂ ਗਿਰਾਉਂਦੀ ਹੈ ? ਇਸ ਦਾ ਤਜਰਬਾ ਵੀ ਸੰਸਾਰ ਦੇ ਪ੍ਰਸਿੱਧ ਵਿਦਵਾਨ ਐਲਡੂਅਸ ਹਕਸਲੇ (Aldous Huxley) ਨੇ ਕੀਤਾ। ਉਸ ਵੀਚਾਰ ਬਣਾਈ ਕਿ ਸੋਂਦਰ ਜਿਸ ਦਾ ਸਾਰੇ ਧਰਮ ਵਾਲੇ ਜ਼ਿਕਰ ਕਰਦੇ ਹਨ ਦੇ ਦਰਸ਼ਨ ਕੀਤੇ ਜਾਣ। ਉਸ ਨੂੰ ਦੱਸਿਆ ਗਿਆ ਕਿ ਅਮਰੀਕਾ ਵਿਚ ਇਕ ਅੱਕ ਦੀ ਬੂਟੀ ਹੈ ਅਤੇ ਜੇ ਉਸ ਅੱਕ ਦਾ ਸਤ ਪੀਤਾ ਜਾਏ ਤਾਂ ਸੋਂਦਰ ਦਿਸਣ ਲੱਗ ਪਵੇਗਾ। ਉਸ ਅੱਕ ਦਾ ਸਤ ਪੀਤਾ ਤਾਂ ਦਰਵਾਜ਼ਾ ਦਿੱਸਿਆ। ਜੋ ਉਸ ਨੇ 'ਸੋਂਦਰ', ਵਿਚ ਦੇਖਿਆ ਉਸ ਆਪਣੀ ਪੁਸਤਕ 'ਅਨੁਭਵੀ ਦਰਵਾਜ਼ੇ' (Doors of Perception) ਵਿਚ ਲਿਖਿਆ। ਜਦ ਸੋਂਦਰ ਰਹਿੰਦੇ ਹੋਏ ਤੇ ਵਿਚਰਦੇ ਕੁਝ ਸਮਾਂ ਹੋਇਆ ਤਾਂ ਉਸ ਦਾ ਖ਼ਿਆਲ ਦਰਵਾਜ਼ਾ ਛੱਡਣ ਦਾ ਬਣਿਆ। ਹਕਸਲੇ ਨੂੰ ਦੱਸਿਆ ਗਿਆ ਕਿ ਜੇ ਤਮਾਕੂ ਦਾ ਧੂੰਆਂ ਅੰਦਰ ਲੰਘਾ ਲਿਆ ਜਾਏ ਤਾਂ ਵਾਹਿਗੁਰੂ ਦੇ ਦਰ ਟੁੱਟ ਸਕਦੇ ਹਨ। ਆਤਮਾ ਨੀਵੀਂ ਪੱਧਰ ਉੱਤੇ ਆ ਸਕਦੀ ਹੈ। ਉਸ ਧੂੰਆ ਚਾੜ੍ਹਿਆ 'ਸੋਂਦਰ' ਉਡ ਪੁਡ ਗਿਆ। ਇਹ ਘਟਨਾ ੧੯੫੩ ਵਿਚ ਹੋਈ। ਧੰਨ ਹਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਨ੍ਹਾਂ ਜਗਤ ਜੂਠ ਤਮਾਕੂ ਨ ਸੇਵਨ ਦਾ ਹੁਕਮ ਦੇ ਕੇ ਸਿੱਖਾਂ ਨੂੰ ਨ ਸਿਰਫ਼ ਸਰੀਰਕ ਰੋਗਾਂ ਤੋਂ ਬਚਾਇਆ ਸਗੋਂ ਆਤਮਕ ਨੀਵਾਣ ਤੋਂ ਵੀ ਹੱਥ ਦੇ ਕੇ ਰੱਖ ਲਿਆ। ਸੋ ਸਿੱਖ ਰੋਜ਼ ਨਿਤਨੇਮ ਵਿਚ ਸੋਂਦਰ ਦੇ ਦਰਸ਼ਨ ਕਰਦਾ ਹੈ ਅਤੇ ਫਿਰ ਰਹਿਰਾਸ ਰਾਹੀਂ ਸ਼ਾਮ ਨੂੰ ਦੇਖਦਾ ਹੈ, ਜੇ ਭੁੱਲ ਭੁਲੇਖੇ ਵੀ ਤਮਾਕੂ ਦਾ ਧੂੰਆਂ ਅੰਦਰ ਲੰਘਾ ਲਿਆ ਜਾਏ ਤਾਂ 'ਸੋ ਦਰ' ਜਾਂ ਉਸ ਦੀ ਲਿਵ ਟੁੱਟ ਜਾਏਗੀ। ਇਸ ਲਈ ਸਿੱਖ ਨੂੰ ਸਖ਼ਤੀ ਨਾਲ ਆਪ ਅਮਲ ਕਰਨਾ ਚਾਹੀਦਾ ਹੈ ਤੇ ਅਮਲ ਕਰਾਉਣਾ ਚਾਹੀਦਾ ਹੈ। ਸਿੱਖ ਇਸੇ ਲਈ ਤਮਾਕੂ ਪੀਣ ਵਾਲੇ ਨਾਲ ਨਹੀਂ ਸਨ ਵਰਤਦੇ। 'ਨੜੀ ਮਾਰ ਨਾਲ ਨ ਵਰਤੋ', ਇਹ ਰਹਿਤਨਾਮਿਆਂ ਦਾ ਹੁਕਮ ਸੀ। ਸਾਨੂੰ ਜ਼ੋਰ ਲਗਾਉਣਾ ਚਾਹੀਦਾ ਹੈ ਕਿ ਪਬਲਿਕ ਥਾਵਾਂ ਉੱਤੇ ਤਮਾਕੂ ਪੀਣ ਦੀ ਕਾਨੂੰਨੀ ਤੌਰ ਤੇ ਮਨਾਹੀ ਹੋਵੇ। ਕੌਮ ਨੂੰ ਖ਼ਾਸ ਉਪਰਾਲਾ ਕਰਨਾ ਚਾਹੀਦਾ ਹੈ। ਪਹਿਲੀ ਵੱਡੀ ਜੰਗ ਦੇ ਸਫਲ ਖਾਤਮੇ ਉਪਰੰਤ ਸਿੱਖਾਂ ਨੇ ਜੇ ਕੋਈ ਮੰਗ ਹਕੂਮਤ ਪਾਸ ਰੱਖੀ ਸੀ ਤਾਂ ਉਹ ਸੀ ਪਬਲਿਕ ਥਾਵਾਂ ਤੇ ਖ਼ਾਸ ਕਰ ਕੇ ਗੱਡੀਆਂ ਵਿਚ ਤਮਾਕੂ-ਨੋਸ਼ੀ ਬੰਦ ਕਰਾਈ ਜਾਏ। ਰੇਲਵੇ ਐਕਟ ਦੀ ਧਾਰਾ ੧੧੦, ਇਸ ਮੰਗ ਦੇ ਆਧਾਰ ਉੱਤੇ ਪਾਈ ਗਈ ਸੀ। ਇਸ ਤੇ ਸਖ਼ਤੀ ਨਾਲ ਅਮਲ ਕਰਾਉਣ ਦੀ ਲੋੜ ਹੈ।

ਕਿਤਨੇ ਅਫਸੋਸ ਦੀ ਗੱਲ ਹੈ ਕਿ ਸਾਡੇ (ਸਿੱਖਾਂ) ਵਿਚੋਂ ਕਈ ਭੁੱਲੜ ਵੀਰ ਉੱਪਰੋਂ

ਖੁੱਲ੍ਹ-ਦਿਲੀ ਪਰ ਅੰਦਰ ਤੋਂ ਆਪਣੀ ਬੁਜ਼ਦਿਲੀ ਜ਼ਾਹਿਰ ਕਰਦੇ ਹੋਏ ਤਮਾਕੂ ਸਿਗਰਟ ਨੂੰ ਹੱਥ ਤਕ ਲਾਉਣ ਲੱਗ ਪਏ ਹਨ। ਹੁਣ ਤਾਂ ਸਾਰੇ ਦੇਸ਼ ਅੰਦਰ ਅਜਿਹੇ ਭਾਰੇ ਪ੍ਰਚਾਰ (ਪ੍ਰਾਪੇਗੰਡੇ) ਦੀ ਲੋੜ ਹੈ ਕਿ ਜਿਸ ਸਦਕਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਸਰਬ ਸੁਖ-ਦਾਇਕ ਹੁਕਮ 'ਜਗਤ ਜੂਠ ਤਮਾਕੂ ਨ ਸੇਵ' (Thou Shalt not Smoke) ਘਰ-ਘਰ ਪਹੁੰਚਾਇਆ ਜਾ ਸਕੇ। ਇਹ ਹੁਣ ਦੇ ਵਕਤ ਦੀ ਆਵਾਜ਼ ਹੈ। ਦੇਸੀ ਪ੍ਰਦੇਸੀ ਹਰ ਪੜ੍ਹਿਆ ਲਿਖਿਆ ਸਮਝਦਾਰ ਤਮਾਕੂ ਤੋਂ ਨਿਕਲ ਰਹੇ ਭਿਆਨਕ ਨਤੀਜਿਆਂ ਦੀ ਰੋਕ-ਥਾਮ ਲਈ ਵਾ-ਵੇਲਾ ਕਰ ਰਿਹਾ ਹੈ। ਕੀ ਸਾਡੇ ਲਈ ਖ਼ੁਸ਼ੀ ਦੀ ਗੱਲ ਨਹੀਂ ਕਿ ੬੦ ਲੱਖ ਅਮਰੀਕਨਾਂ ਨੇ ਪਿਛਲੇ ਦੋ ਸਾਲਾਂ ਵਿਚ ਸਿਗਰਟ ਛੱਡਿਆ ਹੈ। ਪ੍ਰਧਾਨ ਅਮਰੀਕਾ (ਕਾਰਟਰ) ਨੇ ਇਥੋਂ ਤਕ ਕਿਹਾ ਹੈ ਕਿ ਜੇ ਉਸ ਨੂੰ ਸਿਗਰਟ ਦੀ ਆਉਂਦੀ ਟੈਕਸ ਦੀ ਆਮਦਨ ਜੋ ਅਰਬਾਂ ਵਿਚ ਹੈ, ਤੋਂ ਹੱਥ ਧੋਣੇ ਪੈਣ ਤਾਂ ਵੀ ਉਹ ਤਿਆਰ ਹੈ ਪਰ ਇਸ ਬਦ-ਆਦਤ ਨੂੰ ਖ਼ਤਮ ਕਰਨਾ ਜ਼ਰੂਰੀ ਹੈ। ਅਮਰੀਕਾ ਦੇ ਸਰਜਨ ਜਨਰਲ ਨੇ ਇਹ ਵੀ ਐਲਾਨ ਕੀਤਾ ਹੈ ਕਿ ੨੧ਵੀਂ ਸਦੀ ਵਿਚ ਦਾਖ਼ਲ ਹੋਣ ਵੇਲੇ ਅਮਰੀਕਾ ਭਰ ਵਿਚ ਕੋਈ ਸਿਗਰਟ ਪੀਂਦਾ ਦਿਖਲਾਈ ਨਹੀਂ ਦੇਵੇਗਾ। ਡਾਕਟਰ ਐਡਵੇਟਸਟ੍ਰਸ ਤੇ ਮੈਕਫ਼ਰਲੈਂਡ ਤਮਾਕੂ ਵਿਰੋਧੀ ਤਕੜਾ ਪਰਚਾਰ ਕਰ ਰਹੇ ਹਨ। ਸਟਾਕਹੋਮ ਵਿਚ ਡਾਕਟਰ ਏਜਰੂਪ ਨੇ ਸੰਸਾਰ ਭਰ ਦਾ ਪਹਿਲਾ ਕਲਿਨਕ ਖੋਲ੍ਹਿਆ ਹੈ ਜਿੱਥੇ ਸਿਗਰਟ ਛੁਡਾਇਆ ਜਾਂਦਾ ਹੈ। ਉਥੇ ਲੋਬੇਲੀਨ ਹਾਈਡ੍ਰੋ-ਕਲੋਰਾਈਡ ਦਾ ਇਕ ਇੰਜੈਕਸ਼ਨ ਤਮਾਕੂ ਸੇਵੀ ਨੂੰ ਦੇ ਦਿੱਤਾ ਜਾਂਦਾ ਹੈ। ਉਸ ਨਾਲ ਨਿਕੋਟੀਨ ਇਕੋ ਥਾਂ ਇਕੱਠੀ ਹੋ ਜਾਂਦੀ ਹੈ ਅਤੇ ਮਨੁੱਖ ਸਿਗਰਟ ਤੋਂ ਨਫ਼ਰਤ ਕਰਨ ਲੱਗ ਪੈਂਦਾ ਹੈ।

ਨਿਊਜ਼ੀਲੈਂਡ ਵਿਚ ਕਿਸੇ ਵੀ ਡਾਕਟਰ ਨੂੰ ਪ੍ਰੈਕਟਸ ਕਰਨ ਦਾ ਹੱਕ ਨਹੀਂ ਦਿੱਤਾ ਜਾਂਦਾ, ਜਦ ਤਕ ਉਹ ਇਹ ਨਾ ਲਿਖੇ ਕਿ ਉਹ ਤਮਾਕੂ ਨਹੀਂ ਪੀਂਦਾ। ਡੈਨਮਾਰਕ ਵਿਚ ਸਰਕਾਰ ਆਪ ਪਰਚਾਰ ਕਰ ਰਹੀ ਹੈ ਕਿ ਸਿਗਰਟ ਖ਼ਤਰਨਾਕ ਵਸਤੂ ਹੈ। ਬਰਤਾਨੀਆ ਸਰਕਾਰ ਨੇ ੯੦ ਲੱਖ ਪੋਸਟਰ ਤਮਾਕੂ ਵਿਰੁੱਧ ਛਪਵਾ ਕੇ ਵੰਡੇ ਹਨ। ਟੈਲੀਵੀਜ਼ਨ ਉੱਤੇ ਤਮਾਕੂ ਦੇ ਪਰਚਾਰ ਉੱਤੇ ਪੂਰਨ ਪਾਬੰਦੀ ਲਗਾ ਦਿੱਤੀ ਗਈ ਹੈ। ਅਮਰੀਕਾ ਵਿਚ 'ਮੈਂ ਸਿਗਰਟ ਨਹੀਂ ਪੀਂਦਾ' ਨਾਂ ਦੀਆਂ ਸੰਸਥਾਵਾਂ ਹਨ। ਸੰਸਾਰ ਪ੍ਰਸਿੱਧ ਰਸਾਲੇ ਰੀਡਰਜ਼ ਡਾਈਜੈਸਟ (Reader's Digest) ਨੇ ਸਿਗਰਟਾਂ ਦੇ ਇਸ਼ਤਿਹਾਰ ਦੇਣੇ ਬੰਦ ਕਰ ਦਿੱਤੇ ਹਨ ਤੇ ਲਗਾਤਾਰ ਤਮਾਕੂ-ਨੋਸ਼ੀ ਵਿਰੁੱਧ ਮਜ਼ਮੂਨ ਛਾਪ ਰਿਹਾ ਹੈ। ਅਮਰੀਕਾ ਦੀ ਸੈਨਟ ਨੇ ਇਕ ਕਾਨੂੰਨ ਰਾਹੀਂ ਇਹ ਲਾਗੂ ਕਰਵਾਇਆ ਹੈ ਕਿ ਹਰ ਸਿਗਰਟ ਦੀ ਡੱਬੀ ਉੱਤੇ ਜ਼ਹਿਰੀਲਾ ਮਾਦਾ (Poisonous material) ਤੇ ਸਿਹਤ ਲਈ ਖ਼ਤਰਨਾਕ (Hazardous to Health) ਲਿਖਿਆ ਜਾਏ। ਅਪਰੈਲ ੧੯੬੫ ਤੋਂ ਜੋ ਸਿਗਰਟ ਵਿਕਣੇ ਸ਼ੁਰੂ ਹੋਏ ਹਨ ਉਹਨਾਂ ਉੱਤੇ ਲਿਖ ਦਿੱਤਾ ਗਿਆ ਹੈ। ਹੁਣ (੧੯੮੮) ਇਹ ਸ਼ਬਦ ਵੀ ਪਾ ਦਿੱਤੇ ਹਨ ਕਿ ਇਸ ਦੇ ਪੀਣ ਨਾਲ ਮੌਤ

ਹੋ ਸਕਦੀ ਹੈ (It may cause Death)। ਹਿੰਦੁਸਤਾਨ ਦੀ ਹਕੂਮਤ ਨੇ ਵੀ ਹਰ ਡੱਬੀ, ਹਰ ਇਸ਼ਤਿਹਾਰ ਤੇ ਹੁਕਮਨ ਲਿਖਵਾਇਆ ਹੈ ਪਰ ਤਮਾਕੂ ਵੇਚਣ ਵਾਲੀਆਂ ਸ਼ਰਾਰਤੀ ਕੰਪਨੀਆਂ ਨੇ ਇਹ ਸ਼ਬਦ ਨਾਲ ਲਿਖ ਦਿੱਤੇ ਹਨ 'ਹੁਕਮਨ'। ਭਾਵ ਅਸੀਂ ਮੰਨਦੇ ਨਹੀਂ ਮਜਬੂਰੀ ਕਰ ਲਿਖ ਰਹੇ ਹਾਂ। ਹੁਕਮਨ (ਸਟੈਚੂਟਰੀ) ਦੀ ਥਾਂ ਸਿਹਤ ਲਈ ਲਿਖਣਾ ਚਾਹੀਦਾ ਹੈ। ਰੂਸ ਵਿਚ ਤਾਂ ਕੋਈ ਦਿਲ ਖਿੱਚਵੇਂ ਤੇ ਖ਼ੂਬਸੂਰਤ ਪੈਕਟਾਂ ਵਿਚ ਸਿਗਰਟ ਵੇਚ ਹੀ ਨਹੀਂ ਸਕਦਾ। ਮੇਰੇ ਕਹਿਣ ਦਾ ਭਾਵ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਆਦਰਸ਼ਾਂ ਦੀ ਜਿੱਤ ਹੋ ਰਹੀ ਹੈ ਤੇ ਸਾਨੂੰ ਵੀ ਇਥੇ ਲੱਕ ਬੰਨ੍ਹ ਹਕੂਮਤ ਉੱਤੇ ਜ਼ੋਰ ਪਾ, ਹਰ ਥਾਂ ਪਾਬੰਦੀਆਂ ਲਗਵਾਣੀਆਂ ਚਾਹੀਦੀਆਂ ਹਨ।

○

# ੨੦ ਨਿਆਰਾ ਪੰਥ

ਸਿੱਖ ਕੌਮ ਦੀ ਬਦ-ਕਿਸਮਤੀ ਜਾਂ ਅਣਗਹਿਲੀ ਸਿੱਖ ਧਰਮ ਜਿਤਨਾ ਸਪੱਸ਼ਟ ਅਤੇ ਨਿਆਰਾ ਹੈ ਓਨਾ ਹੀ ਧੁੰਧਲਾ ਦੁਨੀਆਂ ਸਾਹਮਣੇ ਪੇਸ਼ ਕੀਤਾ ਗਿਆ ਅਤੇ ਕੀਤਾ ਜਾ ਰਿਹਾ ਹੈ। ਕੁਝ ਤਾਂ ਸਵਾਰਥੀਆਂ ਨੇ ਇਸ ਨੂੰ ਗ਼ਲਤ ਰੰਗ ਵਿਚ ਪੇਸ਼ ਕੀਤਾ, ਰਹਿੰਦੀ ਕਸਰ ਸਾਡੇ ਅਨਜਾਣ-ਪੁਣੇ ਨੇ ਪੂਰੀ ਕਰ ਦਿੱਤੀ। ਖ਼ਬਰੇ ਇਹ ਹੀ ਕਾਰਨ ਹੈ ਕਿ 'ਵਿਦਵਾਨ ਸਜਣ' ਸਿੱਖ ਧਰਮ ਨੂੰ ਨਾ ਸਮਝਦੇ ਹੋਏ ਇਹ ਆਖਣ ਦੀ ਜੁਰਅਤਿ ਕਰਦੇ ਹਨ ਕਿ ਸਿੱਖ ਹਿੰਦੂਆਂ ਵਿਚੋਂ ਨਿਕਲੇ ਹਨ ਅਤੇ ਇਸ ਕਰ ਕੇ ਸਿੱਖ ਹਿੰਦੂ ਹੀ ਹਨ। ਦੂਜੇ ਲਫ਼ਜ਼ਾਂ ਵਿਚ ਉਹ ਇਹ ਆਖਦੇ ਹਨ ਕਿ ਸਿੱਖ, ਸਿੱਖ ਨਹੀਂ। ਇਹ ਇਕ ਅਜੇਹੀ ਹਾਨੀਕਾਰਕ ਗੱਲ ਹੈ ਜਿਸ ਬਾਰੇ ਸਿੱਖ ਕੌਮ ਅਤੇ ਖ਼ਾਸ ਕਰ ਨੌਜਵਾਨਾਂ ਨੂੰ ਬਹੁਤੀ ਦੇਰ ਟਪਲੇ ਵਿਚ ਰਹਿਣ ਦੇਣਾ ਆਪਣੇ ਆਪ ਉੱਤੇ ਕੁਹਾੜਾ ਚਲਾਣਾ ਹੈ। ਇਸ ਲਈ ਦੇਖੀਏ ਕਿ 'ਸਿੱਖ ਧਰਮ' ਹੈ ਕੀ ਅਤੇ 'ਹਿੰਦੂ ਧਰਮ' ਨਾਲ ਇਸ ਦੀ ਕਿੰਨੀ ਕੁ ਸਾਂਝ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਆਉਣ ਤੋਂ ਪਹਿਲਾਂ ਇਸ ਧਰਤੀ ਉੱਤੇ ਕਈ ਧਰਮ ਸਨ ਅਤੇ ਉਹ ਉਪਦੇਸ਼ ਕਰ ਰਹੇ ਸਨ ਕਿ ਜੋ ਲੋਕ ਉਹਨਾਂ ਦੇ ਦਸੇ ਹੋਏ ਪੂਰਨਿਆਂ ਉੱਤੇ ਚਲਣਗੇ, ਉਹਨਾਂ ਨੂੰ ਜੀਵਨ-ਖ਼ਾਤਮੇ ਉੱਤੇ ਬਹਿਸ਼ਤ ਜਾਂ ਸਵਰਗ ਮਿਲੇਗਾ ਅਤੇ ਰੱਬ ਦੀ ਦਰਗਾਹ ਵਿਚ ਅਮਲਾਂ ਦਾ ਲੇਖਾ ਹੋਣ ਵੇਲੇ 'ਰਾਹਬਰ', ਜਿਸ ਦੀ ਉਹਨਾਂ ਪੂਜਾ ਕੀਤੀ ਹੋਵੇਗੀ, ਉਹ ਸਫ਼ਾਰਸ਼ ਕਰੇਗਾ। ਕਈ ਇਹ ਉਪਦੇਸ਼ ਦੇ ਰਹੇ ਸਨ ਕਿ ਖ਼ਾਸ-ਖ਼ਾਸ 'ਕਰਮਾਂ' ਦੇ ਵਟੇ ਖ਼ਾਸ ਸਮੇਂ ਲਈ ਸਵਰਗ ਵਿਚ ਰਹਿਣ ਦਾ ਅਵਸਰ ਮਿਲੇਗਾ। ਨਾਲ਼ ਹੀ ਇਹ ਆਖ ਰਹੇ ਸਨ ਕਿ ਜੇਕਰ ਉਹਨਾਂ ਦੇ ਦਸੇ ਹੋਏ ਹੁਕਮਾਂ ਦੀ ਉਲੰਘਣਾ ਕੀਤੀ ਗਈ ਤਾਂ ਉਹਨਾਂ ਨੂੰ 'ਨਰਕ' ਜਾਂ 'ਦੋਜ਼ਖ਼' ਦੀ ਅੱਗ ਵਿਚ ਸੜਨਾ ਪਵੇਗਾ।

ਉਸ ਵੇਲੇ 'ਕਰਮ ਕਾਂਡ' ਧਾਰਮਿਕ ਰਸਮਾਂ ਤੇ 'ਸ਼ਰਹ' ਇਹਨਾਂ ਵਿਚ ਬਝੇ ਰਹਿਣਾ ਹੀ ਧਰਮ ਸਮਝਿਆ ਜਾਂਦਾ ਸੀ, ਇਹ ਕੋਈ ਵਿਰਲਾ ਹੀ ਵਿਚਾਰਦਾ ਸੀ ਕਿ ਭਲੇ ਪਾਸੇ

ਦੀ ਤਬਦੀਲੀ ਆ ਰਹੀ ਹੈ ਕਿ ਨਹੀਂ, ਮਨ ਪਵਿੱਤਰ ਹੋ ਰਿਹਾ ਹੈ ਕਿ ਨਹੀਂ, ਕਿਸੇ ਦੀ ਮਾੜੀ ਅਵਸਥਾ ਦੇਖ ਕੇ ਮਨ ਵਿਚ ਪੰਘਾਰ ਪੈਦਾ ਹੁੰਦਾ ਹੈ ਕਿ ਨਹੀਂ ? ਬਲਕਿ 'ਧਰਮ' ਧਰਮ ਦਾ ਟਾਕਰਾ ਕਰ ਰਿਹਾ ਸੀ। ਇਸ ਹਾਲਤ ਨੂੰ ਵੇਖ ਕੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ 'ਸਿੱਖ ਧਰਮ' ਦਾ ਝੰਡਾ ਗਡਦੇ ਹੋਏ ਆਖਿਆ ਕਿ ਕਿਸੇ ਫ਼ਿਲਾਸਫ਼ੀ ਨੂੰ ਘੋਖਣ ਦਾ ਨਾਮ ਸਿੱਖ ਧਰਮ ਨਹੀਂ ਅਤੇ ਨਾ ਹੀ ਇਹ ਅਸੂਲਾਂ ਦਾ ਪਲੰਦਾ ਹੈ। ਨਾ ਇਹ ਧਰਮ ਉਪਦੇਸ਼ ਦੇਂਦਾ ਹੈ ਕਿ 'ਜਗਤ ਮਿਥਿਆ' ਹੈ, ਇਸ ਨੂੰ ਛੱਡ ਜਾਉ; ਨਾ ਹੀ ਇਹ ਧਰਮ ਕਿਸੇ 'ਅਗਾਂਹ' ਦੀ ਆਸ ਉੱਤੇ ਇਸ 'ਰਤਨ ਰੂਪੀ', 'ਮੇਰਾ ਸਰੀਰ' ਨੂੰ ਜ਼ਾਇਆ ਕਰਨ ਦੀ ਇਜਾਜ਼ਤ ਦੇਂਦਾ ਹੈ ਅਤੇ ਨਾ ਹੀ ਐਸ਼-ਇਸ਼ਰਤ, ਧਨ, ਇਸਤਰੀ ਆਦਿਕ ਵਿਚ ਖਚਤ ਹੋਣਾ ਜੀਵਨ ਦਾ ਮਨੋਰਥ ਸਮਝਦਾ ਹੈ। ਸਿੱਖ ਧਰਮ 'ਮਾਇਆ ਵਿਚ ਉਦਾਸੀ' ਹੈ ਅਤੇ 'ਰਾਜ ਵਿਚ ਜੋਗ' ਕਮਾਣ ਦਾ ਨਾਮ ਹੈ। ਇਹ ਸੰਸਾਰ ਨੂੰ ਸਮੁੰਦਰ ਸਮਝਦਾ ਹੈ ਅਤੇ ਕਹਿੰਦਾ ਹੈ ਕਿ ਬੇਸ਼ਕ ਚਲਾਓ ਇਸ ਨਾਵ ਰੂਪੀ ਸਰੀਰ ਨੂੰ ਸਮੁੰਦਰ ਵਿਚ, ਪਰ ਇਹ ਯਾਦ ਰੱਖਣਾ ਕਿ ਬੇੜੀ ਵਿਚ ਪਾਣੀ ਨ ਪਏ। ਇਹ ਧਰਮ ਕੰਢੇ ਪੱਕੇ ਕਰਨ ਲਈ ਆਖਦਾ ਹੈ, ਆਇਆ ਹੜ੍ਹ ਆਪੇ ਹੀ ਥੰਮ ਜਾਏਗਾ। ਇਹ ਧਰਮ ਵਰਤੋਂ ਸਿਖਲਾਂਦਾ ਹੈ। ਇਹ ਦੱਸਦਾ ਹੈ ਕਿ ਅਸਾਂ ਸੰਸਾਰ ਵਿਚ ਚੰਗੀ ਤਰ੍ਹਾਂ ਰਹਿੰਦੇ ਹੋਏ ਉਸ 'ਕੂੜ ਦੀ ਪਾਲਿ' ਨੂੰ ਕਿਵੇਂ ਤੋੜਨਾ ਹੈ ਅਤੇ ਵਿਛੜੇ ਹੋਏ 'ਪਤੀ-ਪ੍ਰਮਾਤਮਾ' ਨੂੰ ਕਿਵੇਂ ਮਿਲਣਾ ਹੈ। ਇਹ ਕਹਿੰਦਾ ਹੈ ਕਿ ਬਦੀਆਂ ਤੋਂ ਬਚ ਕੇ ਨਸਣਾ ਨਹੀਂ ਬਲਕਿ ਬਦੀਆਂ ਦਾ ਟਾਕਰਾ ਕਰ ਕੇ ਕਾਮਯਾਬ ਕਿਵੇਂ ਹੋਣਾ ਹੈ।

ਦੂਜੇ ਪਾਸੇ ਹੈ 'ਹਿੰਦੂ ਧਰਮ' ਜਿਸ ਦੀ ਨ ਤਾਂ ਕੋਈ ਉਪਮਾ (Definition) ਹੈ ਅਤੇ ਨ ਕੋਈ ਪੱਕੇ ਅਸੂਲ। ਇਸ ਨੂੰ 'ਮਿਲ-ਗੋਭਾ' (A vast conglomerate) ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਵਿਚ ਸਵੈ-ਵਿਰੋਧੀ ਅਨੇਕਾਂ ਖ਼ਿਆਲ ਹਨ, ਜਿਸ ਕਾਰਨ ਵਿਦਵਾਨ ਇਸ ਨੂੰ ਸਮੁੰਦਰ ਦੀ ਉਸ ਲਹਿਰ ਵਾਂਗੂੰ ਸਮਝਦੇ ਹਨ ਜਿਸ ਵਿਚ ਤੂਫ਼ਾਨ ਆਇਆ ਹੋਵੇ, ਜਿਸ ਪਾਸੇ ਤੂਫ਼ਾਨ ਚਾਹੇ ਉਸਨੂੰ ਧਕੇਲੀ ਜਾਏ। ਸਾਡੇ ਕੋਲ ਕੋਈ ਵੀ ਪੱਕੀ ਹਿੰਦੂ ਧਰਮ ਦੀ 'ਉਪਮਾ' ਨਹੀਂ ਹੈ, ਪਰ ਜੋ ਕੁਝ ਸਾਨੂੰ ਇਹਨਾਂ ਦੀਆਂ ਪੁਰਾਤਨ ਪੁਸਤਕਾਂ ਵਿਚੋਂ ਮਿਲਦਾ ਹੈ ਉਸ ਦਾ ਅਸੀਂ ਸਿੱਖ ਧਰਮ ਨਾਲ ਟਾਕਰਾ ਕਰ ਕੇ ਦੇਖੀਏ ਕਿ ਕੋਈ ਅਜਿਹੀ ਜਗ੍ਹਾ ਵੀ ਹੈ ਜਿਥੇ ਇਹ ਦੋਨੋਂ ਮਿਲਦੇ ਹੋਵਣ ?

ਸਭ ਤੋਂ ਪਹਿਲੀ ਦਲੀਲ ਜੋ ਦਿੱਤੀ ਜਾਂਦੀ ਹੈ ਉਹ ਇਹ ਹੈ ਕਿ ਸਿੱਖ ਧਰਮ ਹਿੰਦੂ 'ਧਰਮ' ਦੀ ਸ਼ਾਖ਼ ਹੈ। ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਬਾਨੀ 'ਹਿੰਦੂ ਘਰ' ਵਿਚ ਪੈਦਾ ਹੋਏ, ਇਸ ਲਈ ਸਿੱਖ 'ਹਿੰਦੂ' ਹਨ।

ਪਰ ਸਾਹਿਬ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ ਕਿ ਦੁਨੀਆਂ ਵਿਚ ਇਕ ਹੀ ਧਰਮ ਹੈ ਕਿ ਸੱਚ ਨੂੰ ਦ੍ਰਿੜ੍ਹ ਕੀਤਾ ਜਾਏ। 'ਏਕੋ ਧਰਮ ਦ੍ਰਿੜੈ ਸਚਿ ਕੋਇ।' ਸਾਰੇ ਧਰਮ ਇਸੇ ਧਰਮ ਦੀ ਸ਼ਾਖ਼ ਹਨ। ਸਿੱਖ ਧਰਮ ਵੀ ਇਸੇ ਧਰਮ ਦਾ ਟਾਹਣ ਹੈ ਅਤੇ ਇਸ ਆਸ਼ੇ ਨੂੰ ਮੰਨਦਾ ਅਤੇ ਪਰਚਾਰਦਾ ਹੈ। ਦੂਜਾ ਸਵਾਲ ਜੋ ਕੀਤਾ ਜਾਂਦਾ ਹੈ ਕਿ

ਗੁਰੂ ਨਾਨਕ ਨੇ ਹਿੰਦੂ ਘਰ ਵਿਚ ਜਨਮ ਲਿਆ, ਇਹ ਵੀ ਦਲੀਲ ਸਾਡੇ ਹੱਕ ਵਿਚ ਜਾਂਦੀ ਹੈ ਕਿ ਹਿੰਦੂ 'ਧਰਮ' ਤਾਂ 'ਵਹਿਮ' ਦਾ ਧਰਮ ਬਣ ਕੇ ਰਹਿ ਗਿਆ ਸੀ। ਹਜ਼ਰਤ ਮੂਸਾ ਜੀ ਬੁੱਤ ਪ੍ਰਸਤਾਂ ਦੇ ਘਰ ਪੈਦਾ ਹੋਏ ਅਤੇ ਉਨ੍ਹਾਂ ਨੇ 'ਯਹੂਦੀ' ਧਰਮ ਦੀ ਬੁਨਿਆਦ ਰਖੀ ਜੋ ਬੁੱਤ ਪ੍ਰਸਤੀ ਦੇ ਸਖ਼ਤ ਉਲਟ ਹੈ। ਯਹੂਦੀਆਂ ਦੇ ਘਰ ਹਜ਼ਰਤ ਈਸਾ ਜੀ ਪੈਦਾ ਹੋਏ ਜਿਨ੍ਹਾਂ 'ਈਸਾਈ' ਧਰਮ ਦੀ ਬੁਨਿਆਦ ਰਖੀ। ਹਜ਼ਰਤ ਮੁਹੰਮਦ ਸਾਹਿਬ ਕੁਰੈਸ਼ੀਆਂ ਦੇ ਘਰ ਪੈਦਾ ਹੋਏ ਅਤੇ ਉਹਨਾਂ ਨੇ ਮੁਸਲਮਾਨ ਧਰਮ ਦੀ ਬੁਨਿਆਦ ਰਖੀ। ਜਦ ਇਹ ਸਾਰੇ ਇਕ ਦੂਜੇ ਨਾਲੋਂ ਵਖਰੇ ਧਰਮ ਦੀ ਨੀਂਹ ਰੱਖ ਸਕਦੇ ਸਨ ਤਾਂ ਅਸੀਂ ਵੀ ਨਿਰਸੰਦੇਹ ਆਖ ਸਕਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਹਿੰਦੂ ਘਰ ਵਿਚ ਪੈਦਾ ਹੋ ਕੇ ਇਕ ਨਵੇਂ ਧਰਮ ਦੀ ਬੁਨਿਆਦ ਰਖੀ, ਜਿਸ ਨੂੰ ਅਸੀਂ ਸਿੱਖ ਧਰਮ ਕਹਿੰਦੇ ਹਾਂ। ਇਹ ਸਾਜਿਆ (Founded) ਧਰਮ ਹੈ।

ਫਿਰ ਦਲੀਲ ਦਿੱਤੀ ਜਾਂਦੀ ਹੈ ਕਿ ਜਦ ਕੋਈ ਸਿੱਖ ਸਿੱਖੀ ਤੋਂ ਗਿਰਦਾ ਹੈ ਤਾਂ ਉਹ ਹਿੰਦੂ ਹੀ ਦਿਖਾਈ ਦਿੰਦਾ ਹੈ। ਉਸ ਵਿਦਵਾਨ ਦੀ ਇਸੇ ਹੀ ਦਲੀਲ ਨੂੰ ਗਹੁ ਨਾਲ ਵਿਚਾਰਿਆਂ ਸਾਫ਼ ਪ੍ਰਗਟ ਹੋ ਜਾਏਗਾ ਕਿ ਸਿੱਖ ਧਰਮ ਦੀ ਸਾਂਝ ਬਿਲਕੁਲ ਹੀ ਹਿੰਦੂ ਧਰਮ ਨਾਲ ਨਹੀਂ।

ਜਿਹੜਾ ਪੁਰਸ਼ ਕੇਸ ਕਤਲ ਕਰਾਂਦਾ ਹੈ ਅਤੇ ਸਿੱਖੀ ਦੇ ਅਸੂਲਾਂ ਤੋਂ ਮੁਨਕਰ ਹੁੰਦਾ ਹੈ ਉਸ ਨੂੰ ਅਸੀਂ 'ਪਤਿਤ' ਆਖਦੇ ਹਾਂ। ਦੂਜੇ ਲਫ਼ਜ਼ਾਂ ਵਿਚ 'ਪਤਿਤ ਸਿੱਖ' ਨੂੰ 'ਨੀਚ' ਅਤੇ 'ਧਰਮ-ਹੀਨ' ਕਹਿੰਦੇ ਹਾਂ। ਦਲੀਲ ਦੇਣ ਵਾਲੇ 'ਉਸ ਵਿਦਵਾਨ ਸਜਨ' ਦੀ ਨਜ਼ਰ ਵਿਚ ਉਹ 'ਨੀਚ' ਅਤੇ 'ਧਰਮ-ਹੀਨ' ਹਿੰਦੂ ਹੈ। ਇਕ ਪਾਸੇ 'ਧਰਮ-ਹੀਨ' ਦੂਜੇ ਪਾਸੇ 'ਧਰਮੀ', ਉਹ ਧਰਮੀ ਉਸ ਧਰਮ-ਹੀਨ ਦਰੱਖ਼ਤ ਦੀ ਸ਼ਾਖ ਕਿਸ ਤਰ੍ਹਾਂ ਬਣ ਗਿਆ। ਕਿੱਕਰ ਬੀਜਿਆਂ, ਦਾਖ ਬਿਜਉਰੀਆਂ ਕਿਵੇਂ ਮਿਲ ਗਈਆਂ। ਬੇਅਸੂਲਾਂ ਵਿਚੋਂ ਅਸੂਲ ਕਿਵੇਂ ਨਿਕਲ ਆਏ। ਨਾਲ ਹੀ ਇਸ ਦਾ ਤਾਂ ਇਹ ਮਤਲਬ ਹੋਇਆ ਕਿ ਸਿੱਖ ਅਤੇ ਹਿੰਦੂ ਵਿਚ ਸਿਰਫ ਕੇਸਾਂ ਦਾ ਫ਼ਰਕ ਹੈ। ਅਸੂਲਾਂ ਦਾ ਕੋਈ ਨਹੀਂ।

ਇਹ ਤਾਂ ਸਿੱਖੀ ਦੇ ਅਸੂਲਾਂ ਤੋਂ ਅਤਿ ਹੀ 'ਨਾ-ਵਾਕਫ਼ੀ' ਦੀ ਗੱਲ ਹੈ ਅਤੇ ਇਸ ਤੋਂ ਵੱਡਾ ਮਖ਼ੌਲ ਸਿੱਖ ਧਰਮ ਨਾਲ ਕੀ ਕੀਤਾ ਜਾ ਸਕਦਾ ਹੈ। ਦੋਹਾਂ ਦੇ ਮੋਟੇ ਮੋਟੇ 'ਅਸੂਲ' ਦੇਖਿਆਂ ਪ੍ਰਤੀਤ ਹੋ ਜਾਏਗਾ ਕਿ ਕੋਈ ਮੁੱਢਲੀ ਸਾਂਝ ਇਨ੍ਹਾਂ ਵਿਚ ਨਹੀਂ। ਹਿੰਦੂ ਧਰਮ ਕੁਝ ਕੁ ਥੰਮ੍ਹੀਆਂ ਉੱਤੇ ਖੜਾ ਹੈ।

**ਪਹਿਲੀ ਥੰਮ੍ਹੀ ਹੈ** :—ਹਿੰਦੂ ਦੁਨੀਆਂ ਦੀਆਂ ਲੋੜਾਂ ਨੂੰ ਮੁਖ ਰਖਦੇ ਹੋਏ, ਦਾਤਾਰ ਨੂੰ ਵਿਸਾਰ ਕੇ, ਕੁਦਰਤ ਵਿਚ ਪਰਤੱਖ ਦਿਸਦੀਆਂ ਕਈ ਤਾਕਤਾਂ ਨੂੰ ਦੇਵੀ ਦੇਵਤੇ ਬਣਾ ਕੇ ਪੂਜਦਾ ਹੈ। ਹਿੰਦੂ, ਦਰੱਖ਼ਤਾਂ, ਮਲੀਆਂ, ਸੂਰਜ, ਚੰਦ, ਹਵਾ, ਅਗਨ, ਪਾਣੀ ਆਦਿਕ ਨੂੰ ਹੀ 'ਰੱਬ' ਸਮਝਦਾ ਹੈ। ਇਕ ਨਹੀਂ ਕਈ ਕਰੋੜਾਂ ਦੇਵਤੇ ਇਸ ਨੇ ਬਣਾਏ ਹਨ। ਸਿੱਖ ਧਰਮ ਇਹਨਾਂ 'ਖਿਆਲਾਂ' ਨੂੰ ਖੰਡਨ ਕਰਦਾ ਹੋਇਆ ਆਖਦਾ ਹੈ ਕਿ—

'ਮਾਇਆ ਮੋਹੇ ਸਭ ਦੇਵੀ ਦੇਵਾ' ॥ (ਗਉੜੀ ਮਹਲਾ ੩)

ਇਹ ਦੇਵੀ ਦੇਵਤੇ ਤਾਂ ਮੋਹ ਜਾਲ ਵਿਚ ਫਸੇ ਹੋਏ ਹਨ। ਸਿੱਖ ਧਰਮ ਆਖਦਾ ਹੈ ਕਿ ਦੇਵੀ ਦੇਵਤੇ ਪੂਜਣ ਨਾਲ ਕੁਝ ਨਹੀਂ ਮਿਲਦਾ ਬਲਕਿ ਮਨ ਗ਼ਲਤ ਪਾਸੇ ਵੱਲ ਜਾਂਦਾ ਹੈ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜੇ ਫ਼ਰਮਾਂਦੇ ਹਨ—

'ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ ਕਿਆ ਦੇਇ।

(ਸੋਰਠਿ ਮਹਲਾ ੫)

ਸਾਹਿਬ ਫ਼ਰਮਾਂਦੇ ਹਨ ਕਿ ਉਸ ਨੇ ਕਿਸੇ ਨੂੰ ਇਸ ਸੰਸਾਰ ਸਮੁੰਦਰ ਵਿਚੋਂ ਕੀ ਪਾਰ ਕਰਨਾ ਹੈ ਜੋ ਆਪ ਕਿਸੇ ਉਤੇ ਨਿਰਭਰ ਹੈ ਅਤੇ ਰੋਗੀ ਹੈ। ਸਿਰਫ਼ ਇਕ ਹੀ ਰਸਤਾ ਹੈ ਕਿ ਹਰੀ (ਵਾਹਿਗੁਰੂ) ਨੂੰ ਚੇਤਿਆ ਜਾਏ ਕਿਉਂਕਿ ਉਹ ਸਰਬ ਗੁਣਾਂ ਦਾ ਮਾਲਕ ਹੈ—

'ਬ੍ਰਹਮਾ ਬਿਸਨੁ ਮਹਾਂਦੇਉ ਤ੍ਰੈ ਗੁਣ ਰੋਗੀ, ਵਿਚ ਹਉਮੈ ਕਾਰ ਕਮਾਈ।
ਜਿਨ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ।'

(ਸੂਹੀ ਮਹਲਾ ੪)

ਬ੍ਰਹਮਾ ਆਦਿਕ ਜਿਸ ਦੀ ਸੇਵਾ ਕਰਦੇ ਹਨ, ਸਿੱਖ ਤਾਂ ਉਸ ਨੂੰ ਸਿਮਰਦਾ ਹੈ। ਸਿੱਖ ਭਾਈ ਗੁਰਦਾਸ ਜੀ ਨਾਲ ਆਵਾਜ਼ ਮਿਲਾ ਕੇ ਆਖਦਾ ਹੈ—

ਫੋਕਟ ਧਰਮੀ ਭਰਮ ਭੁਲਾਵੈ।

ਸਿੱਖ ਤਾਂ ਉਸ ਧਰਮ ਨੂੰ 'ਫੋਕਟ ਧਰਮ' ਸਮਝਦਾ ਹੈ ਜੋ ਦੇਵੀ ਦੇਵਤਿਆਂ ਨੂੰ ਪੂਜਦਾ ਅਤੇ ਨਿਸਫਲ ਕੰਮ ਕਰਦਾ ਹੈ। ਹਿੰਦੂ ਫਿਰ ਉਹਨਾਂ ਹੀ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਬਣਾ ਕੇ ਧਰਮ ਅਸਥਾਨਾਂ ਵਿਚ ਅਸਥਾਪਨ ਕਰਦਾ ਹੈ ਅਤੇ ਸਿੱਖ ਮੂਰਤੀ ਪੂਜਣ ਵਾਲੇ ਨੂੰ 'ਗੁਨਹਗਾਰ' ਤੇ 'ਲੂਣ ਹਰਾਮੀ' ਦੇ ਨਾਮ ਨਾਲ ਪੁਕਾਰਦਾ ਹੈ। ਹਿੰਦੂ ਅਵਤਾਰਾਂ ਨੂੰ ਮੁਖ ਰੱਖਦਾ ਹੋਇਆ ਇਹ ਵੀ ਆਖਦਾ ਹੈ ਕਿ ਇਹ 'ਆਪ ਨਿਰੰਕਾਰ ਇਹਨਾਂ ਦੇ ਰੂਪ ਵਿਚ ਸੰਸਾਰ ਵਿਚ ਆਇਆ।' ਸਾਹਿਬ ਗੁਰੂ ਅਰਜਨ ਦੇਵ ਜੀ ਇਸ ਖ਼ਿਆਲ ਨੂੰ ਖੰਡਨ ਕਰਦੇ ਹੋਏ ਭੈਰਉ ਰਾਗ ਵਿਚ ਫ਼ਰਮਾਂਦੇ ਹਨ ਕਿ—

'ਸੋ ਮੁਖ ਜਲਉ ਜਿਤੁ ਕਹਹਿ ਠਾਕੁਰ ਜੋਨੀ' ॥

ਉਹ ਮੁੱਖ ਹੀ ਜਲ ਜਾਏ ਜਿਹੜਾ ਇਹ ਕਹਿਣ ਦੀ ਜੁਰਅਤ ਕਰਦਾ ਹੈ ਕਿ ਠਾਕੁਰ (ਵਾਹਿਗੁਰੂ) ਇਨਸਾਨੀ ਜਾਮੇ ਵਿਚ ਇਸ ਸੰਸਾਰ ਉਪਰ ਆਇਆ। ਪਾਰਬ੍ਰਹਮ ਦਾ ਭੇਦ ਤਾਂ ਇਹ ਵਿਚਾਰੇ (ਅਵਤਾਰ) ਪਾ ਨਹੀਂ ਸਕਦੇ, ਫਿਰ ਆਪ ਪ੍ਰਮੇਸ਼ਰ ਕਿਸ ਤਰ੍ਹਾਂ ਬਣ ਬੈਠੇ। ਦਬਿਸਤਾਨਿ-ਮਜ਼ਾਹਬ ਦਾ ਲਿਖਾਰੀ ਅਰਦਸਤਾਨੀ ਪਹਿਲੀ ਸਤਰ ਵਿਚ ਹੀ ਲਿਖਦਾ ਹੈ ਕਿ 'ਸਿੱਖ ਨ ਬੁੱਤ ਪੂਜਦੇ ਹਨ ਤੇ ਨਾਂਹ ਹੀ ਬੁਤਖ਼ਾਨਾ'।

ਪਹਿਲੀ ਥੰਮੀ ਨੂੰ ਮਹਾਰਾਜ ਗੁਰਬਾਣੀ ਨਾਲ ਉਡਾ ਦਿੰਦੇ ਹਨ। ਹੁਣ ਦੇਖੀਏ ਕਿ ਦੋਵੇਂ ਰੌਸ਼ਨੀ ਕਿਥੋਂ ਲੈਂਦੇ ਹਨ। ਹਿੰਦੂ ਈਸ਼ਵਰ ਦੇ ਸਵਾਸ, ਨਿਤਯ ਬੇਦ ਔਰ ਸਿਮ੍ਰਤੀ ਆਦਿਕ ਪੁਸਤਕਾਂ ਨੂੰ ਆਪਣੇ ਧਰਮ ਦਾ ਆਧਾਰ ਸਮਝਦਾ ਹੈ। ਇਹਨਾਂ ਕੋਲੋਂ ਹੀ ਰੌਸ਼ਨੀ ਲੈਂਦਾ ਹੈ, ਇਸੇ ਨੂੰ ਹੀ ਆਸਰਾ ਸਮਝਦਾ ਹੈ। ਪਰ ਸਾਹਿਬ ਫ਼ਰਮਾਂਦੇ ਹਨ ਕਿ :

ਬੇਦ ਕਤੇਬ ਸਿਮ੍ਰਿਤਿ ਸਭ ਸਾਸਤ ਇਨ ਪੜਿਆ ਮੁਕਤਿ ਨ ਹੋਈ ॥
(ਸੂਹੀ ਮ: ੫)

ਬੇਦ, ਮੁਸਲਮਾਨੀ ਪੁਸਤਕਾਂ, ਸਿਮ੍ਰਤੀ, ਸ਼ਾਸਤਰ ਆਦਿਕ ਪੜ੍ਹਨ ਨਾਲ ਜੀਵਨ ਵਿਚ ਕਾਮਯਾਬੀ ਨਹੀਂ ਹੋ ਸਕਦੀ ਅਤੇ ਠੀਕ ਰਸਤਾ ਨਹੀਂ ਲੱਭਦਾ, ਸਗੋਂ ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ ਕਿ ਆਦਮੀ ਹੰਕਾਰੀ ਹੋ ਜਾਂਦਾ ਹੈ ਅਤੇ ਪਾਖੰਡ, ਕਾਮ, ਕ੍ਰੋਧ ਆਦਿਕ ਦੀ ਮੈਲ ਖ਼ਤਮ ਨਹੀਂ ਹੁੰਦੀ।

'ਸਾਸਤ ਬੇਦ ਬਕੈ ਖੜੋ ਭਾਈ, ਕਰਮ ਕਰਹੁ ਸੰਸਾਰੀ ॥
ਪਾਖੰਡ ਮੈਲੁ ਨ ਚੂਕਈ ਭਾਈ, ਅੰਤਰਿ ਮੈਲ ਵਿਕਾਰੀ ॥
(ਸੋਰਠਿ ਮ: ੧ ਅਸਟਪਦੀ)

ਜਿੰਨਾ ਮਰਜ਼ੀ ਪੜ੍ਹੀ ਜਾਓ 'ਅੰਦਰ ਦੀ ਮੈਲ' ਖ਼ਤਮ ਨਹੀਂ ਹੋ ਸਕਦੀ। ਕਬੀਰ ਜੀ ਤਾਂ ਹੋਰ ਅਗਾਂਹ ਜਾਂਦੇ ਹੋਏ ਕਹਿੰਦੇ ਹਨ ਕਿ ਇਹ ਸਿਮ੍ਰਤੀ ਆਦਿਕ 'ਕਰਮ ਕਾਂਡ' ਦੇ ਰੂਪ ਵਿਚ 'ਰਸੇ', 'ਸੰਗਲ' ਤੇ 'ਜਾਲ' ਹਨ ਜਿਨ੍ਹਾਂ ਨੇ ਇਸ ਮਨੁੱਖ ਨੂੰ ਜਕੜਿਆ ਹੋਇਆ ਹੈ। ਇਹ ਫ਼ਰਮਾਂਦੇ ਹਨ ਕਿ ਇਹ ਬੇਦ ਇਕ ਮੁਬਾਲਗ਼ਾ ਹੈ, ਦਿਲ ਇਸ ਨਾਲ ਕਦੀ ਵੀ ਸਾਫ਼ ਨਹੀਂ ਹੋ ਸਕਦਾ।

ਬੇਦ ਕਤੇਬ ਇਫਤਰਾ (ਮੁਬਾਲਗਾ) ਭਾਈ, ਦਿਲ ਕਾ ਫਿਕਰੁ ਨ ਜਾਇ ॥
(ਤਿਲੰਗ ਕਬੀਰ ਜੀ)

ਗੱਲ ਕੀ ਸਿੱਖ ਘਰ ਵਿਚ ਉਹ ਰਸਤਾ ਗ਼ਲਤ ਆਖਿਆ ਗਿਆ ਹੈ ਜੋ ਹਿੰਦੂ ਠੀਕ ਸਮਝਦਾ ਹੈ। ਇਸ ਦੇ ਟਾਕਰੇ ਉਤੇ ਸਾਹਿਬ ਗੁਰੂ ਅਮਰ ਦਾਸ ਜੀ ਫ਼ਰਮਾਂਦੇ ਹਨ ਕਿ :—

'ਗੁਰਬਾਣੀ ਇਸੁ ਜਗ ਮਹਿ ਚਾਨਣੁ ॥ (ਸ੍ਰੀ ਰਾਗ ਮ: ੩)

ਗੁਰਬਾਣੀ ਇਸ ਸੰਸਾਰ ਵਿਚ ਚਾਨਣ ਮੁਨਾਰੇ ਵਾਂਗੂ ਹੈ ਜੋ ਰਾਹ ਖੁੰਝੇ 'ਸਰੀਰ ਰੂਪੀ' ਜਹਾਜ਼ ਨੂੰ ਰਸਤਾ ਦੱਸਦੀ ਹੈ ਅਤੇ ਭਵ ਸਾਗਰ ਵਿਚੋਂ ਪਾਰ ਲੰਘਾਉਂਦੀ ਹੈ। ਗੁਰੂ ਅਰਜਨ ਸਾਹਿਬ ਫ਼ਰਮਾਂਦੇ ਹਨ ਕਿ ਗੁਰਬਾਣੀ ਤਾਂ ਖ਼ਜ਼ਾਨਾ ਹੈ ਲਾਲਾਂ ਦਾ, ਜਿਹੜਾ ਪੁਰਸ਼ ਇਸ ਨੂੰ ਸੁਣ ਕੇ ਅਮਲ ਕਰਦਾ ਹੈ ਉਹ ਨਿਹਾਲ ਹੋ ਜਾਂਦਾ ਹੈ :—

ਭਗਤਿ ਭੰਡਾਰੁ ਗੁਰਬਾਣੀ ਲਾਲ ॥
ਗਾਵਤ ਸੁਣਤ ਕਮਾਵਤ ਨਿਹਾਲ ॥ (ਆਸਾ ਮ: ੪)

ਸਾਹਿਬ ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ ਕਿ ਇਸ ਸੰਸਾਰ ਅੰਦਰ ਹੀ ਸਭ ਕੁਛ ਹੈ, ਸਿਰਫ਼ ਇਸ ਮੂਰਖ ਇਨਸਾਨ ਨੂੰ ਸਮਝ ਨਹੀਂ ਆਂਵਦੀ ਕਿ ਕਿਥੋਂ ਪਾਇਆ ਹੈ ਅਤੇ ਕਿਵੇਂ ਪਾਇਆ ਜਾਏ ? ਜੁਆਬ ਦਿੰਦੇ ਹੋਏ ਫ਼ਰਮਾਂਦੇ ਹਨ ਕਿ ਗੁਰਬਾਣੀ ਦੇ ਨੇੜੇ ਆਇਆਂ ਸਭ ਕੁਝ ਹੱਥ ਆ ਜਾਂਦਾ ਹੈ, ਇਨਸਾਨ ਭਟਕਦਾ ਨਹੀਂ ਅਤੇ ਸ਼ੁਕਰਾਨੇ ਦੀ ਜ਼ਿੰਦਗੀ ਬਤੀਤ ਕਰਨ ਲੱਗ ਪੈਂਦਾ ਹੈ :—

ਰਤਨਾ ਰਤਨ ਪਦਾਰਥ ਸਾਗਰ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ ਹਥਿ ਚੜਿਆ ਰਾਮ ॥

(ਆਸਾ ਛੰਤ ਮ: ੪)

ਮਹਾਰਾਜ ਕਹਿੰਦੇ ਹਨ ਕਿ ਗੁਰਬਾਣੀ ਗਾਵਣ ਵਾਲਾ 'ਸੁਖਦਾਈ' ਅਤੇ 'ਸਫਲ' ਜੀਵਨ ਗੁਜ਼ਾਰਦਾ ਹੈ। ਜਪ ਤਪ ਕਰਮ ਕਾਂਡ ਸ਼ਰਹ ਆਦਿਕ ਗੁਰਬਾਣੀ ਨਾਲ ਪਿਆਰ ਕਰਨ ਵਾਲੇ ਦੇ ਸਾਹਮਣੇ ਕੁਝ ਵੀ ਨਹੀਂ। ਗੁਰੂ ਅਮਰਦਾਸ ਜੀ ਫ਼ਰਮਾਂਦੇ ਹਨ :—

ਭਨਤਿ ਨਾਨਕ ਕਰੈ ਵੀਚਾਰੁ ॥
ਸਾਚੀ ਬਾਣੀ ਸਿਉ ਧਰੈ ਪਿਆਰੁ ॥
ਤਾਕੋ ਪਾਵੈ ਮੋਖ ਦੁਆਰ ॥
ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥

ਦੂਜੇ ਥੰਮ ਨੂੰ ਵੀ, ਜਿਸ ਆਸਰੇ ਹਿੰਦੂ 'ਧਰਮ' ਖੜਾ ਹੈ, ਗੁਰੂ ਸਾਹਿਬ ਇਕ ਜ਼ੋਰ ਦਾ ਧੱਕਾ ਦੇਂਦੇ ਹਨ ਅਤੇ ਸਿੱਖਾਂ ਨੂੰ ਉਪਦੇਸ਼ ਕਰਦੇ ਹਨ ਕਿ ਸਤਿਗੁਰ ਬਿਨਾਂ ਹੋਰ ਕਚੀ ਹੈ ਬਾਣੀ।

ਇਕ ਹੋਰ 'ਥੰਮੀ' ਜਾਤੀ ਅਤੇ ਵਰਨ ਦੀ ਹੈ। ਹਿੰਦੂ ਨੇ ਇਨਸਾਨ ਨੂੰ 'ਨਸਲੀ' ਤੌਰ ਉੱਤੇ ਬ੍ਰਾਹਮਣ, ਖਤ੍ਰੀ, ਵੈਦ, ਸ਼ੂਦ ਚਾਰ ਕਿਸਮਾਂ ਵਿਚ ਵੰਡਿਆ ਹੋਇਆ ਹੈ। ਪੂਜਾ ਦਾ ਕੰਮ ਇਕ ਖ਼ਾਸ ਹਿੱਸੇ ਨੂੰ ਦੇ ਕੇ ਉਸ ਨੂੰ ਬ੍ਰਾਹਮਣ ਆਖਿਆ ਜਾਂਦਾ ਹੈ। ਜਨਮ ਮਰਨ ਵਿਆਹ ਆਦਿਕ ਰਸਮਾਂ ਵੇਲੇ ਇਸੇ ਦਾ ਸਹਾਰਾ ਲਿਆ ਜਾਂਦਾ ਹੈ ਅਤੇ ਇਸ ਦੀ ਹੋਂਦ ਤੋਂ ਬਗ਼ੈਰ ਕੋਈ ਵੀ ਕਾਰਜ ਸੰਪੂਰਨ ਨਹੀਂ ਸਮਝਿਆ ਜਾਂਦਾ। ਇਸ ਨੂੰ ਏਨੀ ਉੱਚੀ ਪਦਵੀ ਦੇ ਕੇ ਆਖਿਆ ਜਾਂਦਾ ਹੈ ਕਿ ਜਗਤ ਵਿਚ ਜਿਤਨਾ ਧਨ ਹੈ ਸਭ ਬ੍ਰਾਹਮਣ ਦਾ ਹੈ। ਬ੍ਰਹਮਾ ਦੇ ਮੂੰਹ ਵਿਚੋਂ ਪੈਦਾ ਹੋਣ ਕਰ ਕੇ ਸਭ ਕੁਛ ਗ੍ਰਹਿਣ ਕਰਨੇ ਯੋਗ ਹੈ। ਬ੍ਰਾਹਮਣ ਜੋ ਦੂਜੇ ਦਾ ਅੰਨ ਖਾਂਦਾ ਹੈ, ਕਪੜਾ ਪਹਿਨਦਾ ਹੈ, ਜਾਂ ਕਿਸੇ ਦੀਆਂ ਚੀਜ਼ਾਂ ਹੋਰਨਾਂ ਨੂੰ ਦਿੰਦਾ ਹੈ, ਇਸ ਤੋਂ ਇਹ ਨਾ ਸਮਝੋ ਕਿ ਬ੍ਰਾਹਮਣ ਕਿਸੇ ਦੀ ਵਸਤੂ ਖਾਂਦਾ ਹੈ, ਨਹੀਂ, ਇਹ ਜੋ ਕੁਝ ਸੰਸਾਰ ਵਿਚ ਹੈ ਸਭ ਕੁਝ ਬ੍ਰਾਹਮਣ ਦਾ ਹੈ (ਮਨੂੰ ਜੀ)। ਇਥੇ ਹੀ ਬਸ ਨਹੀਂ ਮਨੂੰ ਜੀ ਬ੍ਰਾਹਮਣ ਦੇ ਹੱਕਾਂ ਦਾ ਵਰਨਣ ਕਰਦੇ ਹੋਏ ਆਖਦੇ ਹਨ ਕਿ ਬ੍ਰਾਹਮਣ ਜੇ ਚੋਰੀ ਕਰੇ ਤਾਂ ਰਾਜਾ ਉਸ ਨੂੰ ਸਜ਼ਾ ਨਾ ਦੇਵੇ, ਕਿਉਂਕਿ ਰਾਜੇ ਦੀ ਕਮਜ਼ੋਰੀ ਕਰ ਕੇ ਹੀ ਉਸ ਨੂੰ ਭੁੱਖਾ ਹੋ ਕੇ ਚੋਰੀ ਕਰਨੀ ਪਈ ਹੈ। ਫਿਰ ਅਗਾਂਹ ਕਹਿੰਦੇ ਹਨ ਕਿ ਬ੍ਰਾਹਮਣ ਮੂਰਖ ਹੋਵੇ ਭਾਵੇਂ ਪੜ੍ਹਿਆ ਹੋਇਆ, ਬ੍ਰਾਹ-ਮਣ ਵੱਡਾ ਦੇਵਤਾ ਹੈ।

ਇਸ ਤੋਂ ਜ਼ਿਆਦਾ ਹੋਰ ਕੀ ਲਿਖਿਆ ਜਾ ਸਕਦਾ ਹੈ, ਜਦ ਇਹ ਲਿਖ ਦਿੱਤਾ ਗਿਆ ਹੈ ਕਿ 'ਬ੍ਰਾਹਮਣ ਬਦਚਲਣ ਵੀ ਪੂਜਣ ਯੋਗ ਹੈ, ਸ਼ੂਦਰ ਜਿਤੇਦ੍ਰੀ ਵੀ ਪੂਜਣੇ ਲਾਇਕ ਨਹੀਂ, ਕੌਣ ਖੱਟਰ ਗਊ ਨੂੰ ਛੱਡ ਕੇ ਸੁਸ਼ੀਲ ਗਧੀ ਨੂੰ ਚੋਂਦਾ ਹੈ।' ਅਤੇ ਨਾਲ ਹੀ ਇਸੇ 'ਬਦਚਲਣ' ਬ੍ਰਾਹਮਣ ਦੇ ਹੱਥੋਂ ਜਗਤ ਦੀ ਕਲਿਆਣ ਲਿਖੀ

ਹੈ। ਦੂਜੇ ਪਾਸੇ ਸ਼ੂਦਰ ਦੀ ਦੁਰਦਸ਼ਾ ਹੈ। ਸ਼ੂਦਰ ਵਿਚਾਰੇ ਨੂੰ ਧਰਮ ਦੇ ਉਪਦੇਸ਼ ਦੇ ਲਾਇਕ ਨਹੀਂ ਸਮਝਿਆ ਜਾਂਦਾ, ਸ਼ੂਦਰ ਨੂੰ ਪੈਰਾਂ ਤੋਂ ਜੰਮਿਆ ਹੋਇਆ ਆਖਿਆ ਜਾਂਦਾ ਹੈ।

ਜੇਕਰ ਕਦੀ ਸ਼ੂਦਰ ਦੇ ਹੱਥਾਂ ਦੀ ਕੋਈ ਚੀਜ਼ ਬ੍ਰਾਹਮਣ ਜਾਂ ਹੋਰ ਕੋਈ 'ਉੱਚੀ ਜ਼ਾਤ ਵਾਲਾ' ਭੋਗ ਲਾ ਲਵੇ ਤਾਂ ਉਸ ਭੋਗਣ ਵਾਲੇ ਨੂੰ ਸੱਤ ਜਨਮ ਕੁੱਤਾ ਅਤੇ ਨੌਂ ਜਨਮ ਸੂਰ ਹੋਣਾ ਪੈਂਦਾ ਹੈ। ਅੱਜ 'ਵੀਹਵੀਂ' ਸਦੀ ਵਿਚ ਜਿਸ ਨੂੰ 'ਮਜ਼ਹਬੀ' ਦੁਨੀਆਂ ਆਖਿਆ ਜਾਂਦਾ ਹੈ, ਕੁੱਤਾ ਤਾਂ ਖੂਹ ਉੱਤੇ ਚੜ੍ਹ ਕੇ ਪਾਣੀ ਪੀ ਸਕਦਾ ਹੈ ਪਰ ਨੀਵੀਂ ਜ਼ਾਤ ਵਾਲੇ ਨੂੰ ਖੂਹ ਉੱਤੇ ਚੜ੍ਹਨ ਦੀ ਤਾਂ ਇਕ ਪਾਸੇ, ਕੋਲੋਂ ਗੁਜ਼ਰਨ ਦੀ ਵੀ ਮਨਾਹੀ ਹੈ। ਅੱਜ ਵੀ ਇਸ ਸ਼ੂਦਰ ਨੂੰ ਦੱਖਣੀ ਹਿੰਦੁਸਤਾਨ ਦੇ ਕਈ ਇਲਾਕਿਆਂ ਵਿਚ ਕਾਲੀ ਰਾਤ ਵੇਲੇ, ਉੱਚੀ ਆਵਾਜ਼ ਦੇ ਕੇ ਲੰਘਣਾ ਪੈਂਦਾ ਹੈ, ਕਿਤੇ ਇਸ ਦਾ ਸਾਇਆ 'ਉੱਚੀ ਜ਼ਾਤ ਵਾਲੇ' ਲੰਘਦੇ ਪੁਰਸ਼ ਉੱਤੇ ਨਾ ਪੈ ਜਾਏ। ਇਸ ਲਈ ਅੱਜ ਵੀ ਮੰਦਰ ਜਾਣ ਦੀ ਮਨਾਹੀ ਹੈ। ਅੱਜ ਤੋਂ ਕਈ ਸੌ ਸਾਲ ਪਹਿਲਾਂ ਜੋ ਇਸ ਦੀ ਦੁਰਦਸ਼ਾ ਹੋਵੇਗੀ ਉਹ ਦੱਸੀ ਜਾਣੀ ਅਸੰਭਵ ਹੈ।

ਪਰ ਗੁਰੂ ਘਰ ਵਿਚ ਪੂਜਾ ਦਾ ਕੰਮ ਕਿਸੇ ਇਕ ਤਬਕੇ ਨੂੰ ਨਹੀਂ ਦਿੱਤਾ ਗਿਆ। ਹਰ ਕੋਈ ਰਹਿਰਾਸ ਸਾਹਿਬ ਦਾ ਪਾਠ ਕਰ ਕੇ ਸੰਗਤ ਦੀ ਅਗਵਾਈ ਕਰ ਸਕਦਾ ਹੈ। ਅਰਦਾਸ ਇਕ ਬੱਚਾ ਵੀ ਕਰ ਸਕਦਾ ਹੈ। ਕੋਈ ਕਿਸੇ ਗੱਲ ਦੀ ਰੁਕਾਵਟ ਨਹੀਂ। ਸਿੱਖ ਘਰ ਵਿਚ 'ਸਿੱਧੀ ਪਹੁੰਚ' (Direct touch) ਵਾਹਿਗੁਰੂ ਨਾਲ ਹੈ। ਵਿਚੋਲੇ ਦੀ ਕੋਈ ਲੋੜ ਨਹੀਂ। ਨ ਹੀ ਵਿਚੋਲਾ ਕੁਝ ਕਰ ਸਕਦਾ ਹੈ :—

'ਵਿਚੁ ਨ ਕੋਈ ਕਰਿ ਸਕੈ ਕਿਸਥੈ ਰੋਵਹਿ ਰੋਜ।'

(ਬਾਰਹ ਮਾਹ ਮਾਝ ਮ: ੫)

ਧਰਮ ਸ਼ਾਸਤ੍ਰਾਂ ਅਨੁਸਾਰ ਜੰਮਣ ਤੋਂ ਮਰਨ ਸਮੇਂ ਤਕ ਹਿੰਦੂ ਦਾ ਸਾਰਾ ਜੀਵਨ ਬ੍ਰਾਹਮਣ ਦੀ ਅਗਵਾਈ ਦਾ ਮੁਥਾਜ ਹੈ। ਕਰਮ ਕਾਂਡ ਦਾ ਇਕ ਭਾਰੀ ਗੁੰਝਲਦਾਰ ਸਿਲਸਿਲਾ ਹਿੰਦੂ ਦੀ ਜ਼ਿੰਦਗੀ ਦੇ ਚੁਫੇਰੇ ਤਣਿਆ ਹੋਇਆ ਹੈ। ਇਸ ਨੂੰ ਉਲੰਘਣ ਦੀ ਦਲੇਰੀ ਨਹੀਂ ਕੀਤੀ ਜਾ ਸਕਦੀ। ਹਰੇਕ ਹਿੰਦੂ ਦੇ ਧਾਰਮਿਕ, ਸਮਾਜਿਕ ਤੇ ਭਾਈਚਾਰਕ ਵਿਹਾਰਾਂ ਸਮੇਂ ਬ੍ਰਾਹਮਣ ਸਭ ਤੋਂ ਪਹਿਲੀ ਪੂਜਾ ਸੇਵਾ ਦੱਛਣਾਂ ਦਾ ਹੱਕਦਾਰ ਹੈ। ਪਹਿਲਾਂ ਗੁਰੂ ਅਰਜਨ ਸਾਹਿਬ ਨੇ 'ਸਭਨਾ ਨੋ ਕਰ ਦਾਨ' ਦਾ ਸਿਧਾਂਤ ਬਾਰਾ ਮਾਹ ਵਿਚ ਦਿੱਤਾ। ਫਿਰ ਗੁਰੂ ਗੋਬਿੰਦ ਸਿੰਘ ਜੀ ਨੇ ਹਜ਼ਾਰਾਂ ਦੇ ਇਕੱਠ ਵਿਚ ਅਨੰਦਪੁਰ ਸਾਹਿਬ ਵਿਖੇ ੧੬੯੯ ਈ: ਦੀ ਵਿਸਾਖੀ ਨੂੰ ਸਾਫ਼ ਆਖ ਦਿੱਤਾ ਕਿ ਸੇਵਾ ਪੂਜਾ ਕਿਸੇ ਦਾ ਭੀ ਕੋਈ ਖ਼ਾਨਦਾਨੀ ਹੱਕ ਨਹੀਂ। ਸੇਵਾ ਉਹਨਾਂ ਦੀ ਕਰੋ ਜੋ ਕੌਮ, ਦੇਸ਼ ਅਤੇ ਮਨੁੱਖਤਾ ਖ਼ਾਤਰ ਆਪਣਾ ਆਪ ਕੁਰਬਾਨ ਕਰਦੇ ਹਨ।

ਜਾਤੀ ਅਤੇ ਵਰਨ ਆਦਿਕ ਖ਼ਿਆਲਾਂ ਦੀ ਗੁਰੂ ਘਰ ਵਿਚ ਕਰੜੇ ਲਫ਼ਜ਼ਾਂ ਨਾਲ ਨਿਖੇਧੀ ਕੀਤੀ ਗਈ। ਜਾਤ ਕਰ ਉੱਚਾ-ਨੀਵਾਂ ਕਹਣ ਨੂੰ ਫਕੜ (ਗਾਲੀ) ਆਖਿਆ

ਗਿਆ। ਸਾਹਿਬ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹਰ ਇਕ ਉੱਤੇ ਇਹੋ ਜਿਹੀ ਦ੍ਰਿਸ਼ਟੀ ਦੀਨ ਦੁਨੀ ਦਾ ਮਾਲਕ ਸਿਰਜਨਹਾਰ ਕਰ ਰਿਹਾ ਹੈ :—

ਫਕੜ ਜਾਤੀ ਫਕੜੁ ਨਾਉ ।
ਸਭਨਾ ਜੀਆ ਇਕਾ ਛਾਉ ।

(ਵਾਰ ਸ੍ਰੀ ਰਾਗੁ ਮ: ੧)

ਇਨਸਾਨ ਵਿਚ ਗੁਣ ਦੇਖਣੇ ਚਾਹੀਦੇ ਹਨ ਅਤੇ ਉਹਨਾਂ ਹੀ ਗੁਣਾਂ ਨੂੰ ਦੇਖ ਕੇ ਨਾਮ ਆਦਿ ਰੱਖਣੇ ਢੁਕਦੇ ਹਨ। ਇਨਸਾਨ ਨੂੰ 'ਨਸਲਾਂ' ਵਿਚ ਵੰਡਣਾ ਖ਼ੁਦਾਈ ਅਸੂਲ ਦੇ ਉਲਟ ਹੈ—'ਜਾਣਹੁ ਜੋਤਿ ਨ ਪੂਛਹੁ ਜਾਤੀ' ਵਾਲਾ ਅਸੂਲ ਗੁਰੂ ਘਰ ਵਿਚ ਪ੍ਰਮਾਣੀਕ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ :—

ਜਾਤਿ ਜਨਮ ਨਹਿ ਪੂਛੀਐ ਸਚ ਘਰੁ ਲੇਹੁ ਬਤਾਇ।
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ।

(ਪ੍ਰਭਾਤੀ ਮ: ੧)

ਜਿਹੋ ਜਿਹਾ ਕੋਈ 'ਕਰਮ' ਕਰਦਾ ਹੈ, ਉਸ ਨਾਲ ਹੀ ਉਸ ਨੂੰ ਯਾਦ ਕੀਤਾ ਜਾਣਾ ਚਾਹੀਦਾ ਹੈ। ਜਿਵੇਂ ਹਰ ਉਹ 'ਚੋਰ' ਹੈ ਜੋ ਚੋਰੀ ਕਰਦਾ ਹੈ, ਸ਼ਰਾਬ ਪੀਣ ਵਾਲੇ ਨੂੰ ਸਾਰੇ ਸ਼ਰਾਬੀ ਆਖਦੇ ਹਨ। ਇਸ ਤਰ੍ਹਾਂ ਜੇਕਰ ਕੋਈ ਬ੍ਰਾਹਮਣ 'ਬਦਚਲਣ' ਹੈ ਤਾਂ ਉਸ ਨੂੰ 'ਬਦਚਲਣ' ਆਖਣਾ ਹੀ ਯੋਗ ਹੈ। ਦੂਜੇ ਪਾਸੇ ਜੇ ਕੋਈ ਸੂਦਰ 'ਮਹਾਤਮਾ' ਅਤੇ ਭਲਾ ਪੁਰਸ਼ ਹੈ, ਉਸ ਦੀ ਇੱਜ਼ਤ ਕਰਨੀ ਜ਼ਰੂਰੀ ਹੈ। ਨਸਲੀ ਵਿਖੇਵੇਂ ਤਾਂ ਜਾਨਵਰਾਂ ਵਿਚ ਹੁੰਦੇ ਹਨ। 'ਕੁੱਤੇ' ਦਾ 'ਪੁੱਤਰ' ਅਵੱਸ਼ ਹੀ 'ਕੁੱਤਾ' ਹੋਵੇਗਾ। ਇਨਸਾਨ ਵਿਚ ਇਹੋ ਜਿਹੇ ਵਿਖੇਵੇਂ ਪਾਉਣਾ ਇਨਸਾਨ ਨੂੰ ਇਨਸਾਨ ਨਹੀਂ ਗਿਣਨਾ। ਦੁਨੀਆ ਵਿਚ ਕਮ (ਨੀਵੀਂ) ਜਾਤਿ ਉਹ ਹੀ ਹੈ, ਜੋ ਉਸ ਪ੍ਰਭੂ ਨੂੰ ਭੁਲਾ ਦੇਂਦੇ ਹਨ :—

ਬਿਨੁ ਨਾਵੈ ਸਭ ਨੀਚੁ ਜਾਤਿ ਹੈ ਵਿਸਟਾ ਕਾ ਕੀੜਾ ਹੋਇ।

(ਆਸਾ ਮ: ੩)

ਇਹ ਇਕ ਜਗਤ ਪ੍ਰਸਿੱਧ ਅਸੂਲ ਹੈ ਕਿ ਸਾਰੇ ਸਰੀਰ 'ਪੰਜਾਂ ਤੱਤਾਂ' ਦੇ ਬਣੇ ਹੋਏ ਹਨ। ਸਾਹਿਬ ਗੁਰੂ ਅਮਰ ਦਾਸ ਜੀ ਫ਼ਰਮਾਂਦੇ ਹਨ ਕਿ ਜਦ ਇਹ ਠੀਕ ਹੈ ਕਿ ਸਾਰਿਆਂ ਦੀ ਦੇਹੀ (ਸਰੀਰ) ਪੰਜਾਂ ਤੱਤਾਂ ਦੀ ਬਣੀ ਹੈ, ਫਿਰ ਹੰਕਾਰ ਕਿਸ ਗੱਲ ਦਾ ? ਕਬੀਰ ਜੀ ਤਾਂ ਸਿੱਧਾ ਸਵਾਲ ਕਰਦੇ ਹਨ ਉਸ ਬ੍ਰਾਹਮਣ ਉੱਤੇ ਜੋ ਆਪਣੇ ਆਪ ਨੂੰ ਉੱਚੀ ਜਾਤਿ ਵਾਲਾ ਅਖਵਾਂਦਾ ਹੈ। ਕਹਿੰਦੇ ਹਨ :—

ਕਹੁ ਰੇ ਪੰਡਤ ! ਬਾਮਨ ਕਬ ਕੇ ਹੁਏ।
ਬਾਮਨ ਕਹਿ ਕਹਿ ਜਨਮੁ ਮਤ ਖੋਇ।
ਜੇ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ।
ਤਉ ਆਨ ਬਾਟ ਕਾਹੇ ਨਹੀਂ ਆਇਆ।

'ਹੇ ਬ੍ਰਾਹਮਣ, ਤੂੰ ਉਸ ਰਸਤੇ ਕਿਉਂ ਆਇਆ, ਜਿਸ ਰਸਤੇ ਸਾਰਾ ਸੰਸਾਰ 'ਸ਼ੂਦਰ ਆਦਿਕ' ਆਂਵਦੇ ਹਨ। ਹੋਰ ਕੋਈ ਰਸਤਾ ਤੂੰ ਕਿਉਂ ਨ ਲੱਭਾ ?—

'ਤੁਮ ਕਤ ਬ੍ਰਾਹਮਣ ਹਮ ਕਤ ਸੂਦ।
ਹਮ ਕਤ ਲੋਹੂ, ਤੁਮ ਕਤ ਦੂਧ।'

ਗੱਲ ਕੀ, ਇਸ ਥੰਮ੍ਹੀ ਨੂੰ ਵੀ ਗੁਰੂ ਜੀ ਇਕ ਕਰੜੀ ਸੱਟ ਮਾਰਦੇ ਹਨ ਅਤੇ ਜਾਤੀ; ਵਰਣ ਭੇਦ ਦੇ ਤੂੰਬੇ ਹਵਾ ਵਿਚ ਉਡਾਂਦੇ ਹਨ। ਛੂਤ-ਛਾਤ ਤੋੜਨ ਲਈ ਹੀ ਇਹ ਦੋਵੇਂ ਮਰਯਾਦਾਂ, ਸੰਗਤਿ ਵਿਚ ਕੜਾਹ ਪ੍ਰਸ਼ਾਦ ਅਤੇ ਸਾਂਝਾ ਗੁਰੂ ਕਾ ਲੰਗਰ ਚਲਾਈਆਂ ਗਈਆਂ ਸਨ। ਗੋਡੇ ਨਾਲ ਗੋਡਾ ਜੋੜੀ ਬੈਠੇ ਬੰਦਿਆਂ ਦੇ ਮਨਾਂ ਵਿਚੋਂ ਉੱਚੀ ਨੀਵੀਂ ਜਾਤਿ ਵਾਲੇ ਵਿਤਕਰੇ ਸੁੱਤੇ ਹੀ ਸਹਿਜੇ-ਸਹਿਜੇ ਦੂਰ ਹੋਣ ਲੱਗ ਪਏ। ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਜਾਤਿ ਵਰਣ ਪੁੱਛਣ ਤੋਂ ਬਿਨਾਂ ਹੀ ਇਕੋ ਬਾਟੇ ਵਿਚ ਸਭ ਨੂੰ ਅੰਮ੍ਰਿਤ ਛਕਾ ਕੇ ਵਰਨ ਵਿਤਕਰੇ ਦਾ ਲੱਕ ਹੀ ਤੋੜ ਕੇ ਰੱਖ ਦਿੱਤਾ। ਇਹ ਵਰਣ-ਵਿੱਥਾਂ ਹੀ ਬ੍ਰਾਹਮਣ ਦੀਆਂ ਮੌਜਾਂ ਦਾ ਮੂਲ ਕਾਰਨ ਸਨ।[1]

ਸਿੱਖ ਘਰ ਨੇ ਵਰਤ, ਰਸਮਾਂ, ਰੀਤੀਆਂ ਅਤੇ ਹਰ ਉਹ ਥੰਮੀ, ਜੋ ਹਿੰਦੂ ਧਰਮ ਦਾ ਸਹਾਰਾ ਸੀ, ਤੋੜੀ ਅਤੇ ਨਵੇਂ ਸਾਂਚੇ ਵਿਚ ਸਿੱਖੀ ਨੂੰ ਢਾਲਿਆ। ਗੁਰੂ ਘਰ ਤਾਂ ਡੰਕੇ ਦੀ ਚੋਟ ਨਾਲ ਆਖਦਾ ਹੈ :—

ਹਮਰਾ ਝਗਰਾ ਰਹਾ ਨ ਕੋਊ।
ਪੰਡਿਤ ਮੁਲਾ ਛਾਡੇ ਦੋਊ।
ਪੰਡਿਤ ਮੁਲਾ ਜੋ ਲਿਖ ਦੀਆ।
ਛਾਡਿ ਚਲੇ ਹਮ ਕਛੂ ਨ ਲੀਆ।

ਗੁਰੂ ਸਾਹਿਬਾਨ ਨੇ ਨਹੀਂ ਦੇਖਿਆ ਕਿ ਕੀ ਕਹਿੰਦੇ ਹਨ ਪੰਡਿਤ ਅਤੇ ਮੁੱਲਾਂ, ਜੋ ਕਹਿੰਦੇ ਹਨ ਉਸ ਨੂੰ ਛੱਡ ਕੇ :—

'ਬਹੁਰ ਤੀਸਰਾ ਪੰਥ ਕੀਜੈ ਪ੍ਰਧਾਨੀ।'

ਕਿਉਂਕਿ ਦੋਹਾਂ ਧਰਮਾਂ ਵਿਚ 'ਕਪਟ ਵਿਦਿਆ' ਚਲੀ ਹੋਈ ਸੀ।

ਹੁਣ ਕੁਝ ਕੁ ਹੋਰ ਫ਼ਰਕ ਦੇਖੀਏ ਜਿਸ ਦੇ ਅਧਾਰ ਉੱਤੇ ਅਸੀਂ ਆਖਦੇ ਹਾਂ ਕਿ ਸਿੱਖ ਧਰਮ ਨਿਆਰਾ ਹੈ :—

੧. ਹਿੰਦੂ—ਗਾਯਤ੍ਰੀ ਨੂੰ ਮੰਤਰ ਸਮਝਦੇ ਹਨ।
ਸਿੱਖ—ਵਾਹਿਗੁਰੂ ਦੇ ਨਾਮ ਨੂੰ ਹੀ ਮੰਤਰ ਅਤੇ ਜਪੁਜੀ ਦੇ ਪਾਠ ਦਾ ਆਸਰਾ ਲੈਂਦਾ ਹੈ।

---

1. ਹੋਰ ਵਿਸਥਾਰ ਲਈ ਮੇਰੀ ਹੀ ਰਚਿਤ 'ਸੌ ਸਵਾਲ' ਤੇ 'ਆਦਿ ਸਿਖ ਤੇ ਆਦਿ ਸਾਖੀਆਂ' ਦੇਖੋ।

੨. ਮੰਗਲਾ ਚਰਨ—ਹਿੰਦੂਆਂ ਦਾ ਓਅੰ ਸ਼੍ਰੀ ਗਣੇਸ਼ਾਹ ਨਮਹ ।
ਸਿੱਖਾਂ ਦਾ—ੴ ਸਤਿਗੁਰ ਪ੍ਰਸਾਦਿ।

੩. ਮੁਲਾਕਾਤ—ਹਿੰਦੂ ਮੁਲਾਕਾਤ ਵੇਲੇ ਰਾਮ ਰਾਮ, ਨਮਸਤੇ ਆਦਿਕ ਬੁਲਾਂਦਾ ਹੈ।
ਸਿੱਖ—ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹਿ।
'ਰਾਮ ਰਾਮ ਸਲਾਮ ਨ ਰਟਤੇ ਗੱਜ ਕਰ ਫ਼ਤਹਿ ਗਜਾਤੇ।'
(ਭਾਈ ਰਤਨ ਸਿੰਘ ਭੰਗੂ)

੪. ਧਰਮ ਦੇ ਪੁਸਤਕ—ਹਿੰਦੂਆਂ ਦੇ ਵੇਦ ਆਦਿਕ।
ਸਿੱਖਾਂ ਦਾ ਗੁਰੂ ਗਰੰਥ ਸਾਹਿਬ।

੫. ਤੀਰਥ—ਹਿੰਦੂਆਂ ਦਾ ਗਯਾ ਪ੍ਰਯਾਗ ਆਦਿਕ।
ਸਿੱਖ ਸੱਚਾ ਤੀਰਥ—'ਸਤਸਰ ਨਾਵਣਿ' ਸਮਝਦੇ ਹਨ। ਪਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਅਬਚਲ ਨਗਰ ਆਦਿਕ ਨੂੰ ਧਾਰਮਿਕ ਅਸਥਾਨ ਸਮਝਦੇ ਹੋਏ ਯਾਤਰਾ ਕਰਦੇ ਹਨ।

੬. ਹਿੰਦੂਆਂ ਦੇ ਠਾਕਰ-ਦੁਆਰੇ ਆਦਿਕ ।
ਸਿੱਖਾਂ ਦੇ ਗੁਰਦੁਆਰੇ ।

੭. ਹਿੰਦੂ ਪੂਰਬ (East) ਦਿਸ਼ਾ ਨੂੰ ਨਮਸਕਾਰ ਕਰਦੇ ਹਨ। ਸਿੱਖ ਚਾਰੇ ਤਰਫ਼ ਹੀ ਵਾਹਿਗੁਰੂ ਨੂੰ ਹਾਜ਼ਰ ਨਜ਼ਰ ਸਮਝਦਾ ਹੈ।

੮. ਇਸ਼ਨਾਨ ਦਾ ਵੇਲਾ—ਹਿੰਦੂ ਸੂਰਜ ਚੜ੍ਹੇ ਇਸ਼ਨਾਨ ਦਾ ਮਹਾਤਮ ਸਮਝਦਾ ਹੈ। ਸਿੱਖ 'ਅੰਮ੍ਰਿਤ' ਵੇਲੇ ਨੂੰ ਉਤਮ ਵੇਲਾ ਸਮਝਦਾ ਹੈ। ਇਸ਼ਨਾਨ ਆਦਿਕ ਨੂੰ ਕਾਮਯਾਬੀ ਦਾ ਰਸਤਾ ਨਹੀਂ ਸਮਝਦਾ।

੯. ਹਿੰਦੂ ਗਾਯਤਰੀ ਆਦਿਕ ਦਾ ਪਾਠ ਕਰ ਕੇ ਸੰਧਿਆ ਕਰਦਾ ਹੈ। ਸਿੱਖ ਜਪੁਜੀ, ਜਾਪ ਸਾਹਿਬ, ਆਨੰਦ ਸਾਹਿਬ ਪੜ੍ਹ ਦਿਨ ਦਾ ਕੰਮ-ਕਾਜ ਅਰੰਭ ਕਰਦਾ ਹੈ। ਸ਼ਾਮ ਨੂੰ ਰਹਿਰਾਸ ਸਾਹਿਬ ਤੇ ਰਾਤ ਬਿਸ਼ਰਾਮ ਕਰਨ ਵੇਲੇ ਸੋਹਿਲਾ ਦਾ ਪਾਠ ਕਰਦਾ ਹੈ।

੧੦. ਸੰਸਕਾਰ—ਹਿੰਦੂ ਜਨੇਊ, ਮੁੰਡਨ ਆਦਿਕ ਰਸਮਾਂ ਕਰਦਾ ਹੈ।
ਸਿੱਖਾਂ ਦਾ ਅੰਮ੍ਰਿਤ ਛਕਣਾ ਅਤੀ ਜ਼ਰੂਰੀ ਹੈ।

੧੧. ਹਿੰਦੂ ਬ੍ਰਾਹਮਣ ਅਤੇ ਸੰਨਯਾਸੀ ਨੂੰ ਦੇਣਾ ਪੁੰਨ ਸਮਝਦਾ ਹੈ। ਸਿੱਖ 'ਸਿੱਖ ਦਾ ਮੂੰਹ ਗੁਰੂ ਦੀ ਗੋਲਕ' ਆਖਦਾ ਹੈ।

੧੨. ਚਿੰਨ੍ਹ—ਤਿਲਕ, ਮਾਲਾ, ਜਨੇਊ, ਧੋਤੀ ਆਦਿਕ।
ਸਿੱਖਾਂ ਦਾ ਕੇਸ, ਕੰਘਾ, ਕੱਛ, ਕੜਾ ਅਤੇ ਕਿਰਪਾਨ।

੧੩. ਵੱਡੇ ਦਿਨ—ਹਿੰਦੂਆਂ ਦੇ ਜਨਮ ਅਸ਼ਟਮੀ, ਰਾਮਨੌਮੀ ਆਦਿਕ ।
ਸਿੱਖਾਂ ਦੇ ਗੁਰਪੁਰਬ ।

੧੪. ਭੇਟਾ ਪ੍ਰਸ਼ਾਦ—ਹਿੰਦੂ ਦਾ ਚੂਰਮਾ, ਲੱਡੂ, ਫਲ ਆਦਿ ।
ਸਿੱਖਾਂ ਦਾ ਕੜਾਹ ਪ੍ਰਸ਼ਾਦ ।

ਗੱਲ ਕੀ ਕਿਸੇ ਵੀ ਨੁਕਤੇ ਤੋਂ ਪਰਖੋ ਹਿੰਦੂ ਅਤੇ ਸਿੱਖ ਮੱਤ ਦੇ ਅਸੂਲਾਂ ਦੀ ਸਾਂਝ ਨਹੀਂ ਹੋਵੇਗੀ । ਪਹਿਲੀ ਗਵਾਹੀ 'ਦਬਿਸਤਾਨਿ ਮਜ਼ਾਹਬ' ਦੇ ਲਿਖਾਰੀ ਮੁਹਸਨ ਫ਼ਾਨੀ ਨੇ ਦਿੱਤੀ ਹੈ । ਉਹ ਸਿੱਖਾਂ ਸੰਬੰਧੀ ਅਧਿਆਇ ਦਾ ਪਹਿਲਾ ਫ਼ਿਕਰਾ ਹੀ ਇਹ ਲਿਖਦਾ ਹੈ : 'ਨਾਨਕ ਪੰਥੀਆਂ ਕਿ ਮਾਰੂਫ ਬ ਗੁਰੂ ਸਿਖਾਨੰਦ ਬ ਬੁਤ ਵ ਬੁਤਖ਼ਾਨਾ ਅਹਿਤਕਾਦ ਨਦਾਰਦ ।' ਜਿਸ ਦਾ ਭਾਵ ਹੈ : ਗੁਰੂ ਨਾਨਕ ਦੇ ਨਾਮ ਲੇਵਿਆਂ, ਜਿਨ੍ਹਾਂ ਨੂੰ ਗੁਰਸਿੱਖ ਵੀ ਕਹਿੰਦੇ ਹਨ, ਨ ਬੁੱਤ ਤੇ ਨ ਹੀ ਬੁਤਖ਼ਾਨਾ ਵਿਚ ਕੋਈ ਅਕੀਦਤ ਸ਼ਰਧਾ ਹੈ । ਗੰਜਾਬਾ ਨਗਰ ਦੇ ਵਸਨੀਕ ਕਾਜ਼ੀ ਨੂਰ ਮੁਹੰਮਦ ਦਾ 'ਜੰਗ-ਨਾਮਾ' ਵੀ ਐਸੀ ਹੀ ਗਵਾਹੀ ਦਿੰਦਾ ਹੈ । ਕਾਜ਼ੀ ਨੂਰ ਮੁਹੰਮਦ ਅਹਿਮਦ ਸ਼ਾਹ ਦੁਰਾਨੀ ਦੇ ਸਤਵੇਂ ਹੱਲੇ ਵੇਲੇ ਸੰਨ ੧੭੬੪ ਈ: ਨੂੰ ਜਹਾਦੀ ਫ਼ੌਜਾਂ ਨਾਲ ਪੰਜਾਬ ਆਇਆ ਸੀ । ਜਿੱਥੇ ਉਸ ਨੇ ਸਿੱਖਾਂ ਦੀ ਲੜਾਈ ਦੇ ਢੰਗ ਬਾਰੇ ਲਿਖਿਆ ਉਥੇ ਸਿੱਖਾਂ ਦੇ ਆਚਰਣ ਬਾਰੇ ਲਿਖਦੇ ਹੋਏ ਕਿਹਾ ਕਿ, 'ਇਹ (ਸਿੱਖ) ਨਾਮਰਦ (ਬੁਜ਼ਦਿਲ) ਨੂੰ ਕਿਤੇ ਵੀ ਨਹੀਂ ਮਾਰਦੇ ਤੇ ਭੱਜ ਨਿਕਲੇ ਨੂੰ ਨਹੀਂ ਰੋਕਦੇ । ਜ਼ਨਾਨੀ ਦਾ ਮਾਲ ਅਤੇ ਗਹਿਣੇ ਲੁੱਟ ਵਿਚ ਨਹੀਂ ਲੈਂਦੇ, ਭਾਵੇਂ ਉਹ ਸਵਾਣੀ ਹੈ ਭਾਵੇਂ ਗੋਲੀ । ਇਨ੍ਹਾਂ ਕੁੱਤਿਆਂ 'ਚ ਜ਼ਨਾਹਕਾਰੀ ਨਹੀਂ ਹੈ । ਚੋਰੀ ਵੀ ਇਨ੍ਹਾਂ ਭੈੜੀਆਂ ਰਗਾਂ ਵਾਲਿਆਂ ਵਿਚ ਨਹੀਂ । ਜ਼ਨਾਨੀ ਭਾਵੇਂ ਜੁਆਨ ਹੈ ਭਾਵੇਂ ਬੁੱਢੀ, ਉਸ ਨੂੰ ਕਹਿੰਦੇ ਹਨ, 'ਹੱਟ ਬੁੱਢੀਏ, ਇਕ ਪਾਸੇ ਹੋ ।' ਇਨ੍ਹਾਂ ਕੁੱਤਿਆਂ ਵਿਚ ਚੋਰੀ ਬਿਲਕੁਲ ਨਹੀਂ ਅਤੇ ਨਾ ਹੀ ਇਨ੍ਹਾਂ ਵਿਚ ਘਰ ਭੰਨਣ ਵਾਲੇ ਜੰਮਦੇ ਹਨ ।' ਇਸ ਤੋਂ ਅੱਗੇ ਉਹ ਸਿੱਖਾਂ ਦੇ ਨਿਆਰੇ ਪੰਥ ਬਾਰੇ ਲਿਖਦਾ ਹੋਇਆ ਕਹਿੰਦਾ ਹੈ, 'ਇਹਨਾਂ ਦਾ ਪੰਥ ਨਾਨਕ ਤੋਂ ਸ਼ੁਰੂ ਹੋਇਆ ਹੈ ਜਿਸ ਨੇ ਸਿੱਖਾਂ ਨੂੰ ਨਿਰਾਲਾ ਪੰਥ ਦਿੱਤਾ ਹੈ ।[1] ਉਸ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਗੁਰੂ ਹੋਇਆ ਹੈ । ਉਸ ਤੋਂ ਇਹਨਾਂ ਨੂੰ 'ਸਿੰਘ' ਪਦਵੀ ਪ੍ਰਾਪਤ ਹੋਈ ਹੈ । ਇਹ 'ਕੁਤੇ' ਹਿੰਦੂਆਂ ਵਿਚੋਂ ਨਹੀਂ ਹਨ ।' ਫਿਰ ਵੀ ਕਿਸੇ ਦਾ ਆਖਣਾ ਹੈ ਸਿੱਖ ਹਿੰਦੂਆਂ ਵਿਚੋਂ ਨਿਕਲੇ ਹਨ, ਸਿੱਖ 'ਹਿੰਦੂਆਂ' ਦੀ ਰਖਸ਼ਾ ਲਈ ਜਾਂ ਗਊ ਰਖਸ਼ਾ ਆਦਿਕ ਲਈ ਪੈਦਾ ਹੋਏ ਹਨ, ਸਿੱਖ ਧਰਮ ਨਾਲ ਸਿੱਧਾ ਮਖ਼ੌਲ ਹੈ ਜਿਹੜਾ ਸਹਾਰਿਆ ਨਹੀਂ ਜਾ ਸਕਦਾ । ਕਿਹਾ ਜਾਂਦਾ ਹੈ ਕਿ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਨੇ 'ਤਿਲਕ ਜੰਞੂ' ਦੀ ਰਖਸ਼ਾ ਲਈ ਆਪਣਾ ਸੀਸ ਦਿੱਤਾ ਅਤੇ ਇਸ ਦੀ ਪ੍ਰੋੜ੍ਹਤਾ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਲਿਖਿਆ ਹੈ :—

'ਤਿਲਕ ਜੰਞੂ ਰਾਖਾ ਪ੍ਰਭੂ ਤਾਕਾ ।'

ਪਰ ਵਿਚਾਰ ਕਰਦਿਆਂ ਸਾਫ਼ ਪਰਗਟ ਹੋ ਜਾਵੇਗਾ ਕਿ ਗੁਰੂ ਜੀ ਮਹਾਰਾਜ

1. ਇਨ੍ਹਾਂ ਭੈੜਿਆਂ ਦਾ ਪੰਥ ਵੱਖਰਾ ਹੀ ਹੈ ।

ਇਹ ਕਿਉਂ ਲਿਖ ਰਹੇ ਹਨ। ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਸਿਫ਼ਤ ਕਰਦੇ ਹੋਏ ਫ਼ਰਮਾਂਦੇ ਹਨ ਕਿ ਆਪਣੇ ਧਰਮ ਲਈ ਤਾਂ ਹਰ ਕੋਈ ਕੁਰਬਾਨੀ ਦੇਣ ਲਈ ਤਿਆਰ ਹੋ ਸਕਦਾ ਹੈ ਪਰ ਕਿਸੇ ਦੂਜੇ ਦੇ ਧਰਮ ਲਈ ਜਿਸ ਨੂੰ ਉਹ ਮੰਨਦੇ ਵੀ ਨਾ ਹੋਣ, ਜਿਸ ਦੀ ਨਿਖੇਧੀ ਜਗ੍ਹਾ-ਜਗ੍ਹਾ ਤੇ ਗੁਰਬਾਣੀ ਵਿਚ ਕੀਤੀ ਗਈ ਹੋਵੇ, ਉਸ ਲਈ ਸੀਸ ਦੇਣ ਲਈ ਤਿਆਰ ਹੋ ਜਾਣਾ ਇਕ ਅਸੰਭਵ ਤਾਂ ਨਹੀਂ ਕਠਨ ਗੱਲ ਜ਼ਰੂਰ ਹੈ। ਇਹ ਗੁਰੂ ਤੇਗ ਬਹਾਦਰ ਜੀ ਦੇ ਹਿੱਸੇ ਹੀ ਆਇਆ ਸੀ ਕਿ ਸੱਚ ਦਾ ਨਾਅਰਾ ਲਗਾਂਦੇ ਹੋਏ ਧਰਮ ਦੀ ਖ਼ਾਤਰ ਸ਼ਹੀਦ ਹੋਣ। ਗੁਰੂ ਨਾਨਕ ਦਾ ਘਰ ਸੱਚ, ਪਰੇਮ, ਅਣਖ ਅਤੇ ਆਜ਼ਾਦੀ ਦਾ ਰਾਖਾ ਮੰਨਿਆ ਗਿਆ ਹੈ। ਇਹ ਕੁਰਬਾਨੀ ਵੀ 'ਧਰਮ-ਹੇਤ' ਸੀ। ਸਾਰੀ ਚੌਪਈ ਨੂੰ ਜ਼ਰਾ ਧਿਆਨ ਨਾਲ ਪੜ੍ਹਦਿਆਂ ਹੋਰ ਵੀ ਸਪੱਸ਼ਟ ਹੋ ਜਾਏਗਾ :—

ਧਰਮ ਹੇਤ ਸਾਕਾ ਜਿਨਿ ਕੀਆ। ਸੀਸ ਦੀਆ ਪਰ ਸਿਰਰ ਨ ਦੀਆ।
ਸਾਧਨ ਹੇਤ ਇਤੀ ਜਿਨ ਕਰੀ। ਸੀਸ ਦੀਆ ਪਰ ਸੀ ਨ ਉਚਰੀ।
ਤਿਲਕ ਜੰਞੂ ਰਾਖਾ ਪ੍ਰਭੂ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।

ਇਸ 'ਖ਼ੁਦਗਰਜ਼ੀ' ਦੇ ਜ਼ਮਾਨੇ ਵਿਚ ਜਿਹਨੂੰ 'ਕਲਿਜੁਗ' ਆਖਿਆ ਜਾਂਦਾ ਹੈ ਇਕ ਅਜਿਹਾ ਸਾਕਾ ਕੀਤਾ ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਮਿਲਣੀ ਕਠਿਨ ਹੈ। ਕਿਸੇ 'ਦੂਜੇ' ਦੇ ਧਰਮ ਲਈ ਸੀਸ ਦਿੱਤਾ ਪਰ ਇਹ 'ਧਰਮ ਹੇਤ' ਸੀ, ਅਸੂਲ ਦੀ ਬਿਨਾ ਉੱਤੇ ਸੀ, 'ਸਿੱਖ ਪੰਥ' ਤਾਂ ਜਥੇਬੰਦ ਹੀ ਇਸ ਲਈ ਕੀਤਾ ਗਿਆ ਸੀ ਕਿ ਇਨਸਾਨੀਅਤ ਦੀ ਅਗਵਾਈ ਕੀਤੀ ਜਾਏ। (Panth was organised to lead Humanity) ਅੱਜ ਵੀ ਜੇਕਰ ਕਿਸੇ ਦੂਜੇ ਧਰਮ ਉੱਤੇ ਬਿਪਤਾ ਆਵੇਗੀ ਤਾਂ ਇਹ 'ਧਰਮ ਰਖਸ਼ਕ' ਮੈਦਾਨ ਵਿਚ ਨਿਕਲੇਗਾ ਅਤੇ ਹਰ ਜਾਬਰ ਨੂੰ, ਭਾਵੇਂ ਉਹ ਕੋਈ ਵੀ ਹੋਵੇ, ਆਪਣੀਆਂ ਕੁਚੀਲ ਚਾਲਾਂ ਵਿਚ ਕਾਮਯਾਬ ਨਹੀਂ ਹੋਣ ਦੇਣ ਲੱਗਾ।

ਫਿਰ ਵੀ ਇਹ ਆਖਣਾ ਕਿ ਕਿਸੇ ਖ਼ਾਸ 'ਹਿੰਦੂ ਧਰਮ' ਦੀ ਰਖਸ਼ਾ ਲਈ ਸਿੱਖ ਧਰਮ ਬਣਾਇਆ, ਇਹ ਗੱਲ ਸਾਡੀ ਸਮਝ ਵਿਚ ਨਹੀਂ ਆ ਸਕਦੀ। ਉਹਨਾਂ ਹੀ ਅਸੂਲਾਂ ਦੀ ਰਖਸ਼ਾ ਕਰਨੀ ਜਿਹੜੇ ਗ਼ਲਤ ਆਖੇ ਜਾਂਦੇ ਹੋਣ, ਗੁਰੂ ਜੀ ਕਦਾਚਿਤ ਵੀ ਨਹੀਂ ਕਰ ਸਕਦੇ। 'ਜ਼ਫ਼ਰ-ਨਾਮਾ' ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, 'ਭੰਗਾਣੀ ਦੇ ਯੁੱਧ' ਦੀ ਲੜਾਈ ਦਾ ਕਾਰਨ ਲਿਖਦੇ ਹੋਏ ਫ਼ਰਮਾਂਦੇ ਹਨ ਕਿ ਰਾਜੇ 'ਬੁੱਤ ਪੂਜ' ਸਨ ਅਤੇ ਮੈਂ 'ਬੁੱਤ ਸ਼ਿਕਨ' ਸੀ। ਫਿਰ ਪਤਾ ਨਹੀਂ ਕਿਹੜੇ ਮੂੰਹ ਨਾਲ ਆਖਿਆ ਜਾਂਦਾ ਹੈ ਕਿ ਸਿੱਖ ਹਿੰਦੂਆਂ ਦੀ ਰਖਸ਼ਾ ਲਈ ਪੈਦਾ ਕੀਤੇ ਗਏ ਹਨ।

ਅਖ਼ੀਰ ਵਿਚ ਸਾਰੇ ਪੰਥ ਪਾਸ ਬਿਨੈ ਹੈ ਕਿ ਸਿੱਖ ਧਰਮ ਨੂੰ ਸਮਝੋ ਅਤੇ ਉਸ ਅਜ਼ਦਾਹ (ਸ਼ੇਸ਼ ਨਾਗ) ਤੋਂ ਬਚੋ ਜੋ ਮਾਣ ਨਾਲ ਕਹਿੰਦਾ ਹੈ ਕਿ ਮੈਂ 'ਬੁੱਧ ਧਰਮ' ਨੂੰ ਖ਼ਤਮ ਕੀਤਾ, ਮੈਂ ਫ਼ਲਾਣੇ ਧਰਮ ਨੂੰ ਮੁਕਾ ਦਿੱਤਾ, ਇਸ ਦੇਸ਼ ਵਿਚ ਹੋਰ ਕੋਈ ਧਰਮ ਨਹੀਂ ਹੈ। ਇਹ ਆਪਣੇ ਆਪ ਵਿਚ ਵਾਰਨਿੰਗ ਹੈ ਜੋ ਸਾਨੂੰ ਘੜੀ-ਮੁੜੀ ਦਿੱਤੀ ਜਾ ਰਹੀ ਹੈ।

ੇਹ ਧਰਮ (ਬੁੱਧ) ਖ਼ਤਮ ਹੋ ਜਾਣਾ ਜਿਸ ਦਾ ਡੰਕਾ ਅਫ਼ਗਾਨਿਸਤਾਨ ਤੋਂ ਲੈ ਕੇ ਰਾਸ ਕੁਮਾਰੀ ਅਤੇ ਹਿਮਾਲਾ ਦੇ ਪਹਾੜਾਂ ਤੋਂ ਲੈ ਕੇ ਧੁਰ ਸਮੁੰਦਰ ਤਕ ਵੱਜਦਾ ਸੀ ਇਕ 'ਕਰਾਮਾਤ' ਤੋਂ ਘੱਟ ਨਹੀਂ। ਇਸ ਲਈ ਗੁਰਬਾਣੀ ਅਤੇ ਇਤਿਹਾਸਕ ਰਵਾਇਤਾਂ ਨੂੰ ਸਮਝਦੇ ਹੋਏ ਆਪਣੇ ਜੀਵਨ ਅੰਦਰ ਵਸਾਈਏ, ਪੰਥ ਦੀ ਵਡਿਆਈ ਤੇ ਸ਼ਾਨ ਨੂੰ ਸਮਝੀਏ ਤੇ ਇਸ ਨੂੰ ਨਿਆਰਾ ਰੱਖੀਏ ਤਾਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਤੇਜ ਮਿਲਦਾ ਰਹੇਗਾ। ਅਸੀਂ ਕਲਗੀਧਰ ਪਿਤਾ ਦਾ ਫ਼ਰਮਾਨ ਨਾ ਭੁੱਲੀਏ :—

'ਜਬ ਲਗ ਰਹੇ ਖਾਲਸਾ ਨਿਆਰੋ। ਤਬ ਲਗ ਤੇਜ ਦੀਓ ਮੈਂ ਸਾਰੋ॥
ਜਬ ਇਹ ਗਹਹਿ ਬਿਪਰਨ ਕੀ ਰੀਤ। ਮੈ ਨ ਕਰਹੁ ਇਨ ਕੀ ਪ੍ਰਤੀਤ॥'

ਮੈਕਾਲਫ਼ ਨੇ ਠੀਕ ਲਿਖਿਆ ਹੈ :

'ਦੁਨੀਆਂ ਦੇ ਲੋਕੋ, ਮੈਂ ਪੂਰਬ ਤੋਂ ਤੁਹਾਨੂੰ ਇਕ ਐਸੇ ਧਰਮ ਦੀ ਵਾਕਫ਼ੀਅਤ ਦਿਲਵਾਂਦਾ ਹਾਂ ਜਿਸ ਵਿਚ ਨਾ ਬੁੱਤ ਪ੍ਰਸਤੀ ਹੈ, ਨਾ ਪਾਖੰਡ। ਨ ਜ਼ਾਤ ਪਾਤ, ਨ ਵਿਧਵਾ ਨੂੰ ਸਾੜ ਸਤੀ ਕਰਨ ਦੀ ਰੀਤ ਅਤੇ ਨਾ ਔਰਤ ਨੂੰ ਗ਼ੁਲਾਮ ਰੱਖਣ ਦਾ ਰਿਵਾਜ। ਨਾ ਨਸ਼ਿਆਂ ਦੀ ਵਰਤੋਂ ਅਤੇ ਨ ਤੰਮਾਕੂ ਵਰਗੀ ਗਲੀਜ਼ ਸ਼ੈ ਨੂੰ ਪੀਣ ਦੀ ਭੈੜੀ ਆਦਤ, ਨਾ ਹਿੰਦੂਆਂ ਵਾਂਗ ਦਰਿਆ ਤੇ ਤੀਰਥਾਂ ਦੀ ਪੂਜਾ ਅਤੇ ਨਾ ਹਰ ਇਕ ਨੂੰ ਨਿੰਦਣ ਦੀ ਵਾਦੀ।

ਸਗੋਂ ਇਸਦੇ ਉਲਟ, ਸ਼ੁਕਰ, ਸਬਰ, ਕੀਤੇ ਨੂੰ ਜਾਣਨਾ, ਵੰਡ ਛਕਣਾ, ਨਿਆਂ, ਨਿਰਪੱਖਤਾ, ਸਚਾਈ, ਦਿਆਨਤਦਾਰੀ ਤੇ ਹੋਰ ਉੱਚ ਇਖ਼ਲਾਕੀ ਤੇ ਭਾਈਚਾਰਕ ਖ਼ੂਬੀਆਂ ਹਨ।'

○

# ੨੧ ਸਵਾਲ ਅਨੇਕ ਜਵਾਬ ਏਕ

ਸਾਹਿਬ ਗੁਰੂ ਅਮਰਦਾਸ ਜੀ ਨੇ ੨੨ ਮੰਜੀਆਂ ਇਸ ਲਈ ਅਸਥਾਪਣ ਕੀਤੀਆਂ ਸਨ ਕਿ 'ਇਕਾ ਬਾਣੀ ਇਕੁ ਗੁਰੂ ਇਕੋ ਸ਼ਬਦ ਵਿਚਾਰ' ਹਰ ਹਿਰਦੇ ਤਕ ਪੁਜਾਈ ਜਾ ਸਕੇ। ਕੁਝ ਚਿਰ ਤਾਂ ਮੰਜੀਆਂ ਸ਼ੁਧ ਸੰਦੇਸ਼ ਪਹੁੰਚਾਂਦੀਆਂ ਰਹੀਆਂ ਪਰ ਛੇਤੀ ਹੀ ਨਿਜ ਵਿਚ ਚਲਣਾ ਸ਼ੁਰੂ ਹੋ ਗਿਆ। ਗੁਰੂ ਰਾਮਦਾਸ ਤਕ ਖ਼ਬਰਾਂ ਪੁਜੀਆਂ ਕਿ ਕਈ ਮੰਜੀਦਾਰ ਗੁਰੂ ਆਸ਼ਾ ਦਰਸਾਉਣ ਦੀ ਥਾਂ ਸਵਾਰਥੀ ਕਰਮ ਹੀ ਦ੍ਰਿੜ ਕਰਾ ਰਹੇ ਹਨ ਅਤੇ ਗੁਰੂ ਕੇਂਦਰ ਨਾਲੋਂ ਦੂਰ ਹੋਣ ਲਈ ਪ੍ਰੇਰ ਵੀ ਰਹੇ ਹਨ। ਗੁਰੂ ਰਾਮਦਾਸ ਜੀ ਨੇ ਉਸ ਵੱਧ ਰਹੀ ਰੁਚੀ ਨੂੰ ਉਥੇ ਹੀ ਰੋਕਣ ਲਈ ਹੁਕਮ ਦਿੱਤੇ ਅਤੇ ਗਉੜੀ ਰਾਗ ਦੀ ਵਾਰ ਵੀ ਲਿਖੀ ਜਿਸ ਦਾ ਮੁੱਖ ਧੁਰਾ ਇਹ ਸੀ ਜੋ ਕੇਂਦਰ ਨਾਲੋਂ ਟੁੱਟ ਗਿਆ, ਉਹ ਮੁਰਝਾ ਗਿਆ, ਸੁਕ ਗਿਆ, ਸੜ ਗਿਆ।

**'ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥'**

ਪਰ ਨਾਲ ਹੀ ਇਹ ਵੀ ਚੇਤਾਵਨੀ ਦਿੱਤੀ ਕਿ ਐਸੇ ਮਨੁੱਖ ਜੋ ਪੇਡ ਕਟਨਾ ਚਾਹੁੰਦੇ ਹਨ ਉਨ੍ਹਾਂ ਦੇ ਵਸ ਵੀ ਕੀ ਹੈ? ਮੁੱਢ ਤੋਂ ਮੰਦੇ ਕੰਮ ਕਰਮ ਕਰ ਕੇ ਮੰਦੇ ਸੰਸ-ਕਾਰ ਹੀ ਉਨ੍ਹਾਂ ਦਾ ਭਾਗ ਹੈ ਅਤੇ ਇਨ੍ਹਾਂ ਸੰਸਕਾਰਾਂ ਦੇ ਬੱਝੇ ਹੋਏ ਮੰਦੇ ਪਾਸੇ ਪਏ ਰਹਿੰਦੇ ਹਨ। ਜੋ ਮਨੁੱਖ ਮਾਇਆ ਵਿਚ ਗ੍ਰਸੇ ਹੋਏ ਹਨ, ਰੱਬ ਵਲੋਂ ਮੋਏ ਹਨ, ਉਹ ਕਿਸੇ ਦੇ ਸਕੇ ਨਹੀਂ। ਉਹ ਨਿਰਵੈਰਾਂ ਨਾਲ ਭੀ ਵੈਰ ਕਰਦੇ ਹਨ ਅਤੇ ਦੁਖੀ ਹੁੰਦੇ ਹਨ। ਜੋ ਗੁਰੂ ਦੇ ਦਰ ਤੋਂ ਫਿਟਕਾਰੇ ਹੋਏ ਭਟਕਦੇ ਫਿਰਦੇ ਹਨ, ਉਹ ਕਿਉਂ ਭੁਲ ਜਾਂਦੇ ਹਨ ਕਿ ਜੇ ਰੁਖ ਮੁਢੋਂ ਪੁਟਿਆ ਕੱਟਿਆ ਜਾਏ ਤਾਂ ਉਸ ਦੇ ਟਾਹਣ ਹੀ ਸੁਕ ਜਾਂਦੇ ਹਨ, ਭਾਵੇਂ ਦੇਖਣ ਨੂੰ ਟਾਹਣ ਕਿਤਨਾ ਮਜ਼ਬੂਤ ਹੋਵੇ।

'ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ।
ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ।

ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ ।
ਜੋ ਜੋ ਸੰਤ ਸਰਾਪਿਆ ਸੇ ਫਿਰਹਿ ਭਵੰਦੇ ।
ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ।' ੧੨ ।

(ਗਉੜੀ ਕੀ ਵਾਰ ਮ: ੪, ਪੰਨਾ ੩੦੬)

ਸ੍ਰੀ ਅੰਮ੍ਰਿਤਸਰ ਕੇਂਦਰ ਬਣ ਜਾਣ ਨਾਲ ਢਾਹੂ ਵਿਚਾਰਾਂ ਨੂੰ ਰੋਕ ਪੈ ਗਈ । ਸ੍ਰੀ ਅੰਮ੍ਰਿਤਸਰ ਸਿੱਖੀ ਹਾਵ ਭਾਵ ਦਾ ਕੇਂਦਰ ਬਣ ਗਿਆ । ਇਤਿਹਾਸਕਾਰ ਬਿੰਗਲੇ ਇਸੇ ਕਰ ਕੇ ਸ੍ਰੀ ਅੰਮ੍ਰਿਤਸਰ ਨੂੰ ਰੈਲੀਂਗ ਪੁਆਇੰਟ (ਜੁੜ ਬੈਠਣ ਦੀ ਥਾਂ) ਕਹਿੰਦਾ ਹੈ । ਕਵੀ ਕੀਟਸ ਨੇ ਵੀ ਰੋਮਨ ਸਾਮਰਾਜ ਨੂੰ ਡਿਗਦੇ ਦੇਖ ਕਿਹਾ ਸੀ ਕਿ ਜਦ ਕੇਂਦਰ ਢਿਲਾ ਹੋ ਜਾਏ ਸਭ ਕੁਝ ਖੇਰੂੰ ਖੇਰੂੰ ਹੋ ਜਾਂਦਾ ਹੈ । 'ਵੈਨ ਸੈਂਟਰ ਨਾਟ ਹੋਲਡਜ਼ ਥਿੰਗਜ਼ ਫਾਲ ।'

ਗੁਰੂ ਹਰਿ ਰਾਇ ਸਾਹਿਬ ਤਕ ਫਿਰ ਕਿਸੇ ਦੀ ਜੁਰਅਤਿ ਨ ਪਈ ਕਿ ਅੱਡ ਮੰਜੀ ਡਾਹੇ ਜਾਂ ਵੱਖਰਾ ਤਾਣਾ ਬੁਣੇ । ਔਰੰਗਜ਼ੇਬ ਦੇ ਤੱਖ਼ਤ ਬੈਠਣ ਨਾਲ ਐਸੀਆਂ ਸ਼ਕਤੀਆਂ ਫਿਰ ਜ਼ੋਰ ਪਕੜਨ ਲੱਗੀਆਂ । ਔਰੰਗਜ਼ੇਬ ਨੇ ਐਸੀਆਂ ਰੁਚੀਆਂ ਨੂੰ ਹਵਾ ਅਤੇ ਸ਼ਹਿ ਦਿੱਤੀ । ਕੁਝ ਡਰਾ ਕੇ, ਕੁਝ ਧਮਕਾ ਕੇ, ਕੁਝ ਲਾਲਚ ਦੇ ਕੇ, ਭਰਮਾ ਕੇ ਦਿੱਲੀ ਵਿਚ ਬਾਬਾ ਰਾਮ ਰਾਇ ਜੀ ਦੀ ਸ਼ਕਲ ਵਿਚ ਇਕ ਆਵਾਜ਼ ਪੈਦਾ ਕਰਨ ਵਿਚ ਕਿਸੇ ਹੱਦ ਤਕ ਔਰੰਗਜ਼ੇਬ ਸਫਲ ਹੁੰਦਾ ਦਿਖਾਈ ਦੇਣ ਲੱਗਾ ਜੋ ਕੇਂਦਰ ਵਿਰੁਧ ਚਲ ਸਕੇ । ਔਰੰਗਜ਼ੇਬ ਨੂੰ ਇਕ ਹੀ ਗੁੱਸਾ ਸੀ ਕਿ ਗੁਰੂ ਹਰਿ ਰਾਇ ਜੀ ਨੇ ਦਾਰਾ ਨੂੰ ਦੁਖੀ ਜਾਣ ਦਰਿਆ ਬਿਆਸ ਤੇ ਫਿਰ ਰਾਵੀ ਕਿਉਂ ਪਾਰ ਕਰਵਾਉਣ ਵਿਚ ਸਹਾਇਤਾ ਭੇਜੀ ਹੈ । ਔਰੰਗਜ਼ੇਬ ਨੇ ਗੁਰੂ ਜੀ ਨੂੰ ਸਦ ਘਲਿਆ ਪਰ ਆਪ ਜੀ ਨੇ ਉਥੇ ਜਾਣਾ ਨਾ ਮੁਨਾਸਬ ਸਮਝ, ਵੱਡੇ ਪੁੱਤਰ ਰਾਮ ਰਾਇ ਨੂੰ ਸੁਘੜ ਸਿਆਣਾ ਜਾਣ ਭੇਜਿਆ ਤੇ ਕਿਹਾ ਕਿ ਔਰੰਗਜ਼ੇਬ ਦੇ ਹਰ ਪ੍ਰਸ਼ਨ ਦਾ ਉੱਤਰ ਨਿਡਰ ਹੋ ਕੇ ਦੇਣਾ, ਖ਼ੁਸ਼ਾਮਦ ਨਹੀਂ ਕਰਨੀ, ਸੱਚੀ ਗੱਲ ਕਹਿਣੀ ਅਤੇ ਕਰਾਮਾਤ ਦਾ ਸਹਾਰਾ ਨਹੀਂ ਲੈਣਾ ।

ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :—

ਸੁਨੋ ਪੁੱਤਰ ਮੈਂ ਬਚਨ ਜੋ ਕਹੋ ।
ਤੁਮਰੇ ਸੰਗ ਸਦਾ ਮੈਂ ਰਹੋ ।
ਦਿੱਲੀ ਪਤਿ ਸੋ ਜਾਇ ਤੁਮ ਮਿਲੋ ।
ਕਛੁ ਸ਼ੰਕ ਭੈ ਨਹੀਂ ਮਨ ਮੇਂ ਗਿਲੋ ।
ਤੁਮਰਾ ਬਚਨ ਸਫਲ ਸਭ ਹੋਇ ।
ਤੁਮ ਸਮਾਨ ਬਲੀ ਨਹੀਂ ਕੋਇ ।
ਜੋ ਪੁਛੇ ਸੋ ਸਤ ਕਰ ਦੀਜੈ ।
ਕਛੁ ਕਰਾਮਾਤ ਪ੍ਰਗਟ ਨਹੀਂ ਕੀਜੈ । (ਸਾਖੀ ੯੩)

ਬਾਬਾ ਰਾਮ ਰਾਇ ਜੀ ਨੇ ਜਦ ਦਿੱਲੀ ਪੁੱਜ ਕੇ ਦੇਖਿਆ ਕਿ ਉਥੇ ਗਲੋਂ ਗੱਲੋਂ ਸਿਰ ਉਤਾਰੇ ਜਾਂਦੇ ਹਨ ਤਾਂ ਉਹ ਡਰ ਗਏ। ਪਹਿਲਾਂ ਕਰਾਮਾਤ ਦਾ ਸਹਾਰਾ ਲਿਆ, ਫਿਰ ਖ਼ੁਸ਼ਾਮਦ ਵਿਚ ਪੈ ਗਏ ਪਰ ਇਸ ਨਾਲ ਵੀ ਔਰੰਗਜ਼ੇਬ ਦੀ ਤਸੱਲੀ ਨਾ ਹੋਈ। ਆਪ ਜੀ ਨੇ ਔਰੰਗਜ਼ੇਬ ਦੇ ਇਕ ਪ੍ਰਸ਼ਨ ਦੇ ਉੱਤਰ ਵਿਚ ਕਿ ਤੁਸੀਂ ਰੋਜ਼, 'ਮਿਟੀ ਮੁਸਲਮਾਨ ਕੀ ਪੇੜੇ ਪਈ ਕੁਮ੍ਹਿਆਰ। ਘੜ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ' ਕਿਉਂ ਪੜ੍ਹਦੇ ਹੋ ਤਾਂ ਡਰੇ ਹੋਏ ਖ਼ੁਸ਼ਾਮਦੀ ਬਾਬਾ ਜੀ ਨੇ ਕਹਿ ਦਿੱਤਾ ਕਿ ਐਸਾ ਤਾਂ ਨਹੀਂ, ਅਸੀਂ ਤਾਂ ਮਿਟੀ 'ਬਈਮਾਨ ਕੀ' ਪੜ੍ਹਦੇ ਹਾਂ। ਜਦ ਐਸੀਆਂ ਤੇ ਹੋਰ ਖ਼ਬਰਾਂ ਗੁਰੂ ਹਰਿ ਰਾਇ ਜੀ ਨੂੰ ਪੁੱਜੀਆਂ ਤਾਂ ਸਤਵੇਂ ਪਾਤਸ਼ਾਹ ਨੇ ਫ਼ਰਮਾਇਆ ਕਿ ਉਸ ਦੀ ਕੀ ਮਜਾਲ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਹੁਕਮਾਂ ਨੂੰ ਬਦਲਾਏ। ਗੁਰੂ ਨਾਨਕ ਸੱਚਾ ਪਾਤਸ਼ਾਹ ਹੈ।[1] ਉਹ ਡਰ ਗਿਆ ਹੈ ਅਤੇ ਖ਼ੁਸ਼ਾਮਦ ਵੱਸ ਹੋ ਕੇ ਤੁੱਕਾਂ ਤਕ ਬਦਲਾ ਦਿੱਤੀਆਂ ਹਨ, ਮੇਰੇ ਮੱਥੇ ਨਾ ਲੱਗੇ, ਜਿੱਧਰ ਮੂੰਹ ਹੈ ਉਧਰ ਹੀ ਚਲਾ ਜਾਏ।

ਗੁਰਤਾ ਉਚਿਤ ਨਹੀਂ ਰਾਖਿਓ ਮਾਨ।
ਸ਼ਬਦ ਬਿਪਰਜੈ ਕੀਨਿ ਬਖਾਨਿ।
ਪਹਲੇ ਪਾਤਸ਼ਾਹ ਕੇ ਬਾਕ।
ਫੇਰ ਸਕਹਿ ਕੋ ਇਕ ਮਤ ਰਾਕ। (ਸੂਰਜ ਪ੍ਰਕਾਸ਼)

ਫਿਰ ਗੁਰੂ ਜੀ ਨੇ ਫ਼ਰਮਾਇਆ ਕਿ ਰਾਮ ਰਾਇ ਨੇ ਇਹ ਖ਼ੁਸ਼ਾਮਦ ਹੇਤ ਕੀਤਾ ਹੈ ਤਾਂਕਿ ਧਨ ਧਰਤੀ ਪ੍ਰਾਪਤ ਹੋ ਜਾਏ। ਇਹ ਗੱਲ ਮੈਨੂੰ ਬਹੁਤ ਮਾੜੀ ਲੱਗੀ ਹੈ।

ਕਰਨ ਤੁਰਕੜੇ ਕੇਰ ਖੁਸ਼ਾਮਦ।
ਜਾਨ ਦਰਬ ਕੀ ਤਿਸ ਤੇ ਆਮਦ।
ਅਰਥ-ਬਿਪਰਜੈ ਕੀਨਿ ਸੁਨਾਵਨਿ।
ਹਮਕੋ ਭਾਈ ਨਾ ਇਹ ਮਨ ਭਾਵਨ।

(ਰਾਸ ੧੦, ਅੰਸ ੨੦)

ਫਿਰ ਹੁਕਮ ਦਿੱਤਾ, ਜੋ ਦੁਨਿਆਵੀ ਬਾਦਸ਼ਾਹ ਦੇ ਰੁਹਬ ਹੇਠਾਂ ਆ ਗਿਆ, ਉਹ ਕਿਵੇਂ ਗੁਰੂ ਗੱਦੀ ਦੀ ਜ਼ਿੰਮੇਵਾਰੀ ਸੰਭਾਲ ਸਕਦਾ ਹੈ। ਹੁਣ ਮੇਰੇ ਸਾਹਮਣੇ ਨਾ ਹੋਵੇ ਅਤੇ ਔਰੰਗਜ਼ੇਬ ਪਾਸ ਹੀ ਰਵ੍ਹੇ।

ਬਡ ਐਸ਼ਵਰਜ ਹੇਠ ਕਹ ਫੂਲਾ।
ਆਸ਼ੇ ਸਤਿਗੁਰ ਉਰ ਤੇ ਭੂਲਾ।
ਅਬ ਹਮਰੇ ਮੁੱਖ ਲਾਗਹਿ ਨਾਹੀ।
ਰਹਹੁ ਆਪ ਤੁਰਕੇਸ਼ਵਰ ਮਾਹੀ।

---

1. ਮੈਕਾਲਫ਼ : Guru Nanak is a Sovereign, ਪੰਨਾ 310, Vol. IV, The Sikh Religion.

ਦਰਸ਼ਨ ਨਹਿ ਦਰਸਾਵਹਿ ਦਰਸ਼ਨ।
ਕਰਹਿ ਤੁਰਕ ਲਛਮੀ ਸੋ ਸਪਰਸਨ।

ਇਹ ਵੀ ਯਾਦ ਰਹੇ ਕਿ ਇਨ੍ਹਾਂ ਖ਼ੁਸ਼ਾਮਦਾਂ ਕਾਰਨ ਰਾਮਰਾਇ ਜੀ ਨੂੰ ਔਰੰਗਜ਼ੇਬ ਨੇ ਜਗੀਰ ਵਜੋਂ ਡੇਹਰਾਦੂਨ ਦੀ ਵਾਦੀ ਦਿੱਤੀ ਸੀ। ਹੁਣ ਇਸ ਸਾਰੀ ਸਾਖੀ ਅਤੇ ਹੁਕਮਾਂ ਨੂੰ ਅੱਜ ਦੇ ਸਮੇਂ ਦੇ ਚੌਖਟੇ ਵਿਚ ਰੱਖ ਕੇ ਪੜ੍ਹੋ ਤਾਂ ਪਤਾ ਲੱਗ ਜਾਏਗਾ ਕਿ ਸ੍ਰੀ ਅੰਮ੍ਰਿਤਸਰ ਦੀ ਮੁਖ਼ਾਲਫ਼ਤ ਦਿੱਲੀ ਵਿਚ ਬੈਠੇ ਕਿਉਂ ਕੁਝ ਸੱਜਣ ਕਰਦੇ ਰਹਿੰਦੇ ਹਨ।

ਦੂਜਾ ਸਵਾਲ ਔਰੰਗਜ਼ੇਬ ਨੇ ਆਪੂੰ ਕੁਝ ਚਿਰ ਪਿਛੋਂ ਰਾਮਰਾਇ ਜੀ ਤੇ ਕੀਤਾ ਸੀ ਕਿ ਤੈਨੂੰ ਗੁਰੂ ਗੱਦੀ ਦੀ ਜ਼ਿੰਮੇਵਾਰੀ ਕਿਉਂ ਨਹੀਂ ਸੌਂਪੀ ਗਈ, ਕੁਝ ਚਾਨਣਾ ਹੋਏ ਬਾਬਾ ਜੀ ਨੇ ਕਿਹਾ ਸੀ ਕਿ ਜਦ ਮੈਂ ਤੁਹਾਡਾ ਅਨੁਯਾਈ ਹੋ ਗਿਆ ਤੇ ਤੁਹਾਡੇ ਹੀ ਕਹਿਣ ਤੇ ਸਭ ਕੁਝ ਕਰਨ ਲੱਗ ਪਿਆ ਤਾਂ ਗੁਰੂ-ਪਿਤਾ ਜੀ ਨੂੰ ਇਹ ਗੱਲ ਚੰਗੀ ਨਹੀਂ ਲੱਗੀ।

ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :—

ਜਿਮ ਜਿਮ ਤੁਮ ਫਰਮਾਇਸ ਕੀਨਸ।
ਅਜ਼ਮਤ ਬਲ ਤੇ ਹਮ ਕਰ ਦੀਨਸ।
ਪਿਤਾ ਸਮੀਪ ਜ਼ਾਤਿ-ਸੁੱਧ ਸਾਰੀ।
ਤਿਨਹੁ ਬਾਤ ਨਹਿ ਨੀਕੀ ਬਿਚਾਰੀ। (ਰਾਸ ੧੦, ਅੰਸ ੨੧)

ਜਦ ਗੁਰੂ ਹਰਿ ਕ੍ਰਿਸ਼ਨ ਜੀ ਦਿੱਲੀ ਵਿਖੇ ਦੁਖੀਆਂ ਦੇ ਦਰਦ ਦੂਰ ਕਰਨ ਆਏ ਤਾਂ ਫਿਰ ਇਕ ਵਾਰੀ ਡਰੇ ਹੋਏ ਖ਼ੁਸ਼ਾਮਦੀਆਂ ਨੇ ਅਠਵੇਂ ਪਾਤਸ਼ਾਹ ਨੂੰ ਇਹ ਸਲਾਹ ਦੇਣੀ ਚਾਹੀ ਕਿ ਬਾਦਸ਼ਾਹ ਨਾਲ ਬਣਾਈ ਰਖਿਆਂ ਟਿਕਾ, ਟੱਕਾ, ਸੁੱਖ ਤੇ ਖ਼ੁਸ਼ੀ ਪ੍ਰਾਪਤ ਹੋਵੇਗੀ :—

'ਰਹੱਯ ਸੂਤ, ਇਸਥਿਰਤਾ ਲਹਿਓ।'

ਸਭ ਦੁਖ-ਹਰਤਾ ਗੁਰੂ ਹਰਿ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਝਾੜ ਦੇਂਦੇ ਕਿਹਾ ਸੀ ਕਿ ਉਹ ਤਾਂ ਇਸ ਨੀਤੀ ਅਤੇ ਰੀਤੀ ਤੇ ਤੁਰਦੇ ਰਹਿਣਗੇ ਜਿਸ ਤੇ ਗੁਰੂ ਨਾਨਕ ਦੇਵ ਜੀ ਤੁਰਦੇ ਰਹੇ ਹਨ ਅਤੇ ਜਿਸ ਨੂੰ ਗੁਰੂ ਹਰਿ ਰਾਏ ਜੀ ਪਿਤਾ ਨੇ ਅੰਤਮ ਸਮੇਂ ਤਕ ਅਪਣਾਈ ਰਖਿਆ ਹੈ।

ਪਿਤਾ ਹਮਾਰੇ ਕੀ ਜਿਮ ਰੀਤਿ।
ਹੈ ਸੋ ਸਹੀ ਹਵੈ ਬਿਪ੍ਰੀਤ।
ਅੰਤ ਪ੍ਰਯੰਤ ਨਿਬਹਯੋ ਨੇਮ।
ਤੈਸੇ ਹਮ ਕਰਿ ਹੈ ਸਹਿ ਪ੍ਰੇਮ। (ਰਾਸ ੧੦, ਅੰਸ ੩੫)

ਮਹਿਮਾ ਪ੍ਰਕਾਸ਼ ਦੀ ਗਵਾਹੀ ਹੈ ਕਿ ਉਹ ਹੀ ਔਰੰਗਜ਼ੇਬ ਜਿਸ ਦੀ ਖ਼ੁਸ਼ਾਮਦ ਬਾਬਾ ਰਾਮ ਰਾਇ ਜੀ ਕਰ ਖ਼ੁਸ਼ੀਆਂ ਲੈ ਰਹੇ ਸਨ, ਗੁਰਦੁਆਰਾ ਬੰਗਲਾ ਸਾਹਿਬ ਅੱਧੀ ਘੜੀ ਬਾਹਰ ਦੀਦਾਰ ਲਈ ਤਰਸਦਾ ਮੁੜ ਗਿਆ। ਭਾਵੇਂ ਉਹ ਕਹਿੰਦਾ ਇਹ ਹੀ ਰਿਹਾ :—

**'ਮੈਂ ਆਪ ਚਲ ਆਇਆ, ਫ਼ਕੀਰ ਦਰਬਾਰ ।੩੪।**

ਬੱਸ ਇਹ ਹੀ ਚੇਤੇ ਰੱਖਣ ਵਾਲੀ ਗੱਲ ਹੈ ਕਿ ਪੰਥ ਜੇ ਦ੍ਰਿੜ੍ਹ ਚਿਤ ਰਵ੍ਹੇਗਾ ਤਾਂ ਹਕੂਮਤਾਂ ਉਨ੍ਹਾਂ ਦੇ ਦਰਵਾਜ਼ੇ ਆਪ ਖੜੀਆਂ ਹੋਣਗੀਆਂ ਅਤੇ ਜੇ ਉਨ੍ਹਾਂ ਦੇ ਅਖੌਤੀ ਮੁਖੀ ਖ਼ੁਸ਼ਾਮਦਾਂ ਵਿਚ ਪੈ ਗਏ ਤਾਂ ਨਿਜੀ ਲਾਭ, ਰਿਆਇਤਾਂ ਅਤੇ ਜ਼ਮੀਨਾਂ ਤਾਂ ਬੇਸ਼ੱਕ ਲੈ ਜਾਣਗੇ ਪਰ ਪੰਥ ਦੀ ਸ਼ਕਤੀ ਕਮਜ਼ੋਰ ਕਰ ਜਾਣਗੇ। ਸਭ ਕੁਝ ਏਕੇ ਵਿਚ ਹੈ। ਕੇਂਦਰ ਮਜ਼ਬੂਤ ਰੱਖਣ ਵਿਚ ਹੈ, ਸਿੱਖੀ ਸ਼ਰਧਾ ਕਾਇਮ ਰੱਖਣ ਵਿਚ ਹੈ। ਸਵਾਲ ਬੇਸ਼ੱਕ ਅਨੇਕ ਹਨ, ਜਵਾਬ ਇਕ ਹੀ ਹੈ ਕਿ ਪੇਡ-ਪੰਥ ਨੂੰ ਸੱਟ ਨਹੀਂ ਮਾਰਨ ਦੇਣੀ।

○

# ੨੨ ਅਨੋਖਾ ਜਲੂਸ

ਮਨੋ-ਭਾਵ ਪ੍ਰਗਟਾਉਣ ਦਾ ਜਲੂਸ ਇਕ ਚੰਗਾ ਸਾਧਨ ਹੈ। ਸੰਸਾਰ ਵਿਚ ਇਸ ਭਾਵ ਲਈ ਕਈ ਜਲੂਸ ਨਿਕਲਦੇ ਰਹੇ ਹਨ ਤੇ ਨਿਕਲਦੇ ਵੀ ਰਹਿਣਗੇ। ਰੋਸ ਦਾ ਪ੍ਰਗਟਾਵਾ, ਖ਼ੁਸ਼ੀ ਦਾ ਦਿਖਾਵਾ, ਅਤੇ ਵਡਿੱਤਣ ਦਾ ਰੁਹਬ ਪਾਉਣ ਲਈ ਇਸ ਸਾਧਨ ਨੂੰ ਵਰਤਿਆ ਜਾਂਦਾ ਰਿਹਾ ਹੈ। ਜੂਲੀਅਸ ਸੀਜ਼ਰ ਨੇ ਪੋਮਪੀਆਈ ਦੇ ਵਸਨੀਕਾਂ ਉੱਤੇ ਆਪਣਾ ਸਦੀਵੀ ਰੁਹਬ ਛੱਡਣ ਲਈ ਰੋਮ ਵਿਖੇ ਇਕ ਜਲੂਸ ਕੱਢਿਆ। ਪੁਰਾਤਨ ਹਿੰਦੁਸਤਾਨ ਵਿਚ ਅਸ਼ਵਮੇਧ ਯੱਗ ਰਚਾਣ ਦਾ ਅੰਤਰੀਵ ਭਾਵ ਵਡਿੱਤਣ ਦਾ ਪ੍ਰਗਟਾਵਾ ਹੁੰਦਾ ਸੀ। ਅੱਜ ਦੀ ਸਦੀ ਵਿਚ ਮਾਉ-ਜ਼ੀ-ਤੁੰਗ ਨੇ ਚੀਨ ਨੂੰ ਕਮਊਟਾਂਗ ਪਾਰਟੀ ਕੋਲੋਂ ਜਿੱਤਣ ਦੀ ਖ਼ੁਸ਼ੀ ਵਿਚ ਪੀਕਿੰਗ ਵਿਚ ਇਕ ਅਲੌਕਿਕ ਜਲੂਸ ਕੱਢਿਆ। ਮਲਕਾ ਐਲਜ਼ਬਿਥ ਦੂਜੀ ਦੀ ਤਾਜਪੋਸ਼ੀ ਸਮੇਂ ਲੰਡਨ ਵਿਚ ਕੱਢਿਆ ਜਲੂਸ ਇਤਿਹਾਸਕ ਯਾਦਗਾਰ ਬਣ ਗਿਆ ਹੈ। ਪਹਿਲਾਂ ਗੁਰੂ ਤੇਗ ਬਹਾਦਰ ਜੀ ਦੀ ਤਿੰਨ ਸੌ ਸਾਲਾ ਸ਼ਹੀਦੀ ਵਰ੍ਹੇ (੧੯੭੫) ਵੇਲੇ, ਜੋ ਜਲੂਸ ਅਨੰਦਪੁਰ ਸਾਹਿਬ ਤੋਂ ਦਿੱਲੀ ਤੇ ਫਿਰ ਦਿੱਲੀ ਤੋਂ ਵਾਪਸ ਅਨੰਦਪੁਰ ਕੱਢਿਆ, ਉਸ ਦੀ ਯਾਦ ਸਦਾ ਤਾਜ਼ਾ ਰਵ੍ਹੇਗੀ।[1]

ਪਰ ਜਿਸ ਜਲੂਸ ਦਾ ਅੱਜ ਜ਼ਿਕਰ ਕਰਨਾ ਹੈ, ਉਸ ਦੀ ਨੌਈਅਤ ਹੀ ਕੁਝ ਹੋਰ ਹੈ। ਉਸ ਜਲੂਸ ਨੇ ਅਜੀਬ ਪ੍ਰਭਾਵ ਦਰਸ਼ਕਾਂ ਅਤੇ ਸਮਕਾਲੀ ਇਤਿਹਾਸਕਾਰਾਂ ਉੱਤੇ ਛੱਡਿਆ ਹੈ।

ਹਿੰਦੁਸਤਾਨ ਦੇ ਸ਼ਾਹ ਫ਼ਰੁਖ਼ਸੀਅਰ ਨੇ ਆਪਣੀ ਪਰਜਾ ਨੂੰ ਭੈ-ਭੀਤ ਕਰਨ ਲਈ ਇਕ ਐਸੇ ਜਲੂਸ ਦਾ ਇੰਤਜ਼ਾਮ ਕਰਾਇਆ, ਜਿਸ ਵਿਚ ਸ਼ਾਮਲ ਹੋਣ ਵਾਲਿਆਂ ਦੀ ਗਿਣਤੀ ਤਾਂ ੭੪੦ ਹੀ ਸੀ ਪਰ ਨੇਜ਼ਿਆਂ ਉੱਤੇ ਟੰਗੇ ਸਿਰ ਤੇ ਸਿਰਾਂ ਨਾਲ ਭਰੇ ਹੋਏ ਗੱਡੇ ਇਕ ਅਜੀਬ ਦ੍ਰਿਸ਼ ਪੇਸ਼ ਕਰ ਰਹੇ ਸਨ। ਉਹ ਜਲੂਸ ੨੯ ਫ਼ਰਵਰੀ ੧੭੧੬ ਈ: ਨੂੰ ਦਿੱਲੀ ਦੇ ਵੱਡੇ-ਵੱਡੇ ਬਾਜ਼ਾਰਾਂ ਵਿਚੋਂ ਕੱਢਿਆ ਗਿਆ। ਇਸ ਦਾ ਮੁਖੀ ਫ਼ਰਖ਼ਸੀਅਰ ਵਕਤ ਦਾ ਬਾਦਸ਼ਾਹ ਨਹੀਂ ਸੀ, ਸਗੋਂ ਸਿੱਖਾਂ ਦਾ ਆਗੂ ਬਾਬਾ ਬੰਦਾ ਸਿੰਘ ਬਹਾਦਰ ਸੀ।

1. ਪੂਰੇ ਵਿਸਥਾਰ ਲਈ 'ਸਿਧਾਂਤ ਤੇ ਸ਼ਤਾਬਦੀਆਂ' ਪੁਸਤਕ ਵਿਚ ਪੜ੍ਹੋ।

ਜ਼ਕਰੀਆ ਖ਼ਾਨ ਤੇ ਫ਼ਰਖਸੀਅਰ ਆਪਣੇ ਵੱਲੋਂ ਸਿੱਖ ਕੌਮ ਨੂੰ ਮੁਕਾਉਣ ਲਈ ਮੁਜ਼ਾਹਿਰਾ ਕਰ ਰਹੇ ਸਨ, ਪਰ ਜਲੂਸ ਵਿਚ ਸ਼ਾਮਲ ਹੋਣ ਵਾਲਿਆਂ ਦੀਆਂ ਆਵਾਜ਼ਾਂ ਕੁਝ ਹੋਰ ਹੀ ਦਰਸਾ ਰਹੀਆਂ ਸਨ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਦਰੋਂ ਬਖ਼ਸ਼ਸ਼ ਦੇ ਕੇ ਨੰਦੇੜ ਤੋਂ ਪੰਜਾਬ ਵੱਲ ਭੇਜਿਆ। ਸਿੱਖ ਇਤਿਹਾਸ ਦੀਆਂ ਹਿਰਦੇ-ਵੇਧਕ ਵਾਰਤਾਵਾਂ ਨੇ ਬੰਦਾ ਸਿੰਘ ਦਾ ਭਠ ਗਰਮਾ ਦਿੱਤਾ। ਉਸ ਨੇ ਸਰਹੰਦ ਦੇ ਨਵਾਬ ਨੂੰ ਜੜ੍ਹੋਂ ਮੁਕਾ-ਉਣ ਦਾ ਫ਼ੈਸਲਾ ਕੀਤਾ। ਮੁਗ਼ਲ ਰਾਜ ਦੀਆਂ ਜੜ੍ਹਾਂ ਅੱਤਿਆਚਾਰਾਂ ਨੇ ਖੋਖਲੀਆਂ ਕਰ ਦਿੱਤੀਆਂ ਸਨ। ਮੁਗ਼ਲਾਂ ਦਾ ਰਾਜ-ਮਹੱਲ ਢਹਿ ਢੇਰੀ ਕਰਨ ਲਈ ਸਿਰਫ਼ ਇਕ ਤਕੜੇ ਹੱਲੇ ਦੀ ਜ਼ਰੂਰਤ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਐਸਾ ਧੱਕਾ ਲਗਾ-ਇਆ ਕਿ ਸਰਹੰਦ ਦੀ ਇੱਟ ਨਾਲ ਇੱਟ ਵਜ ਗਈ। ਮੁਗ਼ਲ ਰਾਜ ਫਿਰ ਉੱਠ ਨਹੀਂ ਸਕਿਆ। ਬਾਬਾ ਬੰਦਾ ਸਿੰਘ ਨੇ ਸਰਹੰਦ ਜਿੱਤਣ ਉਪਰੰਤ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਦਾ ਸਿੱਕਾ ਜਾਰੀ ਕੀਤਾ :

ਸਿੱਕਾ ਜ਼ੱਦ ਬਰ ਹਰ ਦੋ ਆਲਮ ਤੇਗੇ ਨਾਨਕ ਸਾਹਿਬ ਅਸਤ ॥
ਫਤਹਿ ਗੋਬਿੰਦ ਸਿੰਘ ਸ਼ਹਿ ਸ਼ਾਹਾਂ ਫ਼ਜ਼ਲਿ ਸਚਾ ਸਾਹਿਬ ਅਸਤ ॥

ਇਸ ਜਿੱਤ ਨੇ ਹਰ ਸਿੱਖ ਦੇ ਹੌਸਲੇ ਵਧਾਏ। ਇਰਵਨ ਦੇ ਕਥਨ ਅਨੁਸਾਰ ਤਾਂ ਜੋ ਕੋਈ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਬਣ ਗਿਆ ਉਹ ਦਿਨਾਂ ਵਿਚ ਇਲਾਕੇ ਦਾ ਮਾਲਕ ਬਣ ਗਿਆ ਜਿਸ ਵਿਚ ਉਸਨੂੰ ਕੋਈ ਪੁਛਦਾ ਤਕ ਨਹੀਂ ਸੀ। ਉਸ ਦੇ ਸਵਾਗਤ ਲਈ ਇਲਾਕੇ ਦੇ ਮੁਖੀ ਪੁੱਜੇ ਜਿਸ ਨੂੰ ਪਹਿਲਾਂ ਦੁਰਕਾਰਿਆ ਜਾਂਦਾ ਸੀ। ਬਾਬਾ ਬੰਦਾ ਸਿੰਘ ਨੇ ਜ਼ਿੰਮੀਦਾਰੀ ਦਾ ਖ਼ਾਤਮਾ ਕਰ ਦਿੱਤਾ। 'ਰਾਜੇ ਸ਼ਾਹ ਅਮੀਰੜੇ ਖਪ ਗਏ ਨਿਦਾਨਾ' ਦਾ ਪ੍ਰਗਟਾਵਾ ਹਰ ਪਾਸੇ ਹੁੰਦਾ ਲੋਕਾਂ ਨੇ ਡਿੱਠਾ। ੧੭੧੨ ਈ: ਦੇ ਅੰਤ ਤਕ ਬੰਦਾ ਸਿੰਘ ਦਾ ਪੰਜਾਬ ਵਿਚ ਬੋਲ ਬਾਲਾ ਰਿਹਾ। ਇਤਨਾ ਭੈ ਛਾਇਆ ਬੰਦਾ ਸਿੰਘ ਜੀ ਦਾ ਕਿ ਸ਼ੇਰ ਜਿਤਨਾ ਸਭ ਡਰਨ।

'ਬੰਦੈ ਤੇ ਆਵੈ ਸ਼ੀਹ ਆਨਿ।
ਬੈਠੇ ਡਰੈ ਘਰ ਮੁਸਲਮਾਨ।' (ਪ੍ਰਾਚੀਨ ਪੰਥ ਪ੍ਰਕਾਸ਼)

ਹਿੰਦੁਸਤਾਨ ਦੇ ਤੱਖ਼ਤ ਉੱਤੇ ਬਹਾਦਰ ਸ਼ਾਹ ਬੈਠਾ ਹੋਇਆ ਸੀ। ਉਸ ਨੂੰ ਲੋਕੀਂ 'ਸ਼ਾਹਿ ਬੇਖ਼ਬਰ' ਦੇ ਨਾਮ ਨਾਲ ਪੁਕਾਰਦੇ ਸਨ। ੧੭੧੩ ਈ: ਵਿੱਚ ਫ਼ਰੁਖ਼ਸੀਅਰ ਨੇ ਤੱਖ਼ਤ ਸੰਭਾਲ ਲਿਆ। ਉਸ ਨੇ ਅਬਦੁਸ ਸਮਦ ਖ਼ਾਨ ਨੂੰ ਲਾਹੌਰ ਦਾ ਨਵਾਬ ਅਤੇ ਜ਼ਕਰੀਆ ਖ਼ਾਨ ਨੂੰ ਜੰਮੂ ਦਾ ਫ਼ੌਜਦਾਰ ਬਣਾਇਆ। ਖ਼ਾਸ ਹਦਾਇਤਾਂ ਦਿੱਤੀਆਂ ਕਿ ਬੰਦਾ ਸਿੰਘ ਬਹਾਦਰ ਦੀ ਵਧਦੀ ਤਾਕਤ ਨੂੰ ਰੋਕਿਆ ਜਾਏ। ਉਨ੍ਹਾਂ ਦੋਹਾਂ ਨੇ ਜਹਾਦ ਦਾ ਨਾਅਰਾ ਲਗਾ ਦਿੱਤਾ। ਬੰਦਾ ਸਿੰਘ ਬਹਾਦਰ ਨੂੰ ਮਜਬੂਰ ਕਰ ਦਿੱਤਾ ਕਿ ਉਹ ਸਾਢੌਰਾ ਤੇ ਲੋਹਗੜ੍ਹ ਦਾ ਕਿਲ੍ਹਾ ਛੱਡ ਕੇ ਪਹਾੜੀਆਂ ਵਲ ਚਲਾ ਜਾਏ। ਦੋ ਸਾਲ ਬਾਬਾ ਬੰਦਾ ਸਿੰਘ ਉਧਰ ਜੰਮੂ ਦੀਆਂ ਪਹਾੜੀਆਂ ਓਹਲੇ ਰਹੇ। ੧੭੧੨ ਈ:

ਦੇ ਸ਼ੁਰੂ ਵਿਚ ਬੰਦਾ ਸਿੰਘ ਨੇ ਫੇਰ ਪੰਜਾਬ ਵੱਲ ਧਿਆਨ ਦਿੱਤਾ। ਕਲਾਨੌਰ ਤੇ ਬਟਾਲੇ ਨੂੰ ਜਦੋ-ਜਹਿਦ ਬਾਅਦ ਕਬਜ਼ੇ ਕਰ ਲਿਆ। ਫ਼ਰਖ਼ਸੀਅਰ ਨੂੰ ਜਦ ਇਸ ਘਟਨਾ ਦਾ ਪਤਾ ਲੱਗਾ ਤਾਂ ਉਸ ਅਬਦੁਸ ਸਮਦ ਖ਼ਾਨ ਨੂੰ ਜਲੀਆਂ ਕਟੀਆਂ ਲਿਖੀਆਂ ਤੇ ਉਸ ਨੂੰ ਹਰ ਮੁਮਕਿਨ ਤਰੀਕੇ ਨਾਲ ਬੰਦਾ ਸਿੰਘ ਨੂੰ ਮਾਰ ਮੁਕਾਉਣ ਲਈ ਆਖਿਆ। ਅਬਦੁਸ ਸਮਦ ਦੀ ਮਦਦ ਲਈ ਕਾਂਗੜੇ ਦੇ ਕਟੋਚ ਰਾਜ ਹਰਦੇਵ ਵੀ ਆਏ। ਪਹਿਲਾਂ-ਪਹਿਲਾਂ ਤਾਂ ਬੰਦਾ ਸਿੰਘ ਦਾ ਹੱਥ ਕਾਫੀ ਭਾਰਾ ਰਿਹਾ ਪਰ ਜਲਦੀ ਹੀ ਬੰਦਾ ਸਿੰਘ ਪਿੱਛੇ ਹਟਾਇਆ ਗਿਆ ਤੇ ਉਸ ਨੇ ਗੁਰਦਾਸ ਨੰਗਲ ਵਿਚ ਪਨਾਹ ਲਈ। ਗੁਰਦਾਸ ਨੰਗਲ ਦੇ ਲਾਗੇ ਬਾਬੇ ਬੰਦੇ ਦੀ ਥੇਹ ਕੋਈ ਕਿਲ੍ਹਾ ਨਹੀਂ ਸੀ। ਇਕ ਕੱਚੀ ਗੜ੍ਹੀ ਸੀ। ਸਿੱਖਾਂ ਨੇ ਸ਼ਾਹੀ ਫ਼ੌਜਾਂ ਨੂੰ ਰੋਕ ਪਾਈ। ਸ਼ਾਹੀ ਫ਼ੌਜਾਂ ਨੇ ਗੜ੍ਹੀ ਦਾ ਘੇਰਾ ਘੱਤ ਲਿਆ। ਹਰ ਕਿਸੇ ਨੂੰ ਅੰਦਰ ਬਾਹਰ ਜਾਣ ਤੋਂ ਰੋਕਿਆ ਗਿਆ। ਘੇਰਾ ਇਤਨਾ ਸਖ਼ਤ ਸੀ ਕਿ ਉਸ ਪਾਸੇ ਉਡਦੇ ਜਾਂਦੇ ਪੰਛੀ ਨੂੰ ਵੀ ਘਾਇਲ ਕਰ ਕੇ ਜ਼ਮੀਨ ਉੱਤੇ ਸੁੱਟ ਲਿਆ ਜਾਂਦਾ ਸੀ। ਅੰਦਰ ਖਾਣ ਲਈ ਸਭ ਕੁਝ ਖ਼ਤਮ ਹੋ ਗਿਆ। ਕੋਈ ਜ਼ਖ਼ੀਰਾ ਗੜ੍ਹੀ ਵਿਚ ਨਹੀਂ ਸੀ, ਜਿਸ ਸਹਾਰੇ ਦਿਨ ਕੱਟੇ ਜਾ ਸਕਣ। ਪੰਥ ਪ੍ਰਕਾਸ਼ ਦਾ ਲਿਖਾਰੀ ਲਿਖਦਾ ਹੈ :—

'ਕਰਯੋ ਨਹੀਂ ਥਾ ਅਧਕ ਜ਼ਖ਼ੀਰਾ, ਬੰਦੇ ਗੜ੍ਹੀ ਮਝਾਰੀ।
ਸੇਰ ਪਾਉ ਕੀ ਕਹਾ ਕਹਾਨੀ, ਮਾਸਾ ਅੰਨ ਨ ਮਿਲਹੀ।
ਖਾਨ ਚੀਜ਼ ਕਿਛ ਨਜ਼ਰ ਨ ਆਵੇ, ਮਿਟੀ ਕੋ ਸਿੰਘ ਗਿਲਹੀ।
ਕਈ ਦਿਵਸ ਭੁੱਖ ਦੇਖੇ ਸਿੰਘਨ, ਪੱਤੇ ਬ੍ਰਿਛਨ ਖਾਏ।
ਬਾਹਰ ਦਲ ਤੁਰਕੀ ਬਹੁ ਉਤਰਯੋ ਪੇਸ਼ ਕਛੂ ਨਹਿ ਜਾਏ।'

ਇਰਵਨ ਦੇ ਕਥਨ ਅਨੁਸਾਰ, 'ਹਰ ਕਿਸਮ ਦੇ ਜਾਨਵਰ ਤਕ ਦਾ ਮਾਸ ਸਿੱਖਾਂ ਨੇ ਕੱਚਾ ਹੀ ਖਾ ਲਿਆ ਕਿਉਂਕਿ ਲੱਕੜ ਵੀ ਬਾਲਣ ਵਾਸਤੇ ਨਹੀਂ ਸੀ।' ਇਤਨੀਆਂ ਕਠਨਾਈਆਂ ਦੇ ਬਾਵਜੂਦ ਸਿੰਘ ਅੱਠ ਮਹੀਨੇ ਮੁਕਾਬਲਾ ਕਰਦੇ ਰਹੇ ਪਰ ਹੁਣ ਹੋਰ ਗੜ੍ਹੀ ਨੂੰ ਬਚਾਉਣਾ ਅਸੰਭਵ ਹੀ ਲੱਗਦਾ ਸੀ। ੭ ਦਸੰਬਰ ੧੭੧੫ ਈ: ਨੂੰ ਗੁਰਦਾਸ ਨੰਗਲ ਦੀ ਉਸ ਗੜ੍ਹੀ ਉੱਤੇ ਸ਼ਾਹੀ ਫ਼ੌਜਾਂ ਨੇ ਕਬਜ਼ਾ ਕਰ ਲਿਆ ਤੇ ਬਾਬਾ ਬੰਦਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਬੰਦੀ ਵਿਚ ਪਾ ਕੇ ਲਾਹੌਰ ਪਹੁੰਚਾਣ ਦਾ ਪ੍ਰਬੰਧ ਕੀਤਾ। ਕਈ ਸੈਂਕੜਿਆਂ ਦਾ ਰੱਜ ਕੇ ਤਤਾਰੀਆਂ ਨੇ ਖ਼ੂਨ ਕੀਤਾ ਤੇ ਖ਼ੂਨ ਦੀ ਨਦੀ ਵਗ ਤੁਰੀ।

ਬਾਬਾ ਬੰਦਾ ਸਿੰਘ ਨੂੰ ਭਾਵੇਂ ਉਨ੍ਹਾਂ ਗ੍ਰਿਫ਼ਤਾਰ ਤਾਂ ਕਰ ਲਿਆ ਸੀ ਪਰ ਉਸ ਕੋਲੋਂ ਡਰੀ ਜਾਣ :—

'ਤੌ ਭੀ ਸਭ ਬੰਦੇ, ਤੈ ਡਰੈ।
ਮਰੇ ਸ਼ੇਰ ਸੈ ਜਯੋ ਗਜ ਟਰੈ।'

ਲਾਹੌਰ ਲਿਜਾਂਦਿਆਂ ਰਸਤੇ ਵਿਚ ਤੁਰਕ ਸਿੰਘਾਂ ਨਾਲ ਮਜ਼ਾਕ ਕਰਨ ਤੇ ਛੇੜਨ ਪਰ ਸਿੱਖ ਉਸ ਬੰਦੀ ਵਿਚ ਪਏ ਹੋਏ ਵੀ ਅੱਗੋਂ ਕਈ ਕੁਝ ਸੁਣਾ ਦੇਣ :—

'ਤਿਨ ਜੋ ਤੁਰਕ ਜਿ ਇਕ ਗਲ ਆਖੈ ।
ਵਹਿ ਆਗੈ ਤੈ ਬੀਸਕ ਭਾਖੈਂ ।
ਰਸੀ ਜਲੀ ਵਟ ਨਹਿ ਜ਼ਲਯੋ ।
ਤਿਨ ਬਲ ਛੁਟਿਓ, ਗੁਮਾਨ ਨ ਗਲਯੋ ।'

ਬਾਬਾ ਬੰਦਾ ਸਿੰਘ ਦੇ ਦੋ ਕੁ ਸੌ ਸਾਥੀਆਂ ਨੂੰ ਬੇੜੀਆਂ ਪਾਈਆਂ ਹੋਈਆਂ ਤੇ ਬੰਦਾ ਸਿੰਘ ਨੂੰ ਤਾਂ ਚਾਰ ਥਾਵਾਂ ਤੋਂ ਜਕੜਿਆ ਹੋਇਆ ਸੀ। ਉਹ ਡਰਦੇ ਸਨ ਕਿ ਮਤੇ ਉਹ ਆਪਣੀ ਸ਼ਕਤੀ ਦੁਆਰਾ ਉੱਡ ਹੀ ਨ ਜਾਏ। ਪੈਰਾਂ ਵਿਚ ਬੇੜੀਆਂ, ਗਲੇ ਵਿਚ ਫੰਧਾ, ਹੱਥਾਂ ਵਿਚ ਹੱਥਕੜੀ ਤੇ ਲੱਕ ਦੁਆਲੇ ਜ਼ੰਜੀਰ ਬੰਨ੍ਹੀ ਗਈ। ਇਸ ਨੂੰ ਵੀ ਨਾਕਾਫ਼ੀ ਸਮਝਦੇ ਹੋਏ ਉਸ ਨੂੰ ਪਿੰਜਰੇ ਵਿਚ ਪਾਇਆ ਗਿਆ ਅਤੇ ਉੱਪਰ ਕੁਝ ਚੋਣਵੇਂ ਸਿਪਾਹੀਆਂ ਨੂੰ ਨੰਗੀ ਤਲਵਾਰ ਦੇ ਕੇ ਬਿਠਾਇਆ ਗਿਆ। ਇਕ ਫ਼ੌਜੀ ਨੇ ਜਦ ਦਸਿਆ ਕਿ ਬੰਦਾ ਸਿੰਘ ਪਾਸ ਕਰਾਮਾਤੀ ਸ਼ਕਤੀਆਂ ਸੁਣੀਂਦੀਆਂ ਹਨ, ਸੋ ਉਸ ਨੂੰ ਵੀ ਨਾਲ ਹੀ ਬੰਨ੍ਹ ਦਿੱਤਾ ਜਾਏ ਅਤੇ ਜੇ ਬੰਦਾ ਉਡਣ ਦੀ ਕੋਸ਼ਿਸ਼ ਕਰੇਗਾ ਤੇ ਨਾਲ ਬੰਨ੍ਹਿਆ ਫ਼ੌਜੀ ਛੁਰਾ ਘੋਂਪ ਦੇਵੇਗਾ। ਬਾਕੀ ਸਿੱਖਾਂ ਨੂੰ ਚੰਗੀ ਤਰ੍ਹਾਂ ਜਕੜ ਕੇ ਗਧਿਆਂ ਉੱਤੇ ਬਿਠਾ ਕੇ ਲਾਹੌਰ ਵਿਚ ਜਲੂਸ ਕੱਢਿਆ ਗਿਆ :—

'ਫੜ ਲੋਹ ਪਿੰਜਰੇ ਪਾਯੋ ।
ਪਰ ਬੇੜੀ ਗਲ ਤਬਕ ਚੜ੍ਹਾਯੋ ।
ਹਥ ਹਥੌੜੀ ਲੱਕ ਜ਼ੰਜੀਰ ।
ਬੰਦਾ ਬੰਧਯੋ ਇਸ ਤਦਬੀਰ ।
ਫੜ ਲਾਹੌਰ ਗਾਡੀ ਪਰ ਲਿਆਏ ।
ਸਿਖ ਗਧਿਓਂ ਪਰ ਔਰ ਚੜ੍ਹਾਏ ।'

ਲਾਹੌਰ ਵਿਚ ਦਿਖਾਵੇ ਤੋਂ ਬਾਅਦ ਜ਼ਕਰੀਆ ਖ਼ਾਨ ਦੇ ਜ਼ਿੰਮੇ ਲਗਾਇਆ ਗਿਆ ਕਿ ਉਹ ਸਿੱਖਾਂ ਦਾ ਇਹ ਜੱਥਾ ਦਿੱਲੀ ਵਿਚ ਲਿਜਾ ਕੇ ਫ਼ਰਖ਼ਸੀਅਰ ਨੂੰ ਪੇਸ਼ ਕਰੇ। ਜ਼ਕਰੀਆ ਖ਼ਾਨ ਨੇ ਮਹਿਸੂਸ ਕੀਤਾ ਕਿ ਫਰਖ਼ਸੀਅਰ ਦੇ ਭੇਟ ਕਰਨ ਲਈ ਇਹ ਸਿੰਘ ਥੋੜ੍ਹੇ ਹਨ। ਸੋ ਕੁਝ ਦਿਨਾਂ ਵਿਚ ਹੀ ਉਸ ੫੪੦ ਹੋਰ ਘੇਰ ਲਏ ਤੇ ਬੰਦੀ ਵਿਚ ਪਾ ਲਏ। ੨੦੦੦ ਦੇ ਕਰੀਬ ਸੀਸ ਨੇਜ਼ਿਆਂ ਉੱਤੇ ਟੰਗ ਲਏ ਅਤੇ ਸੱਤ ਸੌ ਗੱਡੇ ਸਿਰਾਂ ਦੇ ਭਰ ਲਏ। ਇਹ ਸਾਰਾ ਕਾਫ਼ਿਲਾ ਲੈ ਕੇ ਜ਼ਕਰੀਆ ਖ਼ਾਨ ਦਿੱਲੀ ਵੱਲ ਚਲ ਪਿਆ। ਰਸਤੇ ਵਿਚ ਸਿੱਖਾਂ ਨੂੰ ਹਰ ਕਿਸਮ ਦੇ ਤਸੀਹੇ ਦਿੱਤੇ ਗਏ। ਜਦ ਸਿੰਘ ਸਰਹੰਦ ਵਿਚੋਂ ਲੰਘ ਰਹੇ ਸਨ ਤਾਂ ਲੋਕਾਂ ਨੇ ਪੱਥਰ ਮਾਰੇ ਪਰ ਸਿੱਖ ਅਡੋਲ ਰਹੇ, ਕਿਸੇ ਦੇ ਚਿਹਰੇ ਉੱਤੇ ਮਾਯੂਸੀ ਨਹੀਂ ਦੇਖੀ ਗਈ। ਉੱਚੀ ਉੱਚੀ ਆਵਾਜ਼ ਨਾਲ ਸਿੰਘ ਬਾਣੀ ਪੜ੍ਹਦੇ ਜਾ ਰਹੇ ਸਨ : 'ਸੱਚੇ ਪਾਤਸ਼ਾਹ, ਸਿਦਕ ਨਾ ਡੁਲਾਈਂ, ਮਲੇਛਾਂ ਦਾ ਨਾਸ ਕਰੀਂ ਤੇ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਹੀਂ।'

'ਜਿਸ ਜਿਸ ਨਗਰ ਸ਼ਹਿਰ ਸਿੰਘ ਜਾਵੈਂ।
ਉਚੋ ਸੁਰ ਗੁਰਬਾਣੀ ਗਾਵੈਂ।
ਸਾਧੋ ਰਚਨਾ ਰਾਮ ਬਨਾਈ।
ਇਕ ਬਿਨਸੈ ਇਕ ਅਸਥਿਰ ਮਾਨੈ ਅਚਰਜ ਲਖਯੋ ਨਾ ਜਾਈ।'

ਇਹ ਵੀ ਕਹਿ ਰਹੇ ਸਨ :

ਸਾਧੋ ਯਹੁ ਮੁਰਦਨ ਕੋ ਗਾਉਂ।
ਯਾ ਜਗ ਮੈਂ ਕੋਊ ਰਹਨ ਨ ਪਾਊ।੧੭।
ਸਿਦਕ ਸਬੂਰੀ ਜਿਸ ਪੈ ਰਹੀ।
ਸਚ ਮਜੂਰੀ ਤਿਸੈ ਕਮਈ।
... ... ... ...
ਇਤਿ ਆਦਿਕ ਬਹੁ ਸ਼ਬਦ ਅਲਾਵੈਂ।
**ਕਹੈਂ ਸਿਦਕ ਰਹਿ, ਤਨ ਚਹਿ ਜਾਵੈ।**
ਯੋਂ ਕਹਿਕੈ ਕਰਹੈ ਅਰਦਾਸ।
ਗੁਰੂ ਕਰੇ ਤੁਰਕਨ ਕਾ ਨਾਸ।
ਗੁਰੂ ਖਾਲਸਾ ਬਹੁੰ ਪ੍ਰਕਾਸੈਂ।
ਸਿਦਕ ਨਿਭੈ ਸੰਗ ਕੇਸਨ ਸ੍ਵਾਸੈਂ।
ਯਹ ਸੁਨ ਤੁਰਕ ਗਾਰ (ਗਾਲੀ) ਜੋ ਦੇਹੈਂ।
ਅਗਯੋਂ ਸਿੰਘ ਪਚਾਸ ਸੁਨੈ ਹੈਂ।' (ਪ੍ਰਾਚੀਨ ਪੰਥ ਪ੍ਰਕਾਸ਼)

ਇਸ ਤਰ੍ਹਾਂ ਉਹ ਕਾਫ਼ਲਾ ੨੯ ਫ਼ਰਵਰੀ ੧੭੧੬ ਈ: ਨੂੰ ਦਿੱਲੀ ਪੁੱਜਾ। ਦਿੱਲੀ ਪਹਿਲਾਂ ਹੀ ਜਲੂਸ ਦੇ ਪਹੁੰਚਣ ਦਾ ਐਲਾਨ ਕੀਤਾ ਹੋਇਆ ਸੀ। ਢੰਡੋਰਾ ਵੀ ਦਿੱਤਾ ਗਿਆ ਸੀ। ਸਾਰਾ ਸ਼ਹਿਰ ਆਉਣ ਵਾਲੇ ਜਲੂਸ ਦੀ ਉਡੀਕ ਕਰ ਰਿਹਾ ਸੀ। ਆਗਰਾ-ਬਾਦ ਤੋਂ ਲੈ ਕੇ ਲਾਹੌਰੀ ਗੇਟ ਤਕ ਮੀਲਾਂ ਦੀ ਵਾਟ ਲੋਕਾਂ ਨਾਲ ਭਰੀ ਹੋਈ ਸੀ। ਇਤਨੀ ਭੀੜ ਸੀ ਕਿ ਸ਼ਾਇਦ ਹੀ ਦਿੱਲੀ ਦੀ ਤਵਾਰੀਖ਼ ਵਿਚ ਉਸ ਤੋਂ ਪਹਿਲਾਂ ਦੇਖੀ ਗਈ ਹੋਵੇ। ਜ਼ਕਰੀਆ ਖ਼ਾਨ ਨੇ ਦਰਸ਼ਕਾਂ ਉੱਤੇ ਹੋਰ ਪ੍ਰਭਾਵ ਪਾਉਣ ਤੇ ਭੈਭੀਤ ਕਰਨ ਲਈ ਜਲੂਸ ਨੂੰ ਤਰਤੀਬ ਦਿੱਤੀ ਤੇ ਜਲੂਸ ਵਿਚ ਸ਼ਾਮਲ ਹੋਣ ਵਾਲਿਆਂ ਨੂੰ ਸ਼ਿੰਗਾਰਿਆ।

ਸਭ ਤੋਂ ਅੱਗੇ ੨੦੦੦ ਸਿੰਘਾਂ ਦੇ ਸੀਸ ਨੇਜ਼ਿਆਂ ਉੱਤੇ ਟੰਗੇ ਹੋਏ ਸਨ, ਉਨ੍ਹਾਂ ਦੇ ਪਵਿੱਤਰ ਕੇਸ ਖੁੱਲ੍ਹੇ ਹਵਾ ਵਿਚ ਉੱਡ ਰਹੇ ਸਨ, ਹਰ ਇਕ ਨੇਜ਼ੇ ਨੂੰ ਇਕ-ਇਕ ਸਿਪਾਹੀ ਨੇ ਚੁੱਕਿਆ ਹੋਇਆ ਸੀ। ਇਨ੍ਹਾਂ ਸਾਰਿਆਂ ਦੇ ਪਿੱਛੇ ਇਕ ਮੋਈ ਹੋਈ ਬਿੱਲੀ ਵੀ ਬਾਂਸ ਉੱਤੇ ਟੰਗੀ ਹੋਈ ਸੀ, ਇਹ ਪ੍ਰਗਟਾਉਣ ਲਈ ਕਿ ਸਿੱਖਾਂ ਦੇ ਗੜ੍ਹ ਵਿਚ ਬਿੱਲੀ ਤਕ ਵੀ ਖ਼ਤਮ ਕਰ ਦਿੱਤੀ ਗਈ ਹੈ। ਉਸ ਪਿੱਛੇ ਸਿੰਘਾਂ ਦੇ ਭਰੇ ਹੋਏ ਗੱਡੇ ਸਨ, ਜਿਨ੍ਹਾਂ ਦੀ ਗਿਣਤੀ ਸੱਤ ਸੌ ਦੇ ਕਰੀਬ ਸੀ। ਉਸ ਉਪਰੰਤ ਇਕ ਹਾਥੀ ਝੂਮਦਾ ਆ ਰਿਹਾ ਸੀ। ਹਾਥੀ ਦੀ ਪਿੱਠ ਉੱਤੇ ਹੋਦੇ ਦੀ ਥਾਂ ਪਿੰਜਰਾ ਤੇ ਪਿੰਜਰੇ ਵਿਚ

ਬਾਬਾ ਬੰਦਾ ਸਿੰਘ ਬਹਾਦਰ।

ਬਾਬਾ ਜੀ ਨੂੰ ਚਾਰੇ ਪਾਸਿਆਂ ਤੋਂ ਜੱਕੜਿਆ ਹੋਇਆ ਸੀ। ਬਾਬਾ ਬੰਦਾ ਸਿੰਘ ਦੀ ਸ਼ਕਲ ਵਿਗਾੜੀ ਗਈ ਸੀ। ਨੋਕਦਾਰ ਟੋਪੀ-ਨੁਮਾ, ਤਿੱਲੇ ਕੱਢੀ ਲਾਲ ਪਗੜੀ ਸਿਰ ਉੱਤੇ ਰੱਖੀ ਹੋਈ ਸੀ। ਉਸ ਪਗੜੀ ਨੂੰ ਕਈ ਢੰਗਾਂ ਤੇ ਰੰਗਾਂ ਨਾਲ ਸਜਾਇਆ ਹੋਇਆ ਸੀ, ਤਾਕਿ ਦੇਖਣ ਵਾਲਾ ਚੰਗੀ ਤਰ੍ਹਾਂ ਬਾਬਾ ਬੰਦਾ ਸਿੰਘ ਦੀ ਬੇਬਸੀ ਉੱਤੇ ਹੱਸੇ ਤੇ ਮਜ਼ਾਕ ਉਡਾ ਸਕੇ। ਪਿੰਜਰੇ ਪਿੱਛੇ ਇਕ ਤੂਰਾਨੀ ਅਫ਼ਸਰ ਮੁਹੰਮਦ ਅਮੀਨ ਖ਼ਾਨ ਨੰਗੀ ਤਲਵਾਰ ਲਈ ਖੜਾ ਸੀ। ਉਸ ਝਾਕੀ ਬਾਅਦ ਬਾਕੀ ਸੱਤ ਸੌ ਚਾਲੀ ਸਿੰਘ ਊਠਾਂ ਉੱਤੇ ਬੱਧੇ ਆ ਰਹੇ ਸਨ। ਉਹਨਾਂ ਸਿੰਘਾਂ ਦਾ ਇਕ-ਇਕ ਹੱਥ ਜੱਕੜਿਆ ਹੋਇਆ ਸੀ। ਸਿੱਖਾਂ ਦੇ ਸਿਰਾਂ ਉੱਤੇ ਕਾਗਜ਼ਾਂ ਜਾਂ ਭੇਡਾਂ ਦੀਆਂ ਖੱਲ ਦੀਆਂ ਬਣੀਆਂ ਨੋਕਦਾਰ ਓੜ੍ਹਨੀਆਂ ਪਾਈਆਂ ਹੋਈਆਂ ਸਨ ਅਤੇ ਮੂੰਹ ਕਾਲੇ ਕੀਤੇ ਹੋਏ ਸਨ। ਇਸ ਤਰਤੀਬ ਨਾਲ ਇਹ ਜਲੂਸ ਚਲ ਰਿਹਾ ਸੀ। ਉਸ ਅਨੋਖੇ ਜਲੂਸ ਨੂੰ ਦਿੱਲੀ ਸ਼ਹਿਰ ਦੀਆਂ ਸਾਰੀਆਂ ਵੱਡੀਆਂ ਗਲੀਆਂ ਤੇ ਬਾਜ਼ਾਰਾਂ ਵਿਚ ਫਿਰਾਇਆ ਗਿਆ ਤਾਕਿ ਕੁਝ ਲੋਕੀਂ ਇਬਰਤ ਲੈ ਸਕਣ ਤੇ ਬਾਕੀ ਮਜ਼ਾਕ ਉਡਾ ਸਕਣ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

'...ਔਰ ਸਿੰਘਨ ਕੋ ਕੈਦ ਰਖਾਯੋ।
ਫਿਰ ਮੁੱਖ ਕਾਲੇ ਤਿਨੈ ਕਰੈ ਕੈ।
ਟੋਪ ਕਾਗਜ਼ੇ ਕੇ ਸਿਰ ਦੈ ਕੈ।
ਊਠ ਉਲਾਨਿਓ ਉਪਰ ਚੜ੍ਹ ਕੈ।
ਸਾਰੇ ਦਿਲੀ ਸ਼ਹਿਰ ਫਿਰ ਕੈ।'

ਉਹ ਜਲੂਸ ਲਾਲ ਕਿਲ੍ਹੇ ਕੋਲ ਲਿਆ ਕੇ ਖ਼ਤਮ ਕੀਤਾ ਗਿਆ। ਮਿਰਜ਼ਾ ਮੁਹੰਮਦ ਹਰੀਸੀ, ਅੱਖੀਂ ਡਿੱਠੇ ਹਾਲਾਤ 'ਇਬਰਤ-ਨਾਮਾ' ਪੁਸਤਕ ਵਿਚ ਲਿਖਦੇ ਹੋਏ ਕਹਿੰਦਾ ਹੈ ਕਿ ਉਹ ਜਲੂਸ (ਲੋਕਾਂ ਲਈ) ਇਕ ਅਜੀਬ ਤਮਾਸ਼ਾ ਸੀ। ਬਾਜ਼ਾਰ ਤੇ ਗਲੀਆਂ ਵਿਚ ਉਸ ਜਲੂਸ ਨੂੰ ਦੇਖਣ ਵਾਸਤੇ ਭੀੜ ਟੁੱਟ ਪਈ। ਸਿੱਖਾਂ ਦੀ ਇਸ ਦੁਰਦਸ਼ਾ ਨੂੰ ਦੇਖ ਕੇ ਮੁਸਲਮਾਨ ਖਿੱਲੀਆਂ ਮਚਾ ਰਹੇ ਸਨ ਪਰ ਹਰ ਕੋਈ ਉਹਨਾਂ ਬਦਨਸੀਬ ਸਿੱਖਾਂ ਨੂੰ ਸਬਰ ਤੇ ਸੰਤੋਖ ਵਿਚ ਦੇਖ ਸਕਦਾ ਸੀ। ਉਹ ਪ੍ਰਸੰਨ ਚਿੱਤ ਸਨ। ਉਹਨਾਂ ਦੇ ਚਿਹਰਿਆਂ ਉੱਤੇ ਰੰਚਕ ਮਾਤਰ ਵੀ ਘਬਰਾਹਟ ਜਾਂ ਢਹਿੰਦੀ ਕਲਾ ਨਹੀਂ ਦਿਸਦੀ ਸੀ। ਸੱਚੀ ਗੱਲ ਤਾਂ ਇਹ ਹੈ ਕਿ ਜਦ ਊਠਾਂ ਨਾਲ ਜਕੜੇ ਸਿੰਘ ਗੁਜ਼ਰ ਰਹੇ ਸਨ ਤਾਂ ਉਹ ਹਰ ਇਕ ਨੂੰ ਖ਼ੁਸ਼ ਤੇ ਚੜ੍ਹਦੀ ਕਲਾ ਵਿਚ ਦਿਸਦੇ ਸਨ ਅਤੇ ਝੂਮ ਝੂਮ ਕੇ ਸ਼ਬਦ ਪੜ੍ਹ ਰਹੇ ਸਨ। ਜੇ ਕੋਈ ਕਹਿੰਦਾ ਕਿ ਇਹ ਸਜ਼ਾ ਉਨ੍ਹਾਂ ਨੂੰ ਆਪਣੀਆਂ ਕਰਤੂਤਾਂ ਕਾਰਨ ਮਿਲ ਰਹੀ ਹੈ ਤਾਂ ਉਹ ਝਟ ਜੁਆਬ ਦਿੰਦੇ : 'ਨਹੀਂ, ਇਹ ਮਾਲਕ ਦਾ ਹੁਕਮ ਹੈ ਅਤੇ ਇਹ ਸਭ ਕੁਝ ਉਸ ਦੇ ਭਾਣੇ ਵਿਚ ਹੋ ਰਿਹਾ ਹੈ, ਕਿਸੇ ਦੀ ਕੀ ਮਜਾਲ ਹੈ।' ਜੇ ਕੋਈ ਇਹ ਆਖਦਾ ਕਿ ਹੁਣ ਤੁਸੀਂ ਕਤਲ ਕੀਤੇ ਜਾਉਗੇ ਤਾਂ ਸਾਰੇ ਯਕ ਆਵਾਜ਼ ਨਾਲ ਬੋਲ

ਉੱਠਦੇ : 'ਕਰੋ ਕਤਲ, ਮੌਤ ਤੋਂ ਕੌਣ ਡਰਦਾ ਹੈ ? ਜੇ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਆ ਕੇ ਕਿਉਂ ਲੜਦੇ। ਸਾਨੂੰ ਤਾਂ ਕੇਵਲ ਭੁਖ ਤੇ ਖਾਣੇ ਦਾਣੇ ਦੀ ਥੁੜ ਨੇ ਤੁਹਾਡੇ ਹੱਥ ਫਸਾ ਦਿੱਤਾ, ਨਹੀਂ ਤਾਂ ਸਾਡੀ ਬਹਾਦਰੀ ਦੇ ਕਾਰਨਾਮੇ ਤੁਹਾਡੇ ਤੋਂ ਗੁਝੇ ਨਹੀਂ।' ਉਸ ਜਲੂਸ ਵਿਚ ਸ਼ਾਮਲ ਹੋਣ ਵਾਲਿਆਂ ਦੀ ਚੜ੍ਹਦੀ ਕਲਾ ਆਪਣੀ ਮਿਸਾਲ ਆਪ ਹੀ ਹੈ।

ਲਾਲ ਕਿਲ੍ਹੇ ਪੁੱਜਣ ਉਪਰੰਤ ਬਾਬਾ ਬੰਦਾ ਸਿੰਘ, ਬਾਬਾ ਬਾਜ ਸਿੰਘ, ਭਾਈ ਫ਼ਤਹਿ ਸਿੰਘ ਅਤੇ ਦੂਜੇ ਆਗੂ ਸਰਦਾਰਾਂ ਨੂੰ ਮੀਰ ਆਤਸ਼ ਇਬਰਾਹੀਮ-ਉਦ-ਦੀਨ੍ਹ ਖ਼ਾਨ ਦੀ ਨਿਗਰਾਨੀ ਹੇਠ ਤ੍ਰਪੋਲੀਆ ਭੇਜ ਦਿੱਤਾ ਗਿਆ ਅਤੇ ਬਾਕੀ ਸਿੰਘਾਂ ਨੂੰ ਸ਼ਹਿਰ ਦੇ ਕੋਤਵਾਲ ਸਰਬਰਾਹ ਖ਼ਾਨ ਦੇ ਹਵਾਲੇ ਕਰ ਦਿੱਤਾ ਗਿਆ।

ਚਾਂਦਨੀ ਚੌਕ ਦੇ ਸਾਹਮਣੇ, ੫ ਮਾਰਚ ੧੭੧੬ ਨੂੰ ਸਿੰਘਾਂ ਨੂੰ ਕਤਲ ਕਰਨਾ ਅਰੰਭ ਕੀਤਾ। ਰੋਜ਼ ਸੌ ਸਿੰਘ ਕਤਲ ਕੀਤੇ ਜਾਂਦੇ ਸਨ। ਉਹਨਾਂ ਸ਼ਹੀਦ ਹੋਣ ਵਾਲਿਆਂ ਦੀ ਵੱਖ ਦਾਸਤਾਨ ਹੈ ਕਿ ਉਹਨਾਂ ਕਿਸ ਤਰ੍ਹਾਂ ਹੱਸ-ਹੱਸ ਕੇ ਸ਼ਹੀਦੀਆਂ ਪਾਈਆਂ। ਉਹ ਸਾਰੇ ਗੁਰੂ ਦੀ ਬਾਣੀ ਪੜ੍ਹਦੇ-ਪੜ੍ਹਦੇ ਸ਼ਹੀਦ ਹੋਏ। ਕੋਈ ਮਾਯੂਸ ਜਾਂ ਢਹਿੰਦੀ ਕਲਾ ਵਿਚ ਨਹੀਂ ਸੀ। ਹੱਸ-ਹੱਸ ਕੇ ਉਹਨਾਂ ਮੌਤ ਨੂੰ ਜੱਫੀ ਪਾਈ :—

'ਮਰਨ ਸਬਨ ਕੈ ਮੂੰਡ ਪਰ ਸਫਲ ਮਰਨ ਹੈ ਤਾਹਿ।
ਤਨਕ ਵਿਖੈ ਤਨ ਕੋ ਤਜੈ ਪ੍ਰਿਯ ਸੋ ਪ੍ਰੀਤਿ ਨਿਭਾਹਿ।'

ਇਤਿਆਦਿਕ ਗੁਰੂਅਨ ਕੇ ਵਾਕ।
ਗਾਵਤ ਰਹੇ ਭਏ ਬੇਬਾਕ।
ਕਤਲ ਹੋਣ ਤੇ ਜਰਾ ਨ ਡਰੈ।
ਤਨ ਤਜ ਤੁਰਤ ਬਿਵਾਨਨ ਚਰੈਂ।'

ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦੇ ੨੬ ਸਾਥੀਆਂ ਸਮੇਤ ਕੁਤਬ ਮੀਨਾਰ ਲਾਗੇ ਖ਼ਾਨਾਹ ਪਾਸ ਲਿਜਾ ਕੇ ੯ ਜੂਨ ੧੭੧੬ ਨੂੰ ਤਸੀਹੇ ਦੇ ਦੇ ਕੇ ਸ਼ਹੀਦ ਕੀਤਾ ਗਿਆ। ਇਸ ਤਰ੍ਹਾਂ ਉਸ ਅਨੋਖੇ ਜਲੂਸ ਨੇ ਆਪਣਾ ਅੰਤਮ ਪੈਂਡਾ ਕੀਤਾ ਤੇ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਹੀ। ਭਾਈ ਕੇਸਰ ਸਿੰਘ ਛਿੱਬਰ ਨੇ ਸੋਹਣਾ ਲਿਖਿਆ ਹੈ :

ਬੰਦੇ ਸਾਹਿਬ ਰਲਿ ਸਿਖਾਂ ਨਾਲ ਸੀਸ ਕਟਾਇਆ।
ਪਰ ਧਰਮ ਨੂੰ ਦਾਗ਼ ਜ਼ਰਾ ਨ ਲਾਇਆ।



# ੨੩ ਸਿੱਖ ਆਚਰਣ ਦੀ ਇਕ ਝਾਕੀ

ਸਿੱਖ ਧਰਮ ਕੋਈ ਅਸੂਲਾਂ ਦਾ ਪਲੰਦਾ ਨਹੀਂ, ਸਗੋਂ ਇਕ ਜੀਵਨ-ਜਾਚ ਹੈ। ਅਮਲੀ ਜੀਵਨ ਦਾ ਨਾਮ ਹੀ ਸਿੱਖੀ ਹੈ। ਇਹ ਹੀ ਕਾਰਨ ਹੈ ਕਿ ਮੁੱਢ ਤੋਂ ਗੁਰੂ ਸਾਹਿਬ ਸਿੱਖ ਨੂੰ ਉੱਚੇ ਆਚਰਣ ਵਾਲਾ ਬਣਨ ਲਈ ਪ੍ਰੇਰਦੇ ਰਹੇ ਹਨ। ਗੁਰੂ ਅਮਰਦਾਸ ਜੀ ਨੇ ਆਚਰਨ ਨੂੰ ਹੀਰੇ ਦੀ ਤੁਲਨਾ ਦਿੱਤੀ ਹੈ। ਜਿਵੇਂ ਹੀਰੇ ਨੂੰ ਕਿਸੇ ਪ੍ਰਕਾਰ ਦੇ ਚਾਨਣ ਵਿਚ ਰੱਖ ਦੇਈਏ ਉਹ ਆਪਣੀ ਰੰਗਤ ਨਹੀਂ ਛੱਡਦਾ, ਇਸੇ ਤਰ੍ਹਾਂ ਇਕ ਉੱਚੇ ਆਚਰਣ ਵਾਲਾ ਮਨੁੱਖ ਕਿਸੇ ਸਭਾ, ਸੁਸਾਇਟੀ ਵਿਚ ਚਲਾ ਜਾਏ, ਉਸ ਦਾ ਪ੍ਰਭਾਵ ਨਹੀਂ ਅਪਣਾਉਂਦਾ ਸਗੋਂ ਆਪਣਾ ਉੱਚਾ ਸੁਭਾਅ ਕਾਇਮ ਰੱਖਦਾ ਹੈ। ਜੇ ਆਚਰਣ ਵਾਲਾ ਮਨੁੱਖ 'ਗਨਕਾ ਵਾੜਿਉਂ' ਲੰਘ ਵੀ ਜਾਏ ਤਾਂ ਗਨਕਾ ਨੂੰ ਹੱਥੋਂ ਤੋਤਾ ਦੇ ਕੇ ਹੀ ਆਵੇਗਾ ਜੋ ਇਸ ਵੇਸਵਾ ਨੂੰ ਜ਼ਿਲਤ ਦੀ ਜ਼ਿੰਦਗੀ ਵਿੱਚੋਂ ਕੱਢ ਕੇ ਨਾਮ ਨਾਲ ਜੋੜ ਦੇਵੇਗਾ। ਹੀਰੇ ਦਾ ਦੂਜਾ ਗੁਣ ਹੈ, ਜੇ ਉਸ ਨੂੰ ਪੱਥਰਾਂ ਨਾਲ ਟਕਰਾ ਦਿਓ, ਚਟਾਨਾਂ ਉੱਤੇ ਸੁੱਟੋ, ਉਹ ਟੁਟੇ ਭੱਜੇਗਾ ਨਹੀਂ। ਇਸੇ ਤਰ੍ਹਾਂ ਆਚਰਣ ਵਾਲੇ ਮਨੁੱਖ ਨੂੰ ਜੇ ਲੋਭ ਲਹਿਰਾਂ ਨਾਲ ਟਕਰਾਉਣਾ ਪਏ, ਕ੍ਰੋਧ ਚੰਗਿਆੜੀਆਂ ਨਾਲ ਖਹਿਣਾ ਪਵੇ, ਉਹ ਫਸੇਗਾ ਨਹੀਂ, ਡਿੱਗੇਗਾ ਨਹੀਂ, ਰੁੜ੍ਹੇਗਾ ਨਹੀਂ। 'ਝੱਖੜ ਵਾਉ ਨ ਡੋਲਈ ਪਰਬਤੁ ਮੇਰਾਣੁ' ਵਾਂਙੂ ਅਹਿਲ, ਉਸ ਦਾ ਆਚਰਣ ਹੋਵੇਗਾ।

ਗੁਰੂ ਸਾਹਿਬਾਂ ਦਾ ਇਹੋ ਜਿਹਾ ਉੱਚਾ ਆਚਰਣ ਸੀ ਤੇ ਉਨ੍ਹਾਂ ਸਿੱਖਾਂ ਦਾ ਵੀ ਉੱਚਾ ਆਚਰਣ ਬਣਾਇਆ। ਚਿਰਾਂ ਤੋਂ ਤੁਰੇ ਆ ਰਹੇ ਅਖਾਣ 'ਜੰਗ ਅਤੇ ਪਿਆਰ ਵਿਚ ਹਰ ਗੱਲ ਜਾਇਜ਼ ਹੈ (Every thing is fair in love & war)' ਨੂੰ ਵੀ ਨਿੰਦਿਆ ਤੇ ਆਚਰਣ ਦੀਆਂ ਨਵੀਆਂ ਕੀਮਤਾਂ ਘੜੀਆਂ। ਜਦ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਬਦਲਾ ਲੈਣ ਲਈ ਬਿਨੈ ਕੀਤੀ ਤਾਂ :—

'ਸੁਣ ਸਤਿਗੁਰ ਬੋਲੇ ਤਿਸ ਬੇਰੇ।
ਹਮ ਲੈ ਜਾਣਹੁ ਪੰਥ ਉਚੇਰੇ।' ਦਾ ਹੁਕਮ ਦਿੱਤਾ।

ਕਿਵੇਂ ਆਚਰਣ ਦ੍ਰਿੜ੍ਹ ਕਰਾਂਦੇ ਸਨ, ਇਸ ਦੀਆਂ ਕਈ ਸਾਖੀਆਂ ਸਿੱਖ ਇਤਿ-

ਹਾਸ ਵਿਚ ਵਿਚ ਲਿਖੀਆਂ ਹਨ। ਇਕ ਸਿੱਖ ਨੇ ਕਿਸੇ ਦੂਜੇ ਕੋਲੋਂ ਲੋੜ ਪੂਰੀ ਕਰਨ ਲਈ ਉਧਾਰ ਲਿਆ ਪਰ ਜਦ ਵਾਪਸ ਮੰਗਿਆ ਤਾਂ ਉਸ ਨਾਂਹ ਨੁੱਕਰ ਕੀਤੀ। ਦੇਣ ਵਾਲੇ ਕਿਹਾ: ਇਥੇ ਨਹੀਂ ਦੇਵੇਂਗਾ ਤਾਂ ਦਰਗਾਹ ਲੈ ਲਵਾਂਗਾ। ਸਿੱਖ ਨੇ ਅੱਗੋਂ ਆਖ ਦਿੱਤਾ: ਲੇਖਾ ਕੋਇ ਨਾ ਪੁਛਈ ਜਾ ਗੁਰ ਬਖ਼ਸ਼ੰਦਾ।

ਗੁਰੂ ਗੋਬਿੰਦ ਸਿੰਘ ਜੀ ਇਹ ਸਭ ਸੁਣ ਰਹੇ ਸਨ ਤੇ ਉਨ੍ਹਾਂ ਉੱਚੀ ਆਵਾਜ਼ ਨਾਲ ਕਿਹਾ :—

'ਹਕ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।
ਗੁਰੁ ਪੀਰ ਹਾਮਾ ਤਾ ਭਰੇ ਜਾਂ ਮੁਰਦਾਰੁ ਨ ਖਾਇ।'

ਫਿਰ ਸਿੱਖ ਨੂੰ ਪਾਸ ਬੁਲਾ ਕੇ ਝਾੜਿਆ: ਸਿੱਖ ਦਾ ਹੱਕ ਤਲੇ ਮਾਰਿਆ ਹਈ ਅਤੇ ਆਸਾਂ ਬਖ਼ਸ਼ੀਵਣ ਦੀਆਂ ਰੱਖਦਾ ਹੈਂ—

'ਬੀਜੈ ਬਿਖ ਮੰਗਹਿ ਅੰਮ੍ਰਿਤ, ਵੇਖਹੁ ਇਹੁ ਨਿਆਉਂ।'

ਇਹ ਤੇਰੇ ਘਰ ਹੋਵੇਗਾ, ਗੁਰੂ ਘਰੁ ਇਹ ਨਹੀਂ।'

ਇਸ ਕਰੜਾਈ ਦਾ ਸਦਕਾ ਜੰਗਾਂ ਤੇ ਬਿਖੜੇ ਸਮੇਂ ਵੀ ਸਿੱਖਾਂ ਦਾ ਆਚਰਣ ਉੱਚੇ ਨਮੂਨੇ ਦਾ ਰਿਹਾ, ਜਿਸ ਦੀਆਂ ਗਵਾਹੀਆਂ ਸਮਕਾਲੀ ਮੁਸਲਮਾਨ ਇਤਿਹਾਸ-ਕਾਰਾਂ ਨੇ ਵੀ ਭਰੀਆਂ ਹਨ।

ਸਿੱਖ ਇਤਿਹਾਸ ਇਹੋ ਜਿਹੀਆਂ ਸਾਖੀਆਂ ਨਾਲ ਭਰਿਆ ਪਿਆ ਹੈ ਕਿ ਗੁਰੂ ਅਤੇ ਗੁਰੂ ਦੇ ਸਿੱਖਾਂ ਨੇ ਕਾਮ ਨੂੰ ਕਿਵੇਂ ਵੱਸ ਕੀਤਾ, ਕ੍ਰੋਧ ਨੂੰ ਕਿਵੇਂ ਸੰਜਮ ਵਿਚ ਬੰਨ੍ਹਿਆ, ਅਹੰਕਾਰ ਨੂੰ ਕਿਵੇਂ 'ਮਿਠਤ ਨੀਵੀ'' ਦੀ ਛੁਰੀ ਨਾਲ ਘਾਇਲ ਕੀਤਾ। ਪੰਜੇ ਹੀ ਮਹਾਂਬਲੀ ਗੁਰੂਆਂ ਨੇ ਖਿੱਚ ਕੇ ਵੱਸ ਕੀਤੇ ਹੋਏ ਸਨ ਤੇ ਸਿੱਖ ਵੀ ਗੁਰੂ-ਸੂਰਜ ਕੋਲੋਂ ਇਹੋ ਰੌਸ਼ਨੀ ਲੈ ਕੇ ਸੰਗਰਾਮ ਵਿਚ ਕੁੱਦ ਰਹੇ ਸਨ। ਗੁਰੂ ਜੀ ਨੇ ਅਣਖ ਨੂੰ ਆਚਰਣ ਦਾ ਇਕ ਅਟੁੱਟਵਾਂ ਅੰਗ ਕਿਹਾ :—

'ਜੇ ਜੀਵੈ ਪਤਿ ਲਥੀ ਜਾਇ।
ਸਭ ਹਰਾਮ ਜੇਤਾ ਕਿਛੁ ਖਾਇ।'

ਕਹਿਣ ਦਾ ਅੰਤ੍ਰੀਵ ਭਾਵ ਅਣਖ ਨੂੰ ਹੀ ਵੰਗਾਰਨਾ ਸੀ। ਅਣਖ ਰਹਿਤ ਜੀਵਨ ਨੂੰ ਗੁਰੂ ਨੇ ਧ੍ਰਿਗ ਜਾਣਿਆ। ਗੁਰੂ ਜੀ ਦਾ ਖ਼ਿਆਲ ਸੀ ਕਿ ਬੇ-ਅਣਖੇ ਦਾ ਆਚਰਣ ਸਦਾ ਡੀਗਨ ਡੋਲੇ ਵਿਚ ਰਹਿੰਦਾ ਹੈ। ਅਣਖ ਵਾਲਾ ਹੀ ਆਚਰਣ ਦੀ ਮੂਰਤੀ ਬਣ ਸਕਦਾ ਹੈ। 'ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨਿ' ਦੀ ਧੂਨੀ ਤਾਂ ਹੀ ਗੁਰੂ ਤੇਗ਼ ਬਹਾਦਰ ਜੀ ਨੇ ਲਗਾਈ ਸੀ। 'ਰਣ ਦੇਖ ਸੂਰੇ ਚਿਤਿ ਉਲਾਸ' ਵਾਲਾ ਉਪਦੇਸ਼ ਇਸੇ ਲਈ ਗੁਰੂ ਅਰਜਨ ਦੇਵ ਜੀ ਨੇ ਦਿੱਤਾ ਸੀ। 'ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੇ ਖੇਤ' ਨੂੰ ਤਾਂ ਹੀ ਗੁਰੂ ਜੀ ਨੇ ਪ੍ਰਵਾਨ ਕੀਤਾ ਸੀ। ਮਰੂੰ ਮਰੂੰ, ਡਰੂੰ ਡਰੂੰ

ਕਰਦੀ ਜ਼ਿੰਦਗੀ ਅਣਖ ਵਾਲੀ ਨਹੀਂ ਹੋ ਸਕਦੀ ਤੇ ਅਣਖ ਤੋਂ ਵਾਂਝੀ ਜ਼ਿੰਦਗੀ ਆਚਰਣ ਵਾਲੀ ਨਹੀਂ ਬਣ ਸਕਦੀ।

ਸਿੱਖ ਇਤਿਹਾਸ ਦਾ ਉਹ ਸਮਾਂ ਜਿਸ ਨੂੰ ਇਤਿਹਾਸਕਾਰ ਸਿੱਖਾਂ ਦਾ ਬਿਖੜਾ ਸਮਾਂ ਕਹਿੰਦੇ ਹਨ, ਇਹੋ ਜਿਹੀਆਂ ਝਾਕੀਆਂ ਨਾਲ ਭਰਪੂਰ ਹੈ ਕਿ ਇਕੱਲੇ ਸਿੰਘ ਨੇ ਜੰਗ ਵਿਚ ਜੂਝਣਾ ਠੀਕ ਸਮਝਿਆ ਤੇ ਪਿੱਛੇ ਹਟਣਾ ਸਿੱਖ ਆਚਰਣ ਦੇ ਉਲਟ। ਪੁਰਜਾ ਪੁਰਜਾ ਕਟਾ ਲੈਣਾ, ਮੈਦਾਨ ਛੱਡਣ ਨਾਲੋਂ ਸਸਤਾ ਸਮਝਿਆ। ਨੀਤੀ ਭਾਵੇਂ ਇਹ ਮੰਗ ਕਰਦੀ ਹੋਵੇ ਕਿ ਮੁੜ ਕੇ, ਹੋਰ ਸਾਥੀਆਂ ਨੂੰ ਨਾਲ ਲੈ ਕੇ, ਆਉਣ ਵਾਲੇ ਹਮਲੇ ਦਾ ਟਾਕਰਾ ਕੀਤਾ ਜਾਏ ਪਰ ਆਚਰਣ ਇਹ ਕਹਿੰਦਾ ਸੀ : ਪਿਛੇ ਹਟ ਜਾਣ ਨਾਲ ਸਿੱਖੀ ਕਲੰਕਤ ਹੋਵੇਗੀ ਕਿ ਸਿੱਖ ਮੈਦਾਨ ਵਿਚੋਂ ਭੱਜ ਉੱਠਿਆ।' ਇਹੋ ਜਿਹੀ ਇਕ ਵਾਰਤਾ ਸੰਨ ੧੭੩੧ ਈ: ਦੇ ਅਰੰਭ ਵਿਚ ਹੋਈ ਜਦ ਸਰਦਾਰ ਬਘੇਲ ਸਿੰਘ ਨੇ ਪਿੱਛੇ ਮੁੜਨ ਨਾਲੋਂ ਆਈ ਫ਼ੌਜ ਦਾ ਟਾਕਰਾ ਕਰਨਾ ਹੀ ਉਚਿਤ ਸਮਝਿਆ। ਸਿੱਖ ਇਤਿਹਾਸ ਵਿਚ ਉਹ ਇਕ ਐਸਾ ਚਾਨਣ-ਮੁਨਾਰਾ ਖੜਾ ਕਰ ਗਏ ਜੋ ਆਉਣ ਵਾਲੇ ਸਮੇਂ ਸਿੱਖਾਂ ਦੀ ਅਗਵਾਈ ਕਰਦਾ ਰਹੇਗਾ।

ਭਾਈ ਤਾਰਾ ਸਿੰਘ ਜੀ ਇਕ ਸਿਦਕੀ, ਤਪੀ, ਹਠੀ, ਗੁਰਬਾਣੀ ਨਾਲ ਪਰੇਮ ਕਰਨ ਵਾਲੇ ਸਿੰਘ ਸਨ। ਸੇਵਾ ਵਿਚ ਜੁੱਟੇ ਰਹਿਣਾ ਉਹ ਆਪਣਾ ਪਰਮ ਧਰਮ ਸਮਝਦੇ ਸਨ। ਲਾਹੌਰ ਲਾਗੇ ਵਾਂ ਪਿੰਡ ਵਿਚ ਉਹਨਾਂ ਇਕ ਡੇਰਾ ਬਣਾਇਆ ਹੋਇਆ ਸੀ। ਉਹ ਪਰਉਪਕਾਰ ਦੀ ਮੂਰਤੀ ਕਰ ਕੇ ਇਲਾਕੇ ਵਿਚ ਪ੍ਰਸਿੱਧ ਸਨ। ਉਹਨਾਂ ਦਾ ਮਨ ਸਦਾ ਸਿੱਖਾਂ ਦੀ ਸੇਵਾ ਲਈ ਤੱਤਪਰ ਰਹਿੰਦਾ ਸੀ। ਸਿੱਖ ਵੀ ਆਉਂਦੇ ਜਾਂਦੇ ਉੱਥੇ ਹੀ ਟਿਕਦੇ ਸਨ। ਭਾਈ ਸਾਹਿਬ ਵੀ ਤਨ, ਮਨ ਤੇ ਧਨ ਨਾਲ ਸੇਵਾ ਕਰ ਕੇ ਖ਼ੁਸ਼ੀ ਪ੍ਰਤੀਤ ਕਰਦੇ ਸਨ। ਉਹਨਾਂ ਦਾ ਡੇਰਾ ਲਾਹੌਰ ਦੇ ਲਾਗੇ ਹੋਣ ਕਾਰਨ, ਉੱਥੇ ਜ਼ਕਰੀਆ ਖ਼ਾਨ ਦੇ ਹਮਲੇ ਦੀ ਹਰ ਵਕਤ ਸੰਭਾਵਨਾ ਰਹਿੰਦੀ ਸੀ। ਜ਼ਕਰੀਆ ਖ਼ਾਨ ਭਾਵੇਂ ਉਸ ਵੇਲੇ ਚੁੱਪ ਸੀ ਪਰ ਇਹ ਡੇਰਾ ਉਸ ਨੂੰ ਚੁੱਭਦਾ ਸੀ। ਭਾਈ ਤਾਰਾ ਸਿੰਘ ਜੀ ਵੀ ਭਾਵੇਂ ਲੜਨਾ ਨਹੀਂ ਸਨ ਚਾਹੁੰਦੇ ਪਰ 'ਸੰਤ ਸਿਪਾਹੀ' ਹੋਣ ਕਾਰਨ ਲੜਨ ਲਈ ਹਰ ਸਮੇਂ ਤਿਆਰ ਸਨ। ਜ਼ਕਰੀਆ ਖ਼ਾਨ ਦੀ ਸ਼ਹਿ ਉੱਤੇ, ਨੌਸ਼ਹਿਰਾ ਪੁੰਨਿਆਂ ਦਾ ਚੌਧਰੀ, ਸਾਹਿਬ ਰਾਇ ਨਿੱਤ ਭਾਈ ਜੀ ਨੂੰ ਤੰਗ ਕਰਦਾ ਤੇ ਆਉਂਦੇ ਜਾਂਦੇ ਸਿੱਖਾਂ ਨੂੰ ਰੋਕਾਂ ਪਾਉਂਦਾ ਸੀ। ਸਿੱਖਾਂ ਨੇ ਬਥੇਰਾ ਉਸ ਨੂੰ ਸਮਝਾਇਆ ਕਿ ਉਸ ਦਾ ਇਹ ਵਤੀਰਾ ਠੀਕ ਨਹੀਂ, ਉਸ ਦੀ ਹਾਨੀ ਹੋਵੇਗੀ ਪਰ ਜਿਸ ਸ਼ਹਿ ਉੱਤੇ ਉਹ ਨੱਚ ਰਿਹਾ ਸੀ ਉਹ ਉਸ ਨੂੰ ਚੁੱਪ ਨਹੀਂ ਸੀ ਰਹਿਣ ਦੇਂਦੀ। ਸਾਹਿਬ ਰਾਇ ਨੇ ਭਾਈ ਸਾਹਿਬ ਦੇ ਡੇਰੇ ਤਕ ਹੱਥ ਵਧਾਉਣੇ ਆਰੰਭ ਕਰ ਦਿੱਤੇ। ਦੋ ਘੋੜੇ ਵੀ ਰਾਤੋ ਰਾਤ ਖੋਲ੍ਹ ਕੇ ਲੈ ਗਿਆ। ਜਦ ਇਸ ਕਰਤੂਤ ਦਾ ਸਰਦਾਰ ਬਘੇਲ ਸਿੰਘ ਨੂੰ ਪਤਾ ਲੱਗਾ ਤਾਂ ਉਹਨਾਂ ਜਾ ਕੇ ਦੋਵੇਂ ਘੋੜੇ ਸਾਹਿਬ ਰਾਇ ਦੀ ਹਵੇਲੀ ਤੋਂ ਵਾਪਸ ਲੈ ਆਂਦੇ। ਸਾਹਿਬ ਰਾਇ ਬੜਾ ਸੱਟ-ਪਟਾਇਆ। ਪੱਟੀ ਦੇ ਹਾਕਮ ਕੋਲ ਜਾ ਕੇ ਸਿੱਖਾਂ ਦੀ ਜ਼ਿਆਦਤੀ ਦੀ ਉਸ

ਸ਼ਿਕਾਇਤ ਕੀਤੀ। ਭਾਈ ਤਾਰਾ ਸਿੰਘ ਵਿਰੁੱਧ ਹਾਕਮ ਦੇ ਕੰਨ ਭਰੇ ਤੇ ਪਰੇਰਿਆ ਕਿ ਭਾਈ ਜੀ ਦਾ ਵਾਂ ਵਿਚ ਕੇਂਦਰ ਰਾਜ ਲਈ ਖ਼ਤਰਨਾਕ ਹੈ। ਸਾਹਿਬ ਰਾਇ ਨੇ ਇਥੋਂ ਤਕ ਵੀ ਕਿਹਾ ਕਿ ਸਿੰਘਾਂ ਨੇ ਉਸ ਦੀ ਹਵੇਲੀ ਉੱਤੇ ਵੀ ਧਾਵਾ ਬੋਲਿਆ ਹੈ। ਪੱਟੀ ਦਾ ਹਾਕਮ ਇਹ ਗੱਲਾਂ ਸੁਣ ਕੇ ਲਾਲ ਪੀਲਾ ਹੋਇਆ ਅਤੇ ਉਸ ਸਮੇਂ ਹਮਲੇ ਦੀ ਤਿਆਰੀ ਅਰੰਭ ਦਿੱਤੀ। ਰਾਤੋ ਰਾਤ ਉਹ ਭਾਈ ਜੀ ਦੇ ਡੇਰੇ ਵਲ ਸਾਹਿਬ ਰਾਇ ਸਮੇਤ ਹਮਲਾ ਕਰਨ ਦੀ ਨੀਯਤ ਨਾਲ ਤੁਰ ਪਿਆ।

ਇਧਰ ਗਿਣਤੀ ਵਿਚ ਸਿੰਘ ਕੁੱਲ ਪੰਝੀ (੨੫) ਸਨ। ਪਹੁ ਅਜੇ ਤੱਕ ਫੁਟੀ ਵੀ ਨਹੀਂ ਸੀ ਕਿ ਫ਼ੌਜਾਂ ਲੈ ਕੇ ਪੱਟੀ ਦਾ ਹਾਕਮ ਪਿੰਡ ਦੇ ਲਾਗੇ ਪੁੱਜ ਗਿਆ। ਸਰਦਾਰ ਬਘੇਲ ਸਿੰਘ ਪਿੰਡੋਂ ਬਾਹਰ ਜੰਗਲ ਪਾਣੀ ਜਾ ਰਹੇ ਸਨ ਤਾਂ ਉਹਨਾਂ ਦੂਰੋਂ ਧੂੜ ਉੱਡਦੀ ਦੇਖੀ। ਉਹਨਾਂ ਨੂੰ ਸਮਝਣ ਵਿਚ ਦੇਰੀ ਨਾ ਲੱਗੀ ਕਿ ਸਾਹਿਬ ਰਾਇ ਹਮਲਾ ਕਰਨ ਲਈ ਆ ਰਿਹਾ ਹੈ। ਸਰਦਾਰ ਬਘੇਲ ਸਿੰਘ ਦੇ ਇਕ ਹੱਥ ਵਿਚ ਗੜਵਾ ਸੀ ਤੇ ਦੂਜੇ ਹੱਥ ਵਿਚ ਕਿਰਪਾਨ, ਜੋ ਉਹ ਸਦਾ ਹੀ ਆਪਣੇ ਪਾਸ ਰੱਖਦੇ ਸਨ। ਫ਼ੌਜ ਨੂੰ ਪਿੰਡ ਵੱਲ ਵਧਦਿਆਂ ਦੇਖ ਕੇ ਸਰਦਾਰ ਬਘੇਲ ਸਿੰਘ ਦੇ ਚਿੱਤ ਵਿਚ ਆਇਆ ਕਿ ਪਿੰਡ ਖ਼ਬਰ ਕੀਤੀ ਜਾਏ ਤਾਂ ਕਿ ਬਾਕੀ ਸਿੰਘਾਂ ਨੂੰ ਨਾਲ ਲੈ ਕੇ ਪਿੰਡੋਂ ਬਾਹਰ ਹੀ ਟਾਕਰਾ ਕੀਤਾ ਜਾ ਸਕੇ। ਪਿੰਡ ਮੁੜਨ ਹੀ ਲੱਗੇ ਸਨ ਤਾਂ ਉਸੇ ਵੇਲੇ ਇਕ ਹੋਰ ਖ਼ਿਆਲ ਆਇਆ :

> 'ਮੇਰੇ ਮੁੜਨ ਦਾ ਮੰਤਵ ਇਹ ਹੀ ਹੈ ਨਾ ਕਿ ਬਾਕੀ ਸਿੰਘਾਂ ਨੂੰ ਖ਼ਬਰ ਕੀਤੀ ਜਾਏ ਤੇ ਉਹ ਖ਼ਬਰ ਤਾਂ ਆਪੇ ਹੀ ਹੋ ਜਾਏਗੀ ਜਦ ਗੋਲੀ ਚਲਣ ਦੀ ਆਵਾਜ਼ ਪਿੰਡ ਵਿਚ ਬੈਠੇ ਸਿੰਘਾਂ ਦੇ ਕੰਨਾਂ ਵਿਚ ਪਵੇਗੀ। ਜੇ ਮੈਂ ਮੁੜ ਗਿਆ ਤਾਂ ਸਿੰਘ ਸਮਝਣਗੇ ਕਿ ਫ਼ੌਜ ਦੇਖਦਿਆਂ ਡਰ ਕੇ ਭੱਜ ਆਇਆ ਹੈ।'

ਇਹੋ ਜਿਹੀਆਂ ਵਿਚਾਰਾਂ ਵਿਚ ਹੀ ਸਰਦਾਰ ਬਘੇਲ ਸਿੰਘ ਨੇ ਡੱਟਣ ਦਾ ਮਤਾ ਪਕਾ ਲਿਆ। ਸਰਦਾਰ ਬਘੇਲ ਸਿੰਘ ਦੇ ਮਨ ਵਿਚ ਹੋ ਰਹੀ ਖਿੱਚੋਤਾਣ ਨੂੰ ਭਾਈ ਰਤਨ ਸਿੰਘ ਭੰਗੂ ਨੇ ਆਪਣੇ ਪੰਥ ਪ੍ਰਕਾਸ਼ ਵਿਚ ਬਹੁਤ ਸੁੰਦਰ ਉਲੀਕਿਆ ਹੈ। ਉਹ ਲਿਖਦੇ ਹਨ :—

> '(ਫ਼ੌਜ) ਵੇਖ ਸਿੰਘ ਚਿਤ ਮਤਾ ਮਤਾਯਾ।
> ਅਬ ਖ਼ਬਰ ਕਰਨ ਜਾਊਂ ਪਿਛਲੈ ਦਾਯਾ।
> ਸਿੰਘ ਕਹੈਂਗੈ ਡਰ ਮੁੜ ਆਯਾ।
> ਇਨ ਨੈ ਹੀ ਧੋ ਦੰਗੋ ਉਠਾਯਾ।
> ਉਨ ਕੋ ਖ਼ਬਰ ਆਪ ਹੁਇ ਆਊਗ।
> ਮਾਰ ਕੂਟ ਜਬ ਜੰਗ ਕੀ ਪਾਓਗ।' ॥੩੨॥

(ਪ੍ਰਾਚੀਨ ਪੰਥ ਪ੍ਰਕਾਸ਼)[1]

---

1. ਪੰਨਾ ੧੯੦, ਛਾਪ ਚੌਥੀ, ੧੯੬੨.

ਸੋ ਸਰਦਾਰ ਬਘੇਲ ਸਿੰਘ ਜੀ ਉੱਥੇ ਹੀ ਡਟ ਗਏ। ਗੜਵਾ ਇਕ ਪਾਸੇ ਟਿਕਾ ਦਿੱਤਾ। ਜਦ ਫ਼ੌਜ ਨੇੜੇ ਆਈ ਤਾਂ ਕਿਰਪਾਨ ਦੇ ਵਾਰ ਨਾਲ ਇਕ ਘੋੜ ਸਵਾਰ ਗਿਰਾ ਲਿਆ ਤੇ ਘੋੜੇ ਉੱਤੇ ਆਪ ਸਵਾਰ ਹੋ ਗਏ। ਸਾਹਿਬ ਰਾਇ ਨੇ ਬਘੇਲ ਸਿੰਘ ਨੂੰ ਪਛਾਣ ਲਿਆ ਤੇ ਪੱਟੀ ਦੇ ਹਾਕਮ ਨੂੰ ਗੋਲੀ ਚਲਾਉਣ ਲਈ ਆਖਿਆ। ਗੋਲੀ ਦਾ ਵਾਰ ਤਾਂ ਅਜਾਂਈਂ ਗਿਆ ਪਰ ਗੋਲੀ ਚਲਣ ਦੀ ਆਵਾਜ਼ ਨਾਲ ਸਿੰਘਾਂ ਨੂੰ ਖ਼ਬਰ ਹੋ ਗਈ। ਸਰਦਾਰ ਬਘੇਲ ਸਿੰਘ ਨੇ ਹਾਕਮ ਦੇ ਭਤੀਜੇ ਨੂੰ ਮਾਰ ਮੁਕਾਇਆ। ਇਤਨੇ ਨੂੰ ਪਿੰਡੋਂ ਵੀ ਸਿੰਘ ਪੁੱਜ ਗਏ ਤੇ ਹਾਕਮ ਨੇ ਨੱਸ ਕੇ ਹੀ ਜਾਨ ਬਚਾਣੀ ਠੀਕ ਸਮਝੀ। ਇਸ ਤਰ੍ਹਾਂ ਆਪਣੇ ਕਰਤੱਵ ਨਾਲ ਸਰਦਾਰ ਬਘੇਲ ਸਿੰਘ ਨੇ ਸਿੱਖ ਇਤਿਹਾਸ ਵਿਚ ਇਕ ਨਾ ਮਿਟਣ ਵਾਲੀ ਮਿਸਾਲ ਕਾਇਮ ਕਰ ਦਿੱਤੀ।

○

Page 207

## ੨੪ ਗੁਰਦੁਆਰਿਆਂ ਦੀ ਪਵਿੱਤਰਤਾ ਲਈ

ਸਾਡੀ ਨਿੱਤ ਦੀ ਅਰਦਾਸ ਜਿੱਥੇ ਸਾਡਾ ਪੰਜ-ਮਿੰਟੀ ਇਤਿਹਾਸ ਹੈ, ਉਥੇ ਉਤਸ਼ਾਹ ਦਾ ਇਕ ਨਿਤ ਵੱਗਦਾ ਚਸ਼ਮਾ ਹੈ। ਅਰਦਾਸ ਰਾਹੀਂ ਅਸੀਂ ਰੋਜ਼ ਗੁਰੂਆਂ ਦੇ ਜੀਵਨ ਤੋਂ ਉਤਸ਼ਾਹ ਲੈਂਦੇ ਹਾਂ, ਅਤੇ ਸ਼ਹੀਦਾਂ ਦੇ ਇਤਿਹਾਸ ਤੋਂ ਜੀਵਨ ਗਰਮਾਂਦੇ ਹਾਂ। ਜਿਸ ਕਾਰਣ ਉਨ੍ਹਾਂ ਮਹਾਨ ਪਵਿਤ੍ਰ ਆਤ੍ਮਾਵਾਂ ਨੇ ਬਾਜ਼ੀ ਲਗਾਈ, ਉਹ ਸਾਨੂੰ ਟੁੰਬਦੇ ਰਹਿੰਦੇ ਹਨ ਕਿ ਸਮਾਂ ਆਉਣ ਉੱਤੇ ਅਰਦਾਸ ਵਿਚ ਹਿੱਸਾ ਲੈਣ ਵਾਲਿਆਂ ਵੀ ਸੰਕੋਚ ਨਹੀਂ ਕਰਨਾ। ਅਰਦਾਸ ਵਿਚ ਜਿਥੇ ਸ਼ਹੀਦਾਂ, ਹਠੀਆਂ, ਜਪੀਆਂ, ਤਪੀਆਂ ਦੀ ਲੰਮੀ ਕਥਾ ਹੈ ਉਥੇ ਉਹਨਾਂ ਯੋਧਿਆਂ ਦੀ ਵੀ ਯਾਦ ਹੈ ਜਿਨ੍ਹਾਂ ਗੁਰਦੁਆਰਿਆਂ ਦੀ ਪਵਿੱਤ੍ਰਤਾ ਕਾਇਮ ਰੱਖਣ ਲਈ ਜਾਨ ਦੀ ਬਾਜ਼ੀ ਲਗਾਈ।

ਸਿੱਖ ਧਰਮ ਦਾ ਗੁਰਦੁਆਰਾ ਮੁੱਢ ਤੋਂ ਅੰਗ ਬਣਿਆ ਰਹਿਆ ਹੈ। ਗੁਰਦੁਆਰੇ ਜਿਥੇ ਸਾਨੂੰ ਆਤਮਕ ਸ਼ਾਂਤੀ ਦਿੰਦੇ ਹਨ ਉਥੇ ਸਾਡੇ ਆਰਥਿਕ, ਰਾਜਨੀਤਿਕ ਅਤੇ ਸਮਾਜਿਕ ਮਸਲਿਆਂ ਦਾ ਹੱਲ ਦੱਸਦੇ ਹਨ। ਗੁਰਦੁਆਰੇ ਨਿਰਸੰਦੇਹ ਸਿੱਖੀ ਦਾ ਸੋਮਾ ਹਨ। ਇਹਨਾਂ ਸੋਮਿਆਂ ਨੂੰ ਬੰਦ ਕਰਨ ਲਈ ਹਰ ਜਾਬਰ ਤੇ ਵਿਰੋਧੀ ਨੇ ਵਾਹ ਲਗਾ-ਇਆ ਹੈ। ਹਰਿਮੰਦਰ ਸਾਹਿਬ ਸੋਮਿਆਂ ਦਾ ਵੀ ਸੋਮਾ ਹੈ। ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਹੀ ਇਸ ਦੀ ਕੇਂਦਰੀ ਮਹਾਨਤਾ ਕਾਇਮ ਹੋ ਗਈ ਸੀ ਤੇ ਗੁਰੂ ਸਾਹਿਬਾਂ ਵੇਲੇ ਹੀ ਵਿਰੋਧੀਆਂ ਵਲੋਂ ਇਹ ਯਤਨ ਅਰੰਭ ਹੋ ਗਏ ਸਨ ਕਿ ਇਸ ਸੋਮੇ ਨੂੰ ਬੰਦ ਕੀਤਾ ਜਾਏ। ਸੁਲਹੀ ਖ਼ਾਨ, ਸੁਲਬੀ ਖ਼ਾਨ, ਬੀਰਬਲ ਤੇ ਫਿਰ ਜਹਾਂਗੀਰ ਦੇ ਭੇਜੇ ਮੁਰਤਜ਼ਾ ਖ਼ਾਨ ਦੇ ਹੱਲੇ, ਇਸੇ ਕਾਰਣ ਹੁੰਦੇ ਰਹੇ ਕਿ ਇਹ ਸੋਮਾ ਕਿਸੇ ਤਰ੍ਹਾਂ ਬੰਦ ਹੋ ਜਾਏ ਜਾਂ ਮੁੱਕ ਜਾਏ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਪਿਛੋਂ ਤਾਂ ਮੁਗ਼ਲਾਂ ਨੇ ਆਪਣੇ ਪ੍ਰੋਗਰਾਮ ਵਿਚ ਅੰਮ੍ਰਿਤਸਰ ਨੂੰ ਪੂਰਨਾ ਤੇ ਹਰਿਮੰਦਰ ਸਾਹਿਬ ਨੂੰ ਤੋੜਨਾ ਵੀ ਸ਼ਾਮਲ ਕਰ ਲਿਆ। ਸਿੱਖ ਵੀ ਤੱਤਪਰ ਹੋ ਗਏ। ਉਹਨਾਂ ਡੱਟ ਕੇ ਹਰ ਹੱਲੇ ਦਾ ਟਾਕਰਾ ਕੀਤਾ। ਅਠਾਰ੍ਹਵੀਂ ਸਦੀ ਦੇ ਪਹਿਲੇ ਚਾਰ ਦਹਾਕਿਆਂ ਦਾ ਇਤਿਹਾਸ ਹਰਿ-ਮੰਦਰ ਸਾਹਿਬ ਦੇ ਗਿਰਦ ਘੁੰਮਦਾ ਇਤਿਹਾਸ ਹੈ। ਫਿਰ ਸਿੱਖ ਰਾਜ ਪਿਛੋਂ ਜਦ ਗੁਰ-ਦੁਆਰਿਆਂ ਵਿਚ ਪ੍ਰਬੰਧਕ ਮਹੰਤਾਂ ਨੇ ਕੁਰੀਤੀਆਂ ਦੀ ਅਤਿ ਕਰ ਦਿੱਤੀ ਤਾਂ ਫਿਰ

ਗੁਰਦੁਆਰਿਆਂ ਦੀ ਪਵਿਤ੍ਰਤਾ ਕਾਇਮ ਰੱਖਣ ਦੀ ਆਵਾਜ਼ ਉਠੀ। ਵੀਹਵੀਂ ਸਦੀ ਦੇ ਦੂਜੇ ਦਹਾਕੇ ਵਿਚ ਤਾਂ ਇਹ ਆਵਾਜ਼ ਇਤਨਾ ਜ਼ੋਰ ਪਕੜ ਗਈ ਕਿ ਇਸ ਅਵਾਜ਼ ਦੇ ਪਿੱਛੇ ਸੈਂਕੜੇ ਸ਼ਹੀਦ ਹੋਏ, ਹਜ਼ਾਰਾਂ ਨੇ ਡਾਂਗਾਂ ਖਾਧੀਆਂ, ਅਣਗਿਣਤ ਸਿੱਖਾਂ ਨੇ ਤਸੀਹੇ ਝੱਲੇ ਅਤੇ ਜੇਹਲ ਯਾਤਰਾ ਕੀਤੀ। ਪਰ ਗੁਰਦੁਆਰਿਆਂ ਦੀ ਪਵਿੱਤ੍ਰਤਾ ਕਾਇਮ ਕਰਕੇ ਹੀ ਸਾਹ ਲਿਆ। ਅੰਗਰੇਜ਼ ਰਾਜ ਦੇ ਕਰਮਚਾਰੀਆਂ ਨੇ ਸਮਝ ਲਿਆ ਕਿ ਸਿੱਖਾਂ ਦੀ ਇਸ ਰਗ ਨੂੰ ਛੇੜਕੇ ਉਹ ਸੁਖੀ ਨਹੀਂ ਰਹਿ ਸਕਦੇ।

ਹਿੰਦੁਸਤਾਨ ਦੇ ਬਟਵਾਰੇ ਉਪਰੰਤ ਜਦ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਮੋਰਚੇ ਵੇਲੇ ਕਾਂਗਰਸ ਹਕੂਮਤ ਨੇ ੪ ਜੁਲਾਈ, ੧੯੫੫ ਈ: ਨੂੰ ਅੰਮ੍ਰਿਤਸਰ ਤੇ ਹਰਿਮੰਦਰ ਸਾਹਿਬ ਦੀ ਪਵਿੱਤ੍ਰਤਾ ਭੰਗ ਕੀਤੀ ਤਾਂ ਐਸਾ ਜੋਸ਼ ਵਧਿਆ ਜਿਸ ਨੂੰ ਦੇਖ ਕੇ ਹਕੂਮਤ ਨੂੰ ਝੁਕਣਾ ਪਿਆ।

ਇਕ ਇਤਿਹਾਸਕਾਰ ਦਾ ਕਥਨ ਹੈ ਕਿ 'ਜੇ ਗੁਰਦਵਾਰੇ ਦੀ ਕੰਧ ਢਾਹੀ ਜਾਏ ਤਾਂ ਸਿਖ ਭਾਵੇਂ ਆਪਸ ਵਿਚ ਕਿੰਨੇ ਹੀ ਵਿਰੋਧੀ ਹੋਣ ਇਕ ਥਾਂ ਤੇ ਇਕੱਠੇ ਹੋ ਜਾਣਗੇ,' ਸਿੱਖਾਂ ਦਾ ਗੁਰਦੁਆਰਿਆਂ ਲਈ ਸਤਿਕਾਰ ਤੇ ਉਸ ਦੀ ਪਵਿੱਤ੍ਰਤਾ ਲਈ ਜੂਝਨ ਦਾ ਚਾਅ ਇਹ ਕਥਨ ਪ੍ਰਗਟ ਕਰਦਾ ਹੈ। ਗੁਰਦੁਆਰਿਆਂ ਨੂੰ ਸੁਤੰਤਰ ਤੇ ਪਵਿੱਤਰ ਰੱਖਣਾ ਸਿੱਖ ਆਪਣਾ ਧਰਮ ਸਮਝਦੇ ਹਨ। ਅਸੀਂ ਜਿਹਨਾਂ ਸੂਰਬੀਰਾਂ ਦਾ ਜ਼ਿਕਰ ਕਰਨਾ ਹੈ ਉਹਨਾਂ ਵੀ ਗੁਰਦੁਆਰਿਆਂ ਦੀ ਪਵਿੱਤਰਤਾ ਲਈ ਹੀ ਜਾਨ ਦੀ ਬਾਜ਼ੀ ਲਗਾਈ ਤੇ ਦੋਸ਼ੀਆਂ ਨੂੰ ਸਜ਼ਾ ਦਿੱਤੀ ਸੀ।

੧੭੩੯ ਈਸਵੀ ਦਾ ਅੰਤਲਾ ਸਮਾਂ ਸੀ। ਭਾਈ ਮਨੀ ਸਿੰਘ ਜੀ ਨੂੰ ਜ਼ਕਰੀਆ ਖ਼ਾਨ ਨੇ ਲਾਹੌਰ ਗ੍ਰਿਫਤਾਰ ਕਰ ਕੇ ਲੈ ਆਂਦਾ ਤੇ ਬੰਦ ਬੰਦ ਕਟ ਕੇ ਸ਼ਹੀਦ ਕੀਤਾ। ਸਿੱਖਾਂ ਵਿਚ ਰੋਸ਼ ਵਧਿਆ ਪਰ ਜ਼ਕਰੀਆ ਖ਼ਾਨ ਨੇ ਜ਼ੁਲਮ ਹੋਰ ਤੇਜ਼ ਕਰ ਦਿੱਤੇ। ਉਸ ਦੇ ਕੰਨਾਂ ਵਿਚ ਨਾਦਰਸ਼ਾਹ ਦੇ ਕਹੇ ਹੋਏ ਸ਼ਬਦ 'ਅਜ਼ੀਂ ਕੌਮ ਬੂਏ ਬਾਦਸ਼ਾਹੀ ਮੇ ਆਇਦ' (ਇਸ ਕੌਮ ਕੋਲੋਂ ਬਾਦਸ਼ਾਹੀ ਦੀ ਬੂ ਆਉਂਦੀ ਹੈ) ਗੂੰਜ ਰਹੇ ਸਨ। ਜ਼ਕਰੀਆ ਖ਼ਾਨ 'ਸ਼ਹਿਨਸ਼ਾਹ ਖੁਦੀ ਕੋ ਭਾਖਤ' ਵਾਲੀ ਕੌਮ ਨੂੰ ਮਾਰ ਮੁਕਾਣਾ ਚਾਹੁੰਦਾ ਸੀ। ਇਸੇ ਲਈ ਉਸ ਨੇ 'ਗਰੰਥ' (ਪੁਸਤਕ) ਨੂੰ ਗਰੰਥ ਕਹਿਣ ਦੀ ਮਨਾਹੀ ਕਰ ਦਿੱਤੀ। 'ਗਰੰਥ' ਨੂੰ ਹੁਕਮਨ ਪੋਥੀ ਕਹਿਣ ਦਾ ਐਲਾਨ ਕੀਤਾ, ਕਿਉਂ ਜੋ 'ਗਰੰਥ' ਆਖਿਆਂ ਗੁਰੂ ਗਰੰਥ ਦਾ ਸਤਿਕਾਰ ਵੱਧਦਾ ਸੀ ਤੇ ਸਿੱਖਾਂ ਵਿਚ ਜਜ਼ਬਾ ਵੱਧਦਾ ਸੀ। 'ਗੁੜ' ਨੂੰ 'ਗੁੜ' ਨਾ ਕਿਹਾ ਜਾਏ ਦਾ ਫ਼ਰਮਾਨ ਜਾਰੀ ਕੀਤਾ। ਗੁੜ ਨੂੰ ਰੋੜੀ ਕਿਹਾ ਜਾਏ ਕਿਉਂ ਜੋ ਗੁੜ ਆਖਿਆਂ ਗੁਰੂ ਯਾਦ ਆਉਂਦਾ ਹੈ। ਇਸ ਤਰ੍ਹਾਂ ਦੇ ਕਈ ਹੋਰ ਫ਼ਰਮਾਨ ਜਾਰੀ ਕੀਤੇ। ਭਾਈ ਰਤਨ ਸਿੰਘ ਜੀ ਭੰਗੂ ਲਿਖਦੇ ਹਨ :—

'ਨਵਾਬ ਸੁ ਖ਼ਾਨ ਬਹਾਦ੍ਰੈ ਸਿੰਘਨ ਪਰ ਕੀਯੋ ਜੋਰ।
ਮੁਲਖੈਯਨ ਬੁਲਾਇਕੈ ਇਮੋ ਲਿਖਯੋ ਵਿਚ ਲਾਹੌਰ।

Page 209

ਜੋ ਸਿੰਘਨ ਕੋ ਕੋਊ ਲੁਕਾਵੈ ।
ਸੋ ਵਹਿ ਆਪਣੀ ਜਾਨ ਗਵਾਵੈ ।
ਆਏ ਸਿੰਘ ਬਤਾਵੈ ਨਾਹੀ ।
ਵੈ ਭੀ ਆਪਣੀ ਜਿੰਦ ਗਵਾਹੀ ।
ਜੋ ਸਿੰਘਨ ਕੋ ਦੇਵੈ ਨਾਜ ।
ਮੁਸਲਮਾਨ ਕਰੋ ਤਿਸ ਕਾਜ ।'

ਸਿੱਖਾਂ ਦੇ ਸਿਰਾਂ ਦਾ ਮੁੱਲ ਫਿਰ ਵੱਧਣ ਲੱਗਾ । ਸ਼ਹੀਦੀ ਸਾਕਿਆਂ ਦਾ ਫਿਰ ਆਰੰਭ ਹੋਇਆ । ਜ਼ਕਰੀਆ ਖ਼ਾਨ ਨੇ ਅੰਮ੍ਰਿਤਸਰ ਦੀ ਮਹੱਤਤਾ ਨੂੰ ਸਮਝਦੇ ਹੋਏ ਪਵਿੱਤਰ ਸਰੋਵਰ ਨੂੰ ਪੂਰਨ ਦਾ ਨਿਸਚਾ ਕੀਤਾ । ਹਰਿਮੰਦਰ ਸਾਹਿਬ ਦੀ ਪਵਿੱਤ੍ਰਤਾ ਭੰਗ ਕਰਨ ਲਈ ਉਸ ਮੰਡਿਆਲੀ ਦੇ ਚੋਧਰੀ ਮੁਸਾਲੁੱਲ ਖਾਨ ਨੂੰ ਨਿਯਤ ਕੀਤਾ । ਕਈ ਹੋਰ ਮੁਕੱਦਮਾਂ ਅਤੇ ਚੌਧਰੀਆਂ ਨੇ ਸਿੱਖਾਂ ਵਿਰੁੱਧ ਦਿਲੀ ਭੜਾਸ ਕੱਢੀ । ਛੀਨੇ ਦੇ ਚੌਧਰੀ ਕਰਮੇ, ਤਲਵੰਡੀ ਦੇ ਰਾਮਾ ਰੰਧਾਵੇ ਅਤੇ ਨੌਸ਼ਹਿਰਾ ਢਿਲਵਾਂ ਦੇ ਸਾਹਿਬ ਰਾਇ ਸੰਧੂ ਨੇ ਸਿੱਖਾਂ ਨੂੰ ਢੂੰਡ ਢੂੰਡ ਕੇ ਸ਼ਹੀਦ ਕੀਤਾ । ਸ਼ਹੀਦ ਸਿੱਖਾਂ ਦੇ ਗੱਡੇ ਭਰ ਭਰ ਕੇ ਲਾਹੌਰ ਭੇਜੇ ਗਏ । ਪੰਜਾਬ ਦੀ ਐਸੀ ਦਸ਼ਾ ਕਰ ਦਿੱਤੀ ਗਈ ਕਿ ਸਿੱਖ ਦਾ ਸਿੱਖੀ ਬਾਣੇ ਵਿਚ ਰਹਿਣਾ ਅਸੰਭਵ ਬਣਾ ਦਿੱਤਾ । ਲੱਖੀ ਜੰਗਲ ਤੇ ਬੀਕਾਨੇਰ ਦੇ ਰੇਗਸਤਾਨਾਂ ਵਿਚ ਸਿੱਖਾਂ ਠਾਹਰਾਂ ਬਣਾਈਆਂ । ਪਿੰਡਾਂ ਦੇ ਪਿੰਡ ਮੁਗ਼ਲਾਂ ਦੀਆਂ ਫ਼ੌਜਾਂ ਨੇ ਉਜਾੜ ਦਿੱਤੇ ।

'ਗ੍ਰਾਮ ਛੋਡ ਜੋ ਉਜਾੜਨ ਰਹੈਂ ।
ਗਿਰਦੇ ਗ੍ਰਾਮ ਉਜਾੜਨ ਚਹੈਂ ।
ਤਬ ਸਿੰਘਨ ਕੋ ਭਯੋ ਤਰਾਸ ।
ਸਿੰਘ ਵਤਨੋ ਛੋਡਿਯੋ ਵਾਸ ।
ਕੋਊ ਜੰਗਲ ਦਖਨ ਰੁੱਕੇ ।
ਕੋਊ ਪੂਰਬ ਪਹਾੜਨ ਲੁਕੇ ।' (ਪੰਥ ਪ੍ਰਕਾਸ)

ਐਲਾਨ ਇਹ ਕੀਤਾ ਸੀ ਕਿ :

'ਸਿਰ ਪਰ ਹੋਵੈਂ ਜਿਸ ਕੇ ਕੇਸ ।
ਰਹਣ ਨ ਦੇਨੋ ਆਪਨੇ ਦੇਸ ।'

ਪੰਜਾਬ ਵਿਚ ਖੁਸ਼ੀ ਦੇ ਸ਼ਾਦੀਆਨੇ ਵਜਾਏ ਗਏ ਕਿ ਸਿੱਖਾਂ ਦਾ ਖੁਰਾ-ਖੋਜ ਮਿੱਟਾ ਦਿੱਤਾ ਗਿਆ ਹੈ । ਜੂਨ ੧੭੪੦ ਈ: ਨੂੰ ਮਸੇ ਰੰਘੜ ਨੇ ਹਰਿਮੰਦਰ ਸਾਹਿਬ ਵਿਚ ਐਸ਼ ਇਸ਼ਰਤ ਦੀਆਂ ਮਜਲਸਾਂ ਲਗਾਉਣੀਆਂ ਅਰੰਭ ਕਰ ਦਿੱਤੀਆਂ । ਦਿਨ ਦਿਹਾੜੇ ਨਾਚੀਆਂ ਦੇ ਨਾਚ ਹੋਣ ਲੱਗੇ ।

ਉਸੇ ਮਹੀਨੇ ਭਾਈ ਬੁਲਾਕਾ ਸਿੰਘ ਜੀ ਨਾਮ ਦਾ ਸਿੰਘ ਜੈਪੁਰ ਪੁੱਜਾ । ਉਹ ਜਥੇਦਾਰ ਬੁੱਢਾ ਸਿੰਘ ਜੀ ਦੇ ਜਥੇ ਵਿਚ ਜਾ ਕੇ ਟਿਕਿਆ । ਪੰਜਾਬ ਤੋਂ ਆਇਆ ਸਿੰਘ ਜਾਣ ਕੇ ਉਸ ਜੱਥੇ ਦੇ ਇਕ ਰੁਕਨ ਭਾਈ ਮਹਿਤਾਬ ਸਿੰਘ ਜੀ ਨੇ ਪੰਜਾਬ ਅਤੇ

ਗੁਰਧਾਮਾਂ ਦਾ ਹਾਲ ਪੁੱਛਿਆ । ਪਹਿਲਾਂ ਤਾਂ ਭਾਈ ਜੀ ਝਿਜਕੇ, ਫਿਰ ਭਾਈ ਬੁਲਾਕਾ ਸਿੰਘ ਜੀ ਬੋਲੇ :

'ਸਿੰਘ ਕਹਯੋ ਪੂਛ ਨ ਬਾਤ । ਜਿਮ ਤੁਰਕਨ ਨੇ ਕੀਨੋ ਘਾਤ ।
ਮੁਖੋਂ ਕਹੋਂ ਮੁਖ ਫਟਤਾ ਜਾਵੇ । ਕੰਨੋਂ ਸੁਨੋ ਤੋ ਕੰਨ ਦੁਖਾਵੈਂ ।'

ਜਿਗਰਾ ਕਰ ਕੇ ਸਿੰਘ ਸਾਹਿਬ ਨੇ ਸੁਣਾਇਆ ਕਿ ਪੰਜਾਬ ਵਿਚ ਸਿੱਖਾਂ ਦਾ ਰਹਿਣਾ ਕਠਿਨ ਹੋ ਗਿਆ ਹੈ । ਅੰਮ੍ਰਿਤਸਰ ਤੇ ਹਰਿਮੰਦਰ ਸਾਹਿਬ ਦੀ ਬੇਅਦਬੀ ਦੀ ਅਤਿ ਹੋ ਗਈ ਹੈ । ਮੱਸਾ ਰੰਗੜ ਨਾਮੀ ਇਕ ਚੌਧਰੀ ਨੀਚਤਾ ਭਰੇ ਕਰਮ ਹਰਿਮੰਦਰ ਸਾਹਿਬ ਵਿਚ ਕਰ ਰਿਹਾ ਹੈ :

ਕੀਯੋ ਉਪਦ੍ਰਵ ਤੁਰਕ ਬਡ ਅੰਮ੍ਰਿਤਸਰ ਗੁਰਦਵਾਰ ।
ਹਰਿਮੰਦਰ ਮੈਂ ਕੰਚਨੀ ਰਖੇ ਤੁਰਕਨ ਕੋ ਸਰਦਾਰ ।੧੫।

(ਪ੍ਰਾਚੀਨ ਪੰਥ ਪ੍ਰਕਾਸ਼)

ਗਿਆਨੀ ਗਿਆਨ ਸਿੰਘ ਜੀ ਉਸੇ ਨੂੰ ਵਿਸਥਾਰ ਨਾਲ ਲਿਖਦੇ ਹਨ :

'ਮੱਸਾ ਨਾਮ ਰੰਗੜ ਗੁਰੂ ਕੇ ਹਰਿਮੰਦਰ ਮੈਂ,
ਬੈਠਤ ਪਲੰਘ ਪੁਰ ਸਭਾ ਨਿਜ ਲਾਇ ਹੈ ।
ਦਿਨ ਕੋ ਤੋ ਕਰਾਵੈ ਤਹਾਂ, ਕੰਚਨੀ ਕੋ ਨਾਚ ਨਿਤ,
ਸੋਵਤ ਨਿਸਾ ਕੋ ਸੰਗ ਬੇਸਵਾ ਰਖਾਇ ਹੈ ।
ਉਡਤ ਸ਼ਰਾਬ ਤੈ ਕੁਬਾਬ ਸਭਾ ਤੁਰਕਨ ਮੈਂ,
ਪੀਵਤੇ ਹੁਕੇ ਵਹਿ ਥੁਕੈ ਮਨ ਭਾਇ ਹੈ ।'

ਇਹ ਸੁਣਦੇ ਸਾਰ ਹੀ ਭਾਈ ਮਹਿਤਾਬ ਸਿੰਘ ਜੀ—

'ਬੋਲਯੋ, ਤੁਮ ਹਾਲ ਯਹਿ ਦੇਖਨੈ ਸੇ ਜਰਯੋ, ਹਾਇ,
ਮਾਰਯੋ ਕਯੋ ਨਸਾਇ ਆਏ ਜੀਵਤਾ ਤਜਾਇ ਹੈ ।'

ਭਾਈ ਬੁਲਾਕਾ ਸਿੰਘ ਜੀ ਨੇ ਸਗੋਂ ਉਲਟੀ ਗੱਲ ਪਲਟਾ ਕੇ ਆਖੀ—

'ਤੁਮ ਮਰਨੇ ਤੇ ਨਠ ਨਹ ਆਏ ? ਉਨ ਕੋ ਕਾਹੇ ਦੇਤ ਉਲਾਂਭਾ ।
ਤੁਮ ਤਜ ਤੁਰਕਣ ਪ੍ਰਾਨ ਬਚਏ । ਤੁਮਰੇ ਜੈਸੇ ਸਭ ਉਇ ਭਏ ।
ਮਰਨੋਂ ਡਰ ਕੇ ਸਭ ਨਠ ਗਏ । ਊਹਾਂ ਸਿੰਘ ਕੋ ਦ੍ਰਿਸ਼ਟ ਨ ਪਏ ।
ਊਹਾਂ ਸਿੰਘ ਕੋ ਸੁਨੀਅਤ ਨਾਹੀ । ਕਰਤ ਮਸਖਰੀ ਸਿੰਘਨ ਤਾਈ ।'

ਨਵਾਬ ਨੇ ਇਹ ਗੱਲ ਸਾਰੇ ਪਾਸੇ ਪਹੁੰਚਾ ਦਿੱਤੀ ਹੈ ਕਿ ਉਹ ਸਿੰਘ ਖ਼ਤਮ ਹੋ ਗਏ ਹਨ ਜੋ ਹੱਸ ਹੱਸ ਸ਼ਹੀਦੀਆਂ ਪ੍ਰਾਪਤ ਕਰਦੇ ਸਨ । ਉਹ ਸਿੱਖ ਹੁਣ ਨਹੀਂ ਰਹੇ ਜੋ ਅਣਖ ਲਈ ਲੜ ਮਰਦੇ ਸਨ । ਇਹ ਸਿੱਖ ਕੇਵਲ ਬਹਿਰੂਪ ਦੇ ਸਿੱਖ ਹਨ । ਜਿਵੇਂ ਤੁਸੀਂ ਜਾਨ ਬਚਾ ਕੇ ਇਥੇ ਤੁਰ ਆਏ ਹੋ ਇਵੇਂ ਜੋ ਪੰਜਾਬ ਵਿਚ ਰਹਿ ਗਏ ਹਨ, ਲੁਕ ਛਿਪ ਕੇ ਗੁਜ਼ਾਰਾ ਕਰ ਰਹੇ ਹਨ—

'ਜਾਨ ਤੈ ਬਚਾਈ ਜਿਮ ਦੇਸ ਤਜ ਆਯੋ ਧਾਈ,
ਤੈਸੇ ਹਮ ਤੁਮ ਸਮ ਔਰ ਨ ਰਹਾਏ ਹੈਂ।'

ਉਹ ਸਿੱਖ ਨਹੀਂ ਲੱਭਦੇ—

'ਜੰਗ ਜੋ ਮਚਾਵਤੇ ਥੇ, ਲੂਟ ਕੂਟ ਖਾਵਤੇ ਥੇ।
ਤੁਰਕਨ ਕੋ ਘਾਵਤੇ ਥੇ, ਸਿੰਘ ਸੋ ਸਿਧਾਵਤੇ।
ਜਪਤੇ ਅਕਾਲ ਜੋ, ਅਕਾਲ ਸਿੰਘ ਸੂਰੇ ਪੂਰੇ।
ਹਠੀ, ਤਪੀ, ਸਤੀ, ਜੰਗ ਖ਼ੁਸ਼ੀ ਹੈ ਮਚਾਵਤੇ।
ਲੇਵਤੇ ਸ਼ਹੀਦੀ, ਜਮ ਜਾਲ ਤੇ ਰਸੀਦੀ,
ਅਰਿ ਮਾਰਤੇ ਤਗੀਦੀ, ਕਰਯੋ ਤੋ ਰਹੇ ਜਾਵਤੇ।
ਸੁਧਾ ਛਕ ਕੀਓ ਖ੍ਰਾਰੇ, ਆਏ ਛੋਡ-ਗੁਰਦੁਆਰੇ,
ਫਿਰਤ ਲੁਕਤ ਸਾਰੇ, ਜਾਨ ਕੋ ਬਚਾਵਤੇ।'

ਇਹ ਬੋਲੀ ਭਾਈ ਮਹਿਤਾਬ ਸਿੰਘ ਜੀ ਨੂੰ ਗੋਲੀ ਵਾਂਗ ਲੱਗੀ। ਬਿੱਛੂ ਵਾਂਗ ਭਾਈ ਬੁਲਾਕਾ ਸਿੰਘ ਜੀ ਦੀਆਂ ਗੱਲਾਂ ਨੇ ਡੱਸਿਆ ਅਤੇ ਉਨ੍ਹਾਂ ਉਥੇ ਹੀ ਕਿਰਪਾਨ ਧੂਹ ਲਈ ਤੇ 'ਅਕਾਲ ਅਕਾਲ' ਦੇ ਜੈਕਾਰੇ ਗਜਾਏ।

ਦੋਹਰਾ :

'ਯਹ ਸੁਨ ਸਿੰਘ ਜੀ ਚਿਪ ਲਗੀ ਜਨ ਕਰ ਬਿਛੂ ਡਾਂਕ।
ਤਨ ਮਨ ਅਚਬੀ ਬਹੁ ਲਗੀ ਚਿਤ ਧਾਰਯੋ ਮਨ ਨਿਸਾਂਕ' ।੨੩।

ਜਿਵੇਂ ਮਹਿਤਾਬੀ ਨੂੰ ਅੱਗ ਦਿਓ ਤਾਂ ਉਹ ਭੜਕ ਉਠਦੀ ਹੈ ਤਿਵੇਂ ਹੀ ਭਾਈ ਮਹਿਤਾਬ ਸਿੰਘ ਜੀ ਨੂੰ ਸਿੰਘਾਂ ਦੀ ਬੋਲੀ ਨੇ ਭੜਕਾ ਦਿੱਤਾ। ਭਾਈ ਸੁਖਾ ਸਿੰਘ ਜੀ ਨੇ ਵੀ ਨਾਲ ਜਾਣ ਦਾ ਚਾਅ ਪ੍ਰਗਟ ਕੀਤਾ ਅਤੇ ਕਿਹਾ :

ਜੇਕਰ ਸੀਸ ਲਗੇ ਗੁਹ ਅਰਥ।
ਧੰਨ ਜਨਮ ਧੰਨ ਮਰਣ ਸਮਰਥ।

ਅਣਖ ਨੂੰ ਵੰਗਾਰ ਪੈ ਜਾਏ ਤਾਂ ਕੋਈ ਵਿਰਲਾ ਹੀ ਟਿਕਦਾ ਹੈ। ਦੋਵੇਂ ਯੋਧੇ ਖਾਲਸੇ ਦੀ ਅਸ਼ੀਰਵਾਦ ਲੈ ਕੇ ਪੰਜਾਬ ਵੱਲ ਚਲ ਪਏ। ਗਰਮੀ ਕਹਿਰ ਦੀ ਸੀ, ਹਾੜ ਤਪ ਰਿਹਾ ਸੀ। ਅਰਦਾਸ ਇਹ ਕਰਦੇ ਜਾ ਰਹੇ ਸਨ :

ਕ੍ਰਿਪਾ ਕਰੋ, ਸਤਿਗੁਰੂ ਕੁਈ ਬਾਤ ਬਨਾਉ।
ਜਾਇ ਮਸੈ ਕੋ ਸਿਰ ਕਟੈ, ਨਹਿ ਰਸਤੇ ਹੁਇ ਅਟਕਾਉ।

ਅੰਮ੍ਰਿਤਸਰ ਲਾਗੇ ਪੁੱਜ ਕੇ ਦੋਵੇਂ ਵਿਉਂਤ ਬਣਾਉਣ ਲੱਗੇ ਕਿ ਕਿਸ ਤਰ੍ਹਾਂ ਦਰਬਾਰ ਸਾਹਿਬ ਪੁੱਜਿਆ ਜਾਏ ਤੇ ਦੋਖੀ ਨੂੰ ਥਾਂ ਸਿਰ ਸਜ਼ਾ ਦਿੱਤੀ ਜਾਏ। ਗੁਰੂ ਸੂਰਾ ਉਹਨਾਂ ਦੀ ਪਿੱਠ ਤੇ ਸੀ। ਉਹਨਾਂ ਨੇ ਦੋ ਥੈਲੀਆਂ ਠੀਕਰੀਆਂ ਦੀਆਂ ਭਰ ਲਈਆਂ ਤ ਮੂੰਹ ਢੱਕ ਲਏ। ਗੁਰੂ ਨੇ ਐਸੀ ਬਿਧ ਬਣਾਈ ਕਿ ਹਨੇਰੀ ਚਲ ਪਈ ਤੇ ਉਹ ਘੋੜੇ

ਸਰਪਟ ਦੁੜਾ ਕੇ ਅੰਮ੍ਰਿਤਸਰ ਵੱਲ ਚਲ ਪਏ। ਉਹ ਇੰਝ ਜਾਪਣ ਕਿ ਕਰ ਭਰਨ ਚਲੇ ਹਨ। ਅਰਦਾਸ ਕੀਤੀ ਕਿ ਹੇ ਮਾਲਕ, ਸੇਵਕਾਂ ਦੀ ਲਾਜ ਰੱਖਣੀ।

'ਸੋਈ ਸਤਿਗੁਰ ਬਿਧ ਬਨਾਈ।
ਸਿਖਰ ਦੁਪੈਹਰੀ ਮੈਂ ਬਣ ਆਈ।
ਵਗੀ ਪਵਨ ਬਹੁ ਘਟਾ ਉਡਾਨਾ।
ਇਸ ਕਰ ਲੀਨੋ ਮੁਖ ਛਿਪਾਨਾ'। ੩੦।

ਦੋਵੇਂ ਨੱਸਦੇ ਨੱਸਦੇ ਜਾ ਰਹੇ ਸਨ। ਕੋਈ ਵੀ ਪਛਾਣ ਨਾ ਸਕਿਆ। ਘੋੜਿਆਂ ਉਤੇ ਚੜ੍ਹੇ ਹੋਏ ਹੀ ਪ੍ਰਕਰਮਾ ਅੰਦਰ ਆ ਗਏ। ਅਰਦਾਸ ਕਰ ਕੇ ਬੇ-ਅਦਬੀ ਦੀ ਭੁੱਲ ਦੀ ਖਿਮਾਂ ਮੰਗੀ। ਧੁੱਪ ਧੂੜ ਕਰ ਕੇ ਸਾਰੇ ਫ਼ੌਜੀ, ਛਾਵੇਂ ਇਕ ਪਾਸੇ ਆਰਾਮ ਕਰ ਰਹੇ ਸਨ। 'ਧੁੱਪ ਲਗੀ ਫ਼ੌਜ ਛਾਵੇਂ ਗਈ।' ਪ੍ਰਾਚੀਨ ਪੰਥ ਪ੍ਰਕਾਸ਼ ਦੇ ਲਿਖਾਰੀ[1] ਨੇ ਲਿਖਿਆ ਹੈ। ਬਗ਼ੈਰ ਰੁਕਾਵਟ ਦਰਸ਼ਨੀ ਡਿਉੜੀ ਤਕ ਪੁੱਜ ਗਏ। ਠੀਕਰੀਆਂ ਨਾਲ ਭਰੀਆਂ ਥੈਲੀਆਂ ਚੁੱਕ ਲਈਆਂ। ਘੋੜਿਆਂ ਨੂੰ ਲਾਚੀ ਬੇਰੀ ਨਾਲ ਬੰਨ੍ਹ ਦਿੱਤਾ ਅਤੇ ਨੇਜ਼ੇ ਦਰਵਾਜ਼ੇ ਨਾਲ ਅਟਕਾ ਦਿੱਤੇ। ਕਿਰਪਾਨਾਂ ਕੋਲ਼ ਹੀ ਰੱਖੀਆਂ, ਉਸੇ ਤਰ੍ਹਾਂ ਬਗ਼ੈਰ ਝਿਜਕ ਦੇ ਹਰਿਮੰਦਰ ਸਾਹਿਬ ਪੁੱਜ ਗਏ। ਭਾਈ ਮਹਿਤਾਬ ਸਿੰਘ ਅਤੇ ਭਾਈ ਸੁਖਾ ਸਿੰਘ ਨੇ ਡਿੱਠਾ :

'ਜਾਇ ਹਰਿਮੰਦਰ ਕੇ ਅੰਦਰ ਨਿਹਾਰਯੋ ਤਿਨੈ,
ਕੰਚਨੀ ਨਾਚਤ ਰਾਗ ਸਾਰੰਗ ਉਚਾਰ ਕੈ।
ਮੁਗਲਯੋਂ ਕੀ ਮਜਲਸ ਨਾਚਤੀ ਭੀ ਨਿਹਾਰ ਰਹੀ,
ਮੱਸਾ ਹੁਕਾ ਪੀਏ ਬੈਠਾ ਮੰਚ ਪੈ ਸੁਧਾਰ ਕੈ।'

ਸਿੰਘ ਜਰ ਨ ਸਕੇ ਪਰ ਨੀਤੀ ਜਾਣ ਕੇ ਚੁੱਪ ਰਹੇ ਤੇ ਅੱਗੇ ਵਧੇ। ਸਾਰੀ ਮਜਲਸ ਉਸੇ ਤਰ੍ਹਾਂ ਆਪਣੀ ਐਸ਼-ਇਸ਼ਰਤ ਵਿਚ ਜੁਟੀ ਰਹੀ। ਮਜਲਸ ਅਤੇ ਕਰਮਚਾਰੀਆਂ ਨੇ ਇਹ ਹੀ ਸਮਝਿਆ ਕਿ ਕੋਈ ਕਰ ਤਾਰਨ ਆਏ ਹਨ। ਜ਼ੋਰ ਦੀਆਂ ਥੈਲੀਆਂ ਸਿੰਘਾਂ ਮੱਸੇ ਅੱਗੇ ਜਾ ਸੁੱਟੀਆਂ ਤਾਂ ਉਸ ਸਮੇਂ :

'ਝੁਕ ਕਰ ਝਾਤਿ ਜਬ ਮੱਸੇ ਪਾਈ,
ਥੈਲੀ ਦਿਸ ਤਬ ਹੀ ਮਤਾਬ ਸਿੰਘ ਵਖਤ ਵਿਚਾਰਯੋ।
ਖੈਂਚ ਤਲਵਾਰ ਮਾਰ ਮੱਸੇ ਕਾ ਉਤਾਰ ਸਿਰ ਡਾਰਯੋ,
ਘੁਮਯਾਰ ਜਿਮ ਬਧਨਾ ਉਤਾਰਯੋ।'

ਭਾਈ ਮਹਿਤਾਬ ਸਿੰਘ ਜੀ ਨੇ ਇਕ ਹੀ ਝਟਕੇ ਨਾਲ ਮੱਸੇ ਦਾ ਸਿਰ ਉਤਾਰ ਲਿਆ ਜਿਵੇਂ ਘੁਮਿਆਰ ਬਰਤਨ ਉਤਾਰਦਾ ਹੈ ਜਾਂ ਜਿਵੇਂ ਵੇਲ ਤੋਂ ਕੱਦੂ ਉਤਾਰਿਆ ਜਾਂਦਾ ਹੈ :

1. ਭਾਈ ਮਹਿਤਾਬ ਸਿੰਘ ਜੀ, ਭਾਈ ਰਤਨ ਸਿੰਘ ਭੰਗੂ ਦੇ ਦਾਦਾ ਜੀ ਸਨ।

'ਮਸ ਕਾ ਇਸ ਸੀਸ ਉਤਾਰਿਓ ।
ਜਦ ਕਰ ਬੋਲੋਂ ਕਦੂਆ ਟਾਰਯੋ ।'[1]

ਮੱਸੇ ਦਾ ਸਿਰ ਚੁੱਕ ਕੇ ਬਾਹਰ ਆਏ । ਉਸ ਦਾ ਸਿਰ ਰਖੇ ਹੋਏ ਨੇਜ਼ੇ ਉਤੇ ਟੰਗ ਲਿਆ । ਫ਼ੌਜਾਂ ਦੇ ਤਿਆਰ ਹੁੰਦੇ ਤਕ ਕਈ ਮੀਲ ਦੂਰ ਚਲੇ ਗਏ । ਮੱਸੇ ਦਾ ਸਿਰ ਸੰਗਤਾਂ ਸਾਹਮਣੇ ਜਾ ਰਖਿਆ ਤੇ ਜੈਕਾਰੇ ਗਜਾਏ ।

'ਸਿੰਘ ਗਏ ਬੀਕਾਨੇਰ ਹੇਰ ਪੰਥ ਥੀਓ ਖੁਸ਼ੀ,
ਬਿਨਾਂ ਦੇਰ ਸਿੰਘਨ ਗਜਾਈ ਫਤੇ ਜਾਇ ਹੈ ।
ਸਭਾ ਕੇ ਮਝਾਰੀ ਬੁੱਢਾ ਸਿੰਘ ਕੇ ਆਗਾਰੀ,
ਸਿਰ ਦੀਓ ਧਰ ਮੱਸੇ ਕਾ ਨਿਹਾਰ ਮੋਦ ਥਾਏ ਹੈ ।'

ਗੁਰਦੁਆਰਿਆਂ ਦੀ ਪਵਿੱਤਰਤਾ ਕਾਇਮ ਰੱਖਣ ਲਈ ਸਿੰਘਾਂ ਐਸਾ ਕਾਰਨਾਮਾ ਕਰ ਦਿਖਾਇਆ ਜਿਸ ਨੂੰ ਪੜ੍ਹ ਕੇ ਅੱਜ ਵੀ ਜਜ਼ਬਾ ਜਾਗਦਾ ਹੈ ਤੇ ਉਸੇ ਜਜ਼ਬੇ ਦਾ ਸਦਕਾ ਸਿੱਖ ਹਰ ਕੁਰਬਾਨੀ ਕਰਨ ਨੂੰ ਤਿਆਰ ਹੋ ਜਾਂਦਾ ਹੈ । ਵਾਹਿਗੁਰੂ ਸਾਡੇ ਵਿਚ ਇਹ ਜਜ਼ਬਾ ਕਾਇਮ ਰਖੇ ਅਤੇ ਅਸੀਂ ਸਦਾ ਗੁਰਧਾਮਾਂ ਦੀ ਪਵਿੱਤਰਤਾ ਲਈ ਤਤਪਰ ਰਹੀਏ ।



1. ਪੰਨਾ ੨੩੮, ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਚੌਥੀ ।

# ੨੫ ਪੰਜ ਫ਼ਰਵਰੀ ਦੀ ਯਾਦ

(ਜਿਸ ਦਿਨ ੩੦,੦੦੦ ਸਿੱਖ ਸ਼ਹੀਦ ਹੋਏ)

ਸਿੱਖ ਇਤਿਹਾਸ ਬਹੁਤ ਕਰ ਕੇ ਸ਼ਹੀਦਾਂ ਦਾ ਇਤਿਹਾਸ ਹੈ। ਇਸ ਇਤਿਹਾਸ ਨੇ ਹਰ ਪ੍ਰਕਾਰ ਦੇ ਸ਼ਹੀਦ ਪੈਦਾ ਕੀਤੇ ਹਨ। ਉਮਰ ਵਿਚ ਸਭ ਤੋਂ ਛੋਟਾ ਸ਼ਹੀਦ ਬਾਬਾ ਫ਼ਤਹਿ ਸਿੰਘ ਜੀ ਇਸ ਕੌਮ ਕੋਲ ਹੈ ਅਤੇ ਸਭ ਤੋਂ ਵਡੇਰੀ ਉਮਰ ਦਾ ਸ਼ਹੀਦ ਬਾਬਾ ਦੀਪ ਸਿੰਘ ਜੀ ਵੀ ਇਸ ਦੇ ਇਤਿਹਾਸ ਦਾ ਚਮਕਦਾ ਸਿਤਾਰਾ ਹੈ। ਉਸ ਵੇਲੇ ਸ਼ਹੀਦ ਕਰਨ ਦੇ ਕੁਲ ਅਠਾਰਾਂ ਤਰੀਕੇ ਸਨ। ਉਹ ਸਾਰੇ ਦੇ ਸਾਰੇ ਤਰੀਕੇ ਸਾਡੇ ਉਤੇ ਵਰਤੇ ਗਏ। ਉਨ੍ਹਾਂ ਢੰਗਾਂ ਵਿਚੋਂ ਕੁਝ ਉਘੇ ਇਹ ਹਨ :

1. ਦੇਗਾਂ ਵਿਚ ਉਬਾਲਣਾ, 2. ਤੱਤੀਆਂ ਤਵੀਆਂ ਉਤੇ ਬਿਠਾਉਣਾ, 3. ਸੰਨ੍ਹੀਆਂ ਨਾਲ ਮਾਸ ਨੋਚਣਾ, 4. ਬੰਦ ਬੰਦ ਕੱਟਣੇ, 5. ਖੋਪਰ ਉਤਾਰਨੇ, 6. ਸਿਰ ਕਲਮ ਕਰ ਦੇਣਾ ਤੇ 7. ਚਰਖੜੀਆਂ ਉਤੇ ਚਾੜ੍ਹਨੇ ਆਦਿ।

ਇਹ ਸਾਰੇ ਹੀ ਤਰੀਕੇ ੧੭੧੬ ਤੋਂ ਲੈ ਕੇ ੧੭੬੩ ਤੱਕ ਵਰਤੇ ਗਏ। ਇਸ ਤਰ੍ਹਾਂ ਦੀਆਂ ਸਿੱਖ ਇਤਿਹਾਸ ਵਿਚ ਹੈਰਾਨ ਕਰਨ ਵਾਲੀਆਂ ਬੇਅੰਤ ਘਟਨਾਵਾਂ ਹਨ। ਸਿੱਖ ਇਤਿਹਾਸ ਵਿਚ ਉਹ ਦਿਨ ਵੀ ਹਨ ਜਦ ਪੰਜ-ਪੰਜ ਸਿੱਖ ਦਸ ਲੱਖ ਨਾਲ ਲੜਦੇ ਸ਼ਹੀਦ ਹੋਏ। ੨੨ ਦਸੰਬਰ, ੧੭੦੪ ਨੂੰ ਹੋਈ ਚਮਕੌਰ ਦੀ ਜੰਗ ਇਸ ਗੱਲ ਦੀ ਗਵਾਹੀ ਭਰਦੀ ਹੈ।

ਇਸ ਦੇ ਉਲਟ ਉਹ ਦਿਨ ਵੀ ਆਏ ਜਦ ਹਜ਼ਾਰਾਂ ਦੀ ਗਿਣਤੀ ਵਿਚ ਇਕ ਹੀ ਦਿਨ ਸਿੱਖ ਸ਼ਹੀਦ ਕੀਤੇ ਗਏ। ੫ ਫ਼ਰਵਰੀ, ੧੭੬੨ ਨੂੰ ਇਕ ਐਸੀ ਹੀ ਘਟਨਾ ਹੋਈ ਹੈ, ਜਿਸ ਦਿਨ ਕਈ ਅੰਦਾਜ਼ਿਆਂ ਅਨੁਸਾਰ ਤੀਹ ਹਜ਼ਾਰ ਸਿੱਖ ਸ਼ਹੀਦ ਕੀਤੇ ਗਏ। ਉਸ ਦਿਨ ਨੂੰ ਅਸੀਂ ਵੱਡੇ ਘਲੂਘਾਰੇ ਦੇ ਨਾਮ ਨਾਲ ਯਾਦ ਕਰਦੇ ਹਾਂ।

ਨਾਦਰ ਨੇ ੧੭੩੯ ਨੂੰ ਦਿੱਲੀ ਦੀ ਸਦੀਆਂ ਤੋਂ ਅਸਥਾਪਤ ਹੋਈ ਪਰ ਖੋਖਲੀ ਹਕੂਮਤ ਨੂੰ ਐਸੀ ਸੱਟ ਮਾਰੀ ਕਿ ਉਹ ਮੁੜ ਆਪਣੇ ਪੈਰਾਂ ਉਤੇ ਖੜੀ ਨਾ ਹੋ ਸਕੀ। ਤਿੰਨ ਤਾਕਤਾਂ ਪੰਜਾਬ ਵਿਚ ਆਪਣੇ ਅਧਿਕਾਰਾਂ ਲਈ ਲੜ ਰਹੀਆਂ ਸਨ। ਮੁਗਲ

ਆਪਣੇ ਖੁਸ ਚੁੱਕੇ ਰੁਹਬ ਨੂੰ ਕਾਇਮ ਕਰਨਾ ਚਾਹੁੰਦੇ ਸਨ। ਅਫ਼ਗਾਨ ਪੰਜਾਬ ਨੂੰ ਆਪਣੇ ਘਰ ਕਾਬਲ ਨਾਲ ਮਿਲਾਉਣਾ ਚਾਹੁੰਦੇ ਸਨ। ਸਿੱਖ ਪੰਜਾਬ ਨੂੰ ਕਿਸੇ ਕੀਮਤ ਉਤੇ ਗ਼ੈਰਾਂ ਦੇ ਹਵਾਲੇ ਨਹੀਂ ਸਨ ਦੇਖਣਾ ਚਾਹੁੰਦੇ। ਇਹ ਤਿਕੋਨੀ ਜੰਗ ਨਾਦਰ ਦੇ ਹਮਲੇ ਨਾਲ ਤੇਜ਼ ਹੋ ਗਈ।

ਨਾਦਰ ਸ਼ਾਹ ਦੇ ਵਾਪਸ ਮੁੜ ਜਾਣ ਉਪਰੰਤ ਸਿੱਖਾਂ ਉਤੇ ਹੋਰ ਸਖ਼ਤੀ ਦਾ ਦੌਰ ਸ਼ੁਰੂ ਹੋਇਆ। ਪਰ ਜਿਉਂ ਜਿਉਂ ਸਿੱਖ ਦਬਾਏ ਜਾਂਦੇ ਉਹ ਤਾਕਤ ਪਕੜਦੇ। ਖ਼ਾਸ ਫ਼ੌਜਾਂ ਨੂੰ ਖ਼ਾਸ ਅਧਿਕਾਰ ਦੇ ਕੇ ਦਿਨ ਰਾਤ ਸਿੱਖਾਂ ਦਾ ਅਮਲੀ ਤੌਰ ਉਤੇ ਸ਼ਿਕਾਰ ਖੇਡਿਆ ਗਿਆ। ਸਿੱਖਾਂ ਦੇ ਸਿਰਾਂ ਦੇ ਮੁੱਲ ਵੀ ਪਾਏ ਗਏ। ਮੁੱਲ ਘੱਟਦਾ ਵੱਧਦਾ ਵੀ ਰਿਹਾ। ਮੁੱਲ ਵੱਧ ਕੇ ੮੦ ਰੁਪਏ ਤਕ ਵੀ ਗਿਆ। ਪਰ ਨਹੀਂ ਜਾਣਦੇ ਦੋਖੀ ਕਿ

**ਜਿਮ ਕਾਟੇ ਤੇ ਫਲੇ ਗੁਲਾਬ।**
**ਤਿਮ ਸਿਖ ਵਾਧੇ ਪਾਏ ਅਜ਼ਾਬ।**

ਛੋਟੇ ਘਲੂਘਾਰੇ ਵਿਚ ਦਸ ਹਜ਼ਾਰ ਸਿੰਘ ਸ਼ਹੀਦ ਹੋਏ ਪਰ ਦੁਨੀਆਂ ਨੇ ਵੇਖਿਆ ਕਿ ਵੈਸਾਖੀ ਵਾਲੇ ਦਿਨ ੧੭੪੮ ਨੂੰ ਸਿੰਘਾਂ ਨੇ ਗੁਰਮਤਾ ਕੀਤਾ ਕਿ ਹਰ ਬਾਹਰੋਂ ਹਮਲਾ ਕਰਨ ਵਾਲੇ ਦਾ ਡੱਟ ਕੇ ਮੁਕਾਬਲਾ ਕੀਤਾ ਜਾਏਗਾ। ਪੰਜਾਬ ਸਿੰਘਾਂ ਦਾ ਹੈ, ਉਹ ਹੀ ਇਸ ਦੇ ਸਰਦਾਰ ਹਨ। ਸਿੱਖਾਂ ਨੂੰ ਸਰੋਤ ਪੈ ਗਈ ਸੀ ਕਿ ਅਹਿਮਦ ਸ਼ਾਹ ਅਬਦਾਲੀ ਪੰਜਾਬ ਉਤੇ ਹਮਲਾ ਕਰਨ ਦੀ ਸੋਚ ਰਿਹਾ ਹੈ।

ਅਹਿਮਦ ਸ਼ਾਹ ਅਫ਼ਗਾਨਾਂ ਦੇ ਇਕ ਕਬੀਲੇ ਸਦਜ਼ਈ ਨਾਲ ਸੰਬੰਧ ਰੱਖਦਾ ਸੀ। ਉਸ ਕਬੀਲੇ ਦੇ ਲੋਕਾਂ ਨੂੰ 'ਅਬਦ-ਅਲੀ' ਕਹਿੰਦੇ ਸਨ, ਜਿਸ ਦਾ ਭਾਵ ਸੀ ਕਿ ਉਹ ਅਲੀ ਦੇ ਖ਼ਾਦਮ ਹਨ। ਉਹ ਹੌਲੀ-ਹੌਲੀ ਅਬਦਾਲੀ ਕਹਿਲਾਣ ਲੱਗ ਪਏ। ਉਹ ਖ਼ਿਆਲਾਂ ਦੇ ਸੁਨੀ ਤੇ ਕਟਰ ਧਰਮੀ ਸਨ।

ਨਾਦਰ ਸ਼ਾਹ ਦੇ ਵਿਰੁੱਧ ਅਫ਼ਗਾਨਾਂ ਨੇ ਬਗ਼ਾਵਤ ਕੀਤੀ। ਅਫ਼ਗਾਨਾਂ ਨੂੰ ਸਖ਼ਤ ਹਾਰ ਹੋਈ ਅਤੇ ਉਨ੍ਹਾਂ ਨੂੰ ਸਖ਼ਤ ਸਜ਼ਾ ਵੀ ਦਿੱਤੀ ਗਈ। ਬਹੁਤ ਅਫ਼ਗਾਨ ਉਸ ਨੇ ਕੈਦੀ ਬਣਾਏ। ਕੈਦ ਕੀਤੇ ਜਾਣ ਵਾਲਿਆਂ ਵਿਚ ਦੋ ਭਰਾ ਜ਼ੁਲਫੀਕਾਰ ਤੇ ਅਹਿਮਦ ਵੀ ਸਨ। ਜ਼ੁਲਫੀਕਾਰ ਤਾਂ ਗਲਜ਼ਈਆਂ ਨਾਲ ਲੜਦਿਆਂ ਮਾਰਿਆ ਗਿਆ ਪਰ ਅਹਿਮਦ ਅਬਦਾਲੀ ਨੇ ਆਪਣੀ ਸੁਘੜਤਾ ਤੇ ਸਿਆਣਪ ਦੁਆਰਾ ਨਾਦਰ ਸ਼ਾਹ ਦਾ ਵਿਸ਼ਵਾਸ ਹਾਸਲ ਕਰ ਲਿਆ। ਨਾਦਰ ਨੇ ਖੁੱਲ੍ਹੇ ਤੌਰ ਉਤੇ ਆਪਣੀਆਂ ਭਾਵਨਾਵਾਂ ਦਾ ਜ਼ਿਕਰ ਕੀਤਾ। ਉਸ ਖੁਲ੍ਹੇ ਦਰਬਾਰ ਵਿਚ ਕਿਹਾ : 'ਈਰਾਨ, ਤੂਰਾਨ ਤੇ ਹਿੰਦ ਵਿਚ ਮੈਨੂੰ ਅਹਿਮਦ ਅਬਦਾਲੀ ਵਰਗਾ ਕੋਈ ਵੀ ਆਦਮੀ ਨਹੀਂ ਮਿਲਿਆ। ਉਸ ਦੇ ਆਚਰਨ ਤੁਲ ਹੋਰ ਕੋਈ ਨਹੀਂ ਹੈ।'

ਨਾਦਰ ਸ਼ਾਹ ਨੂੰ ਜੂਨ ੧੭੪੭ ਵਿਚ ਸਾਜ਼ਸ਼ੀਆਂ ਨੇ ਕਤਲ ਕਰ ਦਿੱਤਾ ਅਤੇ ਅਫ਼ਗਾਨਾਂ ਨੇ ਸਰਬ ਸੰਮਤੀ ਨਾਲ ਅਬਦਾਲੀ ਨੂੰ ਲੀਡਰ ਮੰਨ ਕੇ 'ਦੁਰਾਨੀ ਪਾਤਸ਼ਾਹ' ਦਾ ਖ਼ਿਤਾਬ ਦਿੱਤਾ। ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਤੇ ਹਿੰਦੁਸਤਾਨ ਉਤੇ

ਲਗਾਤਾਰ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਪੰਜਾਬ ਬੇ ਲਗਾਮ ਸੀ ਤੇ ਇਕ ਹੱਲੇ ਦੀ ਹੀ ਮਾਰ ਸੀ। ਸਿੱਖ ਅਜੇ ਤਾਕਤ ਪਕੜ ਹੀ ਰਹੇ ਸਨ।

੧੭੪੮ ਤੋਂ ਲੈ ਕੇ ੧੭੬੧ ਤਕ ਪੰਜ ਹਮਲੇ ਉਸ ਹਿੰਦੁਸਤਾਨ ਉਤੇ ਕੀਤੇ। ਪੰਜਵਾਂ ਹਮਲਾ ਨਿਰੋਲ ਮਰਹੱਟਿਆਂ ਦੇ ਵਿਰੁੱਧ ਸੀ। ਮਰਹੱਟੇ ਦਿੱਲੀ ਦੇ ਪੂਰਨ ਤੌਰ ਉਤੇ ਮਾਲਕ ਬਣ ਬੈਠੇ ਸਨ ਤੇ ਪੰਜਾਬ ਨੂੰ ਕਬਜ਼ੇ ਵਿਚ ਲਿਆਉਣ ਦੀ ਸੋਚ ਰਹੇ ਸਨ। ਅਬਦਾਲੀ ਨੇ ਪਾਨੀਪਤ ਦੀ ਤੀਜੀ ਜੰਗ ਵਿਚ ਮਰਹੱਟਿਆਂ ਨੂੰ ਤਗੜੀ ਹਾਰ ਦਿੱਤੀ। ੧੩ ਜਨਵਰੀ ੧੭੬੧ ਨੂੰ ਮਰਹੱਟਿਆਂ ਨੂੰ ਹਰਾਉਣ ਉਪਰਤ ਉਹ ਮਾਰਚ ਦੇ ਮਹੀਨੇ ਵਾਪਸ ਮੁੜ ਰਿਹਾ ਸੀ ਤਾਂ ਸਿੱਖਾਂ ਨੇ ਅਬਦਾਲੀ ਕੋਲੋਂ ਆਪਣਾ ਹਿੱਸਾ ਵੰਡਾ ਲਿਆ। ਇਕ ਕਥਨ ਅਨੁਸਾਰ ਅਟਕ ਤਕ ਉਸ ਦਾ ਪਿੱਛਾ ਕੀਤਾ।

ਪੰਜਾਬ ਵਿਚ ਹੁਣ ਦੋ ਤਾਕਤਾਂ ਸਿੱਖ ਅਤੇ ਅਫ਼ਗਾਨ ਰਹਿ ਗਏ ਸਨ। ਅਬਦਾਲੀ ਦੇ ਕਾਬਲ ਚਲੇ ਜਾਣ ਕਰ ਕੇ ਸਿੱਖ ਅਮਲੀ ਤੌਰ ਉਤੇ ਪੰਜਾਬ ਦੇ ਮਾਲਕ ਸਨ। ਅਬਦਾਲੀ ਦੇ ਨੀਯਤ ਕੀਤੇ ਗਵਰਨਰ ਖ਼ਵਾਜਾ ਮਿਰਜ਼ਾ ਖ਼ਾਨ, ਚਹਾਰ ਮਹਲ ਵਾਲਾ, ਆਬਦ ਖ਼ਾਨ (ਲਾਹੌਰ), ਸਾਦਤ ਖ਼ਾਨ ਅਤੇ ਸਾਦਕ ਖ਼ਾਨ ਅਫ਼ਰੀਦੀ (ਜਲੰਧਰ ਦੁਆਬ) ਸਿੱਖਾਂ ਦੀ ਵਧਦੀ ਤਾਕਤ ਨੂੰ ਰੋਕ ਨਾ ਪਾ ਸਕੇ। ਅਹਿਮਦ ਸ਼ਾਹ ਨੇ ਨੂਰ-ਉਦਦੀਨ ਨੂੰ ਸਿੱਖਾਂ ਦਾ ਮੁਕਾਬਲਾ ਕਰਨ ਲਈ ਭੇਜਿਆ। ਚੜ੍ਹਤ ਸਿੰਘ ਸ਼ੁਕਰਚੱਕੀਏ ਨੇ ਉਸ ਨੂੰ ਮਾਰ ਕੇ ਨਸਾ ਦਿੱਤਾ। ਲਾਹੌਰ ਦਾ ਗਵਰਨਰ ਆਬਦ ਖ਼ਾਨ ਵੀ ਡਰ ਕੇ ਨੱਸ ਗਿਆ। ਸਿੱਖਾਂ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠ ਲਾਹੌਰ ਉਤੇ ਕਬਜ਼ਾ ਕਰ ਲਿਆ ਅਤੇ 'ਦੇਗ ਤੇਗ਼ ਫ਼ਤਹਿ ਨਸਰਤ ਬੇਦ ਰੰਗ। ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ', ਉਕਰ ਕੇ ਸਿੱਕਾ ਜਾਰੀ ਕੀਤਾ। ਅਹਿਮਦ ਸ਼ਾਹ ਅਬਦਾਲੀ ਨੂੰ ਅਹਿਸਾਸ ਕਰਾਣ ਲਈ ਤੇ ਚੁੱਕਣ ਲਈ ਆਕਲਦਾਸ ਨਿਰੰਜਨੀਏ ਤੇ ਹਾਰੇ ਹੋਏ ਜਰਨੈਲਾਂ ਨੇ 'ਸਿੱਕਾ ਜ਼ਦ ਦਰ ਜਹਾਨ ਬਫ਼ਜ਼ਲਿ ਅਕਾਲ। ਮੁਲਕੇ ਅਹਿਮਦ, ਗਰਿਫਤ ਜੱਸਾ ਕਲਾਲ', ਸ਼ਬਦ ਸਿੱਕਿਆਂ ਉਤੇ ਉਕਰ ਕੇ ਭੇਜੇ। ਅਹਿਮਦ ਸ਼ਾਹ ਸਿੱਖਾਂ ਨੂੰ ਮਾਰ ਮੁਕਾਉਣ ਲਈ ਤਿਆਰੀਆਂ ਕਰਨ ਲੱਗਾ।

ਸਿੱਖਾਂ ਨੇ ੨੭ ਅਕਤੂਬਰ, ੧੭੬੧ ਨੂੰ ਅੰਮ੍ਰਿਤਸਰ ਵਿਖੇ ਫੈਸਲਾ ਕੀਤਾ ਕਿ ਹਰ ਉਸ ਤਾਕਤ ਨੂੰ ਮਿਟਾਇਆ ਜਾਏ, ਜੋ ਹਰ ਸਮੇਂ ਸਿੱਖਾਂ ਦਾ ਵਿਰੋਧ ਕਰਦੀ ਰਹੀ ਹੈ। ਉਸ ਮਤੇ ਅਨੁਸਾਰ ਆਕਲਦਾਸ ਨਿਰੰਜਨੀਏ ਨੂੰ ਆਪਣੇ ਪਾਪਾਂ ਦੀ ਤਲਾਫ਼ੀ ਕਰਨ ਲਈ ਕਿਹਾ ਗਿਆ ਪਰ ਉਸ ਨੇ ਈਨ ਮੰਨਣ ਦੀ ਥਾਂ ਅਬਦਾਲੀ ਨੂੰ ਸੱਦ ਘੱਲਿਆ ਕਿ ਸਿੱਖ ਕਾਫ਼ੀ ਤਾਕਤ ਪਕੜ ਗਏ ਹਨ, ਉਸ ਦਾ ਪੰਜਾਬ ਵਿਚ ਆਉਣਾ ਜ਼ਰੂਰੀ ਹੈ। ਆਕਲਦਾਸ ਦੇ ਭੇਜੇ ਆਦਮੀ ਨੂੰ ਅਬਦਾਲੀ ਰੁਹਤਾਸ ਮਿਲ ਗਿਆ। ਉਹ ਪਹਿਲਾਂ ਹੀ ਆ ਰਿਹਾ ਸੀ। ਸਿੱਖਾਂ ਨੂੰ ਵੀ ਸੂਹ ਮਿਲ ਗਈ। ਸਿੱਖਾਂ ਨੇ ਸਾਰਾ ਧਿਆਨ ਆਪਣੇ ਟਬਰਾਂ ਨੂੰ ਸੁਰੱਖਿਅਤ ਥਾਂ ਤੇ ਪਹੁੰਚਣ ਵਲ ਲੱਗਾ ਦਿੱਤਾ। ਰਾਹ ਭਾਈ ਸੰਗੂ ਸਿੰਘ ਜੀ, ਬਾਬਾ ਆਲਾ ਸਿੰਘ ਦਾ ਭੇਜਿਆ ਕੋਤਵਾਲ ਭਾਈ ਸੁਖੂ ਸਿੰਘ ਹੰਭਲਵਾਲ ਤੇ ਭਾਈਕੇ ਦੇ

ਭਾਈ ਬੁੱਢਾ ਸਿੰਘ ਕੈਂਥਲ ਵਾਲੇ ਦੱਸ ਰਹੇ ਸਨ। ਅਤੇ ਸਾਰੇ ਮਲੇਰ ਕੋਟਲੇ ਵਿਚ ਇਕੱਠੇ ਹੋਣੇ ਸ਼ੁਰੂ ਹੋਏ। ਮਲੇਰ ਕੋਟਲੇ ਦੇ ਨਵਾਬ ਭੀਖਨ ਖ਼ਾਨ ਨੇ ਜ਼ੇਨ ਖ਼ਾਨ ਨੂੰ ਮਦਦ ਲਈ ਬੁਲਾਇਆ।

ਅਹਿਮਦ ਸ਼ਾਹ ੩ ਫ਼ਰਵਰੀ, ੧੭੬੨ ਨੂੰ ਲਾਹੌਰ ਵਿਚ ਸੀ। ਸਿੱਖਾਂ ਦੇ ਅੰਦਾਜ਼ੇ ਮੁਤਾਬਕ ਘੱਟ ਤੋਂ ਘੱਟ ਉਸ ਨੂੰ ਪੁੱਜਦਿਆਂ ਦਸ ਦਿਨ ਲੱਗ ਜਾਣਗੇ। ਉਸ ਸਮੇਂ ਤਕ ਉਹ ਟੱਬਰਾਂ ਨੂੰ ਸੁਰੱਖਿਅਤ ਥਾਂ ਪਹੁੰਚਾ ਕੇ ਲੜਨ ਲਈ ਤਿਆਰ ਹੋ ਜਾਣਗੇ। ਪਰ ਸਿੱਖਾਂ ਦੀ ਹੈਰਾਨੀ ਦੀ ਹੱਦ ਹੀ ਨਾ ਰਹੀ, ਜਦ ੫ ਫ਼ਰਵਰੀ ਨੂੰ ਅਹਿਮਦ ਸ਼ਾਹ ਕੁੱਪ ਦੇ ਮੈਦਾਨ ਵਿਚ ਦਸ ਹਜ਼ਾਰ ਫ਼ੌਜ ਸਮੇਤ ਪੁੱਜ ਗਿਆ ਤੇ ਸਿੱਖਾਂ ਦਾ ਕਤਲਿ-ਆਮ ਸ਼ੁਰੂ ਕਰ ਦਿੱਤਾ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਅਜੇ ਸਿੰਘਾਂ ਨੇ ਤਿਆਰੇ ਵੀ ਨਹੀਂ ਸਨ ਕੱਸੇ :—

‘ਨਹਿ ਤਾੜੇ ਸੁਚੇਤੇ ਸਜੇ ਦਸਤਾਰੇ।
ਆਨ ਕੁਵੇਲੇ ਪਰੈ ਕਿਤਤੈ ਤਬ ਸਿੰਘ ਕਹੇ ਗਿਲਜੇ ਗੁਰ ਮਾਰੇ।
ਓੜਕ ਸ਼ੀਘਰ ਸਿੰਘ ਝਟਾਪਟ ਤਯਾਰ ਭਯੇ ਹਿਤ ਜੰਗ ਅਪਾਰੇ।
ਅਗੇਰੇ ਹੋਇ ਲਗੇ ਲਰਨ ਸਿੰਘ ਤੁਪਕ ਤੀਰ ਚਲਾਇ ਕਰਾਰੇ।’

ਭਾਵੇਂ ਹਮਲਾ ਅਚਨਚੇਤ ਹੀ ਹੋ ਗਿਆ ਪਰ ਸਿੱਖਾਂ ਨੇ ਮੁਕਾਬਲਾ ਕਰਨ ਦੀ ਠਾਨੀ। ਪਹਿਲੇ ਹੱਲੇ ਹੀ ਹਜ਼ਾਰਾਂ ਸਿੱਖ ਸ਼ਹੀਦ ਹੋ ਗਏ। ਬਾਕੀ ਟੱਬਰਾਂ ਨੂੰ ਬਚਾਉਣ ਲਈ ਸਿੱਖਾਂ ਨੇ ਸੋਚਿਆ। ਇਕ ਇਹ ਖਿਆਲ ਬਣਿਆ ਕਿ—

‘ਯਾਹਿ ਤੇ ਸਾਰੇ ਸ਼ਹੀਦ ਭਵੋ, ਅਬ ਮਾਰੋ, ਮਰੋ ਇਹ ਬਾਤ ਖਰੀ ਹੈ’

ਪਰ ਫਿਰ ਵਹੀਰ ਦਾ ਖਿਆਲ ਆਇਆ। ਉਹ ਬੇਦੋਸੇ ਸਾਰੇ ਹੀ ਸ਼ਹੀਦ ਕਰ ਦਿੱਤੇ ਜਾਣਗੇ। ਸੋ ਸਿੱਖਾਂ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠਾਂ ਵਹੀਰ ਦੇ ਇਰਦ-ਗਿਰਦ ਚਾਰੇ ਪਾਸੇ ਫ਼ੌਜੀਆਂ ਦੀ ਦੀਵਾਰ ਬਣਾ ਲਈ। ਨੀਤੀ ਇਹ ਅਪਣਾਈ : ‘ਤੁਰ ਤੁਰ ਲਰੋ’ ਅਰ ਲਰ ਲਰ ਤੁਰੋ। ਅਤੇ ਜਿਥੇ ਵਹੀਰ ਤੇ ਹੱਲੇ ਦਾ ਜ਼ੋਰ ਤੱਕੋ ਉਥੇ ਅੜ ਕੇ ਟਾਕਰਾ ਕਰੋ। ਬਹੀਰ ਬਚਾਵਨ ਖਾਤਰ ਅੜੋ। ਜਦ ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਆ ਨੇ ਆਪਣੇ ਆਪਣੇ ਮਿਸਲ ਦੇ ਝੰਡਿਆਂ ਹੇਠ ਲੜਨ ਦੀ ਤਜਵੀਜ਼ ਰਖੀ ਤਾਂ ਸੁਲਤਾਨ ਉਲ ਕੌਮ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਵਿਚੋਂ ਟੋਕ ਕੇ ਕਿਹਾ : ਐਸਾ ਬਿਲਕੁਲ ਨ ਸੋਚੀਂ।

‘ਮਿਸਲ ਵੰਡ ਅਬ ਕਬਹੂੰ ਨ ਪਾਵੋ
ਰਲ ਮਿਲ ਖੜ ਤੁਰ ਪੰਥ ਬਚਾਵੋ।’

ਇਸ ਤਰ੍ਹਾਂ ਬਰਨਾਲੇ ਵਲ ਵਧਣਾ ਆਰੰਭ ਕਰ ਦਿੱਤਾ। ਪੰਥ ਪ੍ਰਕਾਸ਼ ਦਾ ਲਿਖਾਰੀ ਇਸ ਸਾਰੀ ਵੀਚਾਰ ਨੂੰ ਇਸ ਤਰ੍ਹਾਂ ਲਿਖਦਾ ਹੈ—

‘ਆਪ ਬਚਾਵਹਿਗੋ ਹਥ ਦੈ ਇਹੁ ਪੰਥ ਅਹੇ ਜਿਸ ਹੀ ਗੁਰ ਕੇਰੋ।
ਆਗੇ ਬਹੀਰ ਚਲਾਇ ਦਿਜੈ, ਸਭ ਪਾਛੈ ਚਲਤ ਕਰਤੇ ਭਰ ਭੇਰੋ।

ਮਾਨ ਲਈ ਸਭ ਪੰਥ ਇਹੀ ਝਟ, ਕੀਨ ਵਹੀ ਸਰਦਾਰ ਜੁ ਟੇਰੋ ॥੧੨॥
ਸਿੰਘ ਕਟੀਲੇ ਭਏ ਕਿਛੁ ਦਾਹਿਨੇ ਬਾਏ ਬਹੁ ਬੀਰ ਪਿਛਾਰੀ।
ਬੀਚ ਵਹੀਰ ਕੀ ਭੀਰ ਲਈ ਕਰ ਬਾਲ ਤ੍ਰਿਆ ਅਰ ਭਾਰ ਬ੍ਰਿਦਾਰੀ।
ਯਾ ਬਿਧ ਸਿੰਘ ਚਲੇ ਰਣ ਕੋ ਲਰਤੇ ਭਿਰਤੇ ਕਰਤੇ ਬਲ ਭਾਰੀ।'

ਭਾਵੇਂ ਇਸ ਤਰ੍ਹਾਂ ਪਿਛੇ ਹਟਦੇ ਸਿੰਘਾਂ ਦਾ ਕਾਫ਼ੀ ਜਾਨੀ ਨੁਕਸਾਨ ਹੋ ਰਿਹਾ ਸੀ, ਪਰ—

'ਸਿੰਘਨ ਵਟ ਕਸੀਸ ਦਈ ਤਬ ਯਾਦ ਕਰਾ ਦਯੋ ਅੱਲਾ।'

ਅਹਿਮਦ ਸ਼ਾਹ ਅਬਦਾਲੀ ਇਹ ਜੋਸ਼ ਤੇ ਲੜਾਈ ਦਾ ਢੰਗ ਦੇਖ ਕੇ ਹੱਕਾ ਬੱਕਾ ਰਹਿ ਗਿਆ। ਉਸ ਹੈਰਾਨੀ ਨਾਲ ਸਾਥੀਆਂ ਕੋਲੋਂ ਸਿੱਖਾਂ ਬਾਰੇ ਪੁੱਛਿਆ। ਸਿੱਖਾਂ ਦੇ ਗੁਣ ਸੁਣ ਕੇ ਅਹਿਮਦ ਸ਼ਾਹ ਵੀ ਨਾਦਰ ਵਾਂਗੂ ਬੋਲ ਪਿਆ—

'ਹਮ ਤੈ ਕਭੀ ਨ ਮਰੈ ਹੈ ਯਾਹਿ।
ਪਹਿਲੇ ਮੁਗਲੋਂ ਨੇ ਬਹੁ ਮਾਰੇ।
ਪੁਨ ਹਮ ਨੇ ਮਾਰੇ ਬਹੁ ਬਾਰੇ।
ਕਸਰ ਮੁਕਾਵਨ ਮੈ ਨਹਿ ਛੋਡੀ।
ਫਿਰ ਇਹੁ ਬਢਤੇ ਜੈ ਹੈ ਹੋੜੀ।'

ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਸਰਦਾਰਾਂ ਵਲੀ ਖ਼ਾਨ, ਭੀਮ ਖ਼ਾਨ ਮਲੇਰ ਕੋਟਲੇ ਵਾਲੇ ਅਤੇ ਜੈਨ ਖ਼ਾਨ ਨੂੰ ਤਕੜੇ ਹੋ ਕੇ ਹਮਲਾ ਕਰਨ ਲਈ ਪਰੇਰਿਆ। ਉਹਨਾਂ ਅੱਠ ਹਜ਼ਾਰ ਫ਼ੌਜੀਆਂ ਸਮੇਤ ਹਮਲਾ ਕੀਤਾ। ਇਸ ਹਮਲੇ ਨਾਲ ਬੇਅੰਤ ਸਿੰਘ ਸ਼ਹੀਦ ਹੋਏ। ਇਸ ਤਰ੍ਹਾਂ ਇਕ ਵਾਰੀ ਫੇਰ ਉਹ ਸਿੱਖ ਸਰਦਾਰਾਂ ਦੀ ਬਣਾਈ ਵਾੜ ਟੁੱਟ ਗਈ ਤੇ 'ਵਹੀਰ' ਦਾ ਨੁਕਸਾਨ ਹੋਇਆ। ਅਬਦਾਲੀ ਦੀ ਹੁਣ ਇਹ ਹੀ ਖ਼ਾਹਿਸ਼ ਸੀ ਕਿ ਵਹੀਰ ਦੇ ਵਿਚਕਾਰ ਪੁੱਜ ਕੇ ਇਕ ਵਾਰ ਇਤਨੀ ਕਰੜੀ ਸੱਟ ਮਾਰ ਦਿੱਤੀ ਜਾਏ ਕਿ ਮੁੜ ਸਿੰਘ ਉਠ ਨ ਸਕਣ। ਪਰ ਦੂਜੇ ਪਾਸੇ ਸਿੰਘਾਂ ਨੇ ਵੀ ਆਪਣੇ ਆਪ ਨੂੰ ਜਥੇਬੰਦ ਕਰ ਲਿਆ—

'ਭੰਗੀ ਔਰਨ ਕਟੀ ਘਨਯੇ।
ਆਹਲੂਵਾਲੀਏ ਸ਼ੁਕਰ ਚਕਯੇ।
ਡਲੇ ਵਾਲੇ, ਸ਼ਹੀਦ, ਕਰੋੜੀਏ।
ਔ ਰਾਮਗੜ੍ਹੀਏ ਬਡਬੀਰ।
ਮਿਲੇ ਨਿਸ਼ਾਨ ਵਾਲੀਏ ਧੀਰ।
ਸਭ ਸਰਦਾਰ ਭਏ ਤਬ ਕੱਠੇ।
ਚਲੇ ਚਾਰ ਦਿਸ ਚਲਤੇ ਨਠੇ।
ਬੀਚ ਚਲਯੋ ਸਰਬ ਵਹੀਰ।
ਲਰਤੇ ਚਲੇ ਐਸ ਤਦਬੀਰ।' (ਪੰਥ ਪ੍ਰਕਾਸ਼)

ਸਿੱਖ ਸਰਦਾਰਾਂ ਨੇ ਜਿਸ ਹੁਸ਼ਿਆਰੀ ਨਾਲ ਆਪਣੇ ਆਪ ਨੂੰ ਸੰਭਾਲਿਆ, ਉਹ ਦੁਨੀਆਂ ਦੇ ਜੰਗੀ ਇਤਿਹਾਸ ਵਿਚ ਅਮਿਟ ਘਟਨਾ ਹੈ। ਅਬਦਾਲੀ ਵੀ ਸਿਫ਼ਤ ਕਰਨ ਬਗ਼ੈਰ ਨਾ ਰਹਿ ਸਕਿਆ। ਜਿਸ ਪਾਸੇ ਸਿੰਘ ਦੌੜ ਕੇ ਪੈਂਦੇ ਸਨ, ਉਸ ਪਾਸਿਓਂ ਦੁਸ਼ਮਨਾਂ ਦਾ ਤਕਰੀਬਨ ਖ਼ਾਤਮਾ ਹੀ ਹੋ ਜਾਂਦਾ ਸੀ—

'ਜਿਤ ਵੱਲ ਪਰਤ ਸਿੰਘ ਭਟ ਦੌੜਾ।
ਕਰਤ ਤੁਰਕਨ ਕੀ ਤਰੱਟੀ ਚੌੜਾ।'

ਜੈਨ ਖ਼ਾਨ ਨੇ ਅਬਦਾਲੀ ਨੂੰ ਕਿਹਾ ਕਿ ਇਨ੍ਹਾਂ ਨੂੰ ਘੇਰ ਮਾਰਨਾ ਕਠਿਨ ਹੈ। ਦੇਖਣ ਨੂੰ ਥੋੜ੍ਹੇ ਲਗਦੇ ਹਨ ਪਰ ਲੜਦੇ ਜਾਨਾਂ ਹੂਲ ਕੇ ਹਨ।

ਦੇਖਨ ਮੈ ਥੋੜ੍ਹੇ ਦਿਸੈ।
ਲੜਤੇ ਘਣੇ ਦਿਸਾਹਿ।

ਸ: ਜੱਸਾ ਸਿੰਘ ਆਹਲੂਵਾਲੀਏ, ਸ: ਸ਼ਿਆਮ ਸਿੰਘ ਅਤੇ ਸ: ਚੜ੍ਹਤ ਸਿੰਘ ਸ਼ੁਕਰਚਕੀਏ ਨੇ ਕਾਫ਼ੀ ਹੱਥ ਦਿਖਾਏ। ਸ: ਜੱਸਾ ਸਿੰਘ ਆਹਲੂਵਾਲੀਏ ਤਾਂ, ਕਈ ਵਾਰ ਮਸਾਂ ਹੀ ਬਚੇ। ਦੁਰਾਨੀ ਵੀ ਪੂਰੇ ਜ਼ੋਰ ਨਾਲ ਹਮਲਾ ਕਰ ਰਹੇ ਸਨ। ਉਹਨਾਂ ਦਾ ਇਕ ਹੀ ਨਿਸ਼ਾਨਾ ਸੀ ਕਿ ਸਿੰਘਾਂ ਦੀ ਫ਼ੌਜ ਨੂੰ ਚੀਰ ਕੇ ਵਹੀਰ ਨੂੰ ਸ਼ਹੀਦ ਕੀਤਾ ਜਾਏ। ਉਸ ਮੁੱਠਭੇੜ ਵਿਚ ਜਹਾਨਦਾਰ ਖ਼ਾਨ, ਸ: ਜੱਸਾ ਸਿੰਘ ਆਹਲੂਵਾਲੀਏ ਹਥੋਂ ਮਾਰਿਆ ਗਿਆ। ਇਸ ਤਰ੍ਹਾਂ ਵਹੀਰ ਪੰਜ ਕੁ ਮੀਲ ਹੋਰ ਚਲ ਸਕੀ। ਆਖ਼ਰ ਦੁਰਾਨੀ, ਸਿੰਘਾਂ ਦੀ ਫ਼ੌਜ ਅਤੇ ਵਹੀਰ ਨੂੰ ਅੱਡ ਕਰਨ ਵਿਚ ਸਫਲ ਹੋ ਗਏ ਅਤੇ ਉਹਨਾਂ ਬੜੀ ਬੇਦਰਦੀ ਨਾਲ, ਜੋ ਸਿੱਖ ਬੱਚਾ, ਬੁੱਢਾ, ਜੁਆਨ, ਇਸਤਰੀ, ਪੁਰਸ਼ ਹੱਥ ਆਇਆ, ਉਸ ਨੂੰ ਸ਼ਹੀਦ ਕਰ ਦਿੱਤਾ। ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਉਥੇ ਖ਼ੂਨ ਦਾ ਦਰਿਆ ਵਗ ਤੁਰਿਆ। ਸਿੱਖ ਉਸ ਕੱਟਾ-ਵੱਢੀ ਵਿਚ ਵੀ ਆਪਣੇ ਨਿਸ਼ਾਨੇ ਵੱਲ ਵੱਧਦੇ ਰਹੇ ਅਤੇ ਰਾਤ ਪੈਣ ਤਕ ੨੦ ਮੀਲ ਪੈਂਡਾ ਉਹਨਾਂ ਕਰ ਲਿਆ। ਅਬਦਾਲੀ ਦੀਆਂ ਫ਼ੌਜਾਂ ਵੀ ੧੫੦ ਮੀਲ ਸਫਰ ਅਤੇ ਸਾਰੇ ਦਿਨ ਦੀ ਮੁਕਾਬਲੇ ਦੀ ਲੜਾਈ ਕਰ ਕੇ ਥੱਕ ਟੁੱਟ ਗਈਆਂ ਸਨ। ਉਹ ਕੁਤਬ ਪਿੰਡ ਦੇ ਨੇੜੇ ਪੁੱਜੇ ਸਨ, ਪਿਆਸ ਨੇ ਉਹਨਾਂ ਨੂੰ ਵਿਆਕੁਲ ਕੀਤਾ ਹੋਇਆ ਸੀ। ਉਹਨਾਂ ਰੱਜ ਕੇ ਪਾਣੀ ਪੀਤਾ। ਪਰ ਹੈਰਾਨੀ ਦੀ ਗੱਲ ਇਹ ਕਿ ਇਕ ਸਿਰੇ ਪਠਾਨ ਪਾਣੀ ਪੀ ਰਹੇ ਸਨ ਤੇ ਦੂਜੇ ਸਿਰੇ ਸਿੱਖ ਵੀ ਦਿਨ ਦੀ ਪਿਆਸ ਬੁਝਾ ਰਹੇ ਸਨ। ਉਥੇ ਵੀ ਲੜਾਈ ਹੋਈ। ਰਾਤ ਪੈ ਜਾਣ ਕਰ ਕੇ ਸਿੱਖਾਂ ਨੇ ਹੋਰ ਅੱਗੇ ਬਰਨਾਲੇ ਵਲ ਵੱਧਣਾ ਜਾਰੀ ਰਖਿਆ ਅਤੇ ਉਹ ਬਰਨਾਲੇ ਪੁੱਜ ਗਏ।

ਇਸ ਘਟਨਾ ਨੂੰ ਸਿੱਖ ਇਤਿਹਾਸ ਵਿਚ ਵੱਡਾ ਘਲੂਘਾਰਾ ਆਖ ਕੇ ਯਾਦ ਕੀਤਾ ਜਾਂਦਾ ਹੈ। ਹੁਸੈਨ ਸ਼ਾਹੀ, ਤਾਰੀਖ਼ੇ ਅਹਿਮਦ, ਹਿਯੂਗਲ, ਅਲੀ-ਉਦ-ਦੀਨ, ਭਾਈ ਰਤਨ ਸਿੰਘ ਆਦਿ ਦੇ ਕਥਨ ਅਨੁਸਾਰ ਇਸ ਘਲੂਘਾਰੇ ਵਿਚ ਤੀਹ ਹਜ਼ਾਰ ਸਿੰਘ ਸ਼ਹੀਦ ਹੋਏ। ਇਹ ਸਿੱਖ ਕੌਮ ਉਤੇ ਇਕ ਕਰੜੀ ਸੱਟ ਸੀ। ਅੱਧੀ ਕੌਮ ਇਕ ਦਿਨ ਸ਼ਹੀਦ ਹੋ ਗਈ ਪਰ ਦੁਨੀਆਂ ਨੇ ਹੈਰਾਨੀ ਨਾਲ ਵੇਖਿਆ ਅਤੇ ਇਤਿਹਾਸਕਾਰਾਂ

ਲਿਖਿਆ ਕਿ ਸਿੱਖਾਂ ਨੇ ਨ ਸਿਰਫ ਚੜ੍ਹਦੀ ਕਲਾ ਦੱਸੀ ਸਗੋਂ ਮਈ ੧੭੬੨ ਉਸੇ ਸਾਲ ਜ਼ੇਨ ਖ਼ਾਨ ਨੂੰ ਸਿਰਹੰਦ ਵਿਚ ਘੇਰ ਲਿਆ । ਇਤਨੀ ਵੱਡੀ ਸ਼ਹਾਦਤ ਤੋਂ ਬਾਅਦ ਸ਼ੁਕਰ ਹੀ ਗੁਜ਼ਾਰਿਆ । ਅਰਦਾਸ ਕੀਤੀ, ਉਚੀ ਆਵਾਜ਼ ਨਾਲ ਕਿਹਾ : 'ਸਚੇ ਪਾਤਸ਼ਾਸ਼ ਕੱਚੇ ਪਿਲੇ ਝੜ ਗਏ ਹਨ, ਬਾਕੀ ਤੱਤ ਖਾਲਸਾ ਰਹਿ ਗਿਆ ਹੈ, ਹੁਣ ਆਪੇ ਸਿੱਝ ਲਵਾਂਗੇ ।'

'ਤੱਤ ਖਾਲਸੋ ਸੋ ਰਹਯੋ । ਗਯੋ ਸੁ ਖੋਟ ਗਵਾਇ ।'

ਕੋਈ ਇਕ ਵੀ ਸਰਦਾਰ ਐਸਾ ਨਹੀਂ ਸੀ ਜੋ ਫੱਟੜ ਨ ਹੋ ਗਿਆ ਹੋਵੇ । ਇਕੇਲੇ ਸਰਦਾਰ ਜੱਸਾ ਸਿੰਘ ਨੂੰ 'ਬਾਈ ਘਾਇ' ਲਗੇ । ਪ੍ਰਾਚੀਨ ਪੰਥ ਪ੍ਰਕਾਸ਼ ਦੀ ਹੀ ਗਵਾਹੀ ਹੈ :

ਸਰਦਾਰ ਸਬੈ ਜ਼ਖਮੀ ਭਏ, ਸਾਬਤ ਰਹਯੋ ਨ ਕੋਇ ।
ਲਈ ਸ਼ਹੀਦੀ ਥੀ ਘਨਨ, ਗਿਣਤੀ ਸਭਨ ਨ ਹੋਇ ।

ਸਿੱਖਾਂ ਨੇ ਸਚ ਮੁਚ ਖੂਬ ਸਿਝਿਆ । ਜੂਨ ਵਿਚ ਇਕ ਬਾਪੂ ਨਾਮ ਦੇ ਮਰਹੱਟਾ ਵਲੋਂ ਲਾਹੌਰ ਵਿਚੋਂ ਲਿਖੀ ਚਿੱਠੀ ਇਸ ਗੱਲ ਦੀ ਗਵਾਹੀ ਭਰਦੀ ਹੈ । ਤਮਹਿਮਸਪ ਮਸਕੀਨ ਵੀ ਇਹ ਗੱਲ ਕਹਿੰਦਾ ਹੈ । ਉਹ ਲਿਖਦਾ ਹੈ; 'ਸਿਖਾਂ ਦੀ ਤਾਕਤ ਦਿਨ-ਬ-ਦਿਨ ਵੱਧ ਰਹੀ ਹੈ ਅਤੇ ਉਹਨਾਂ ਲਾਹੌਰ ਦੇ ਇਰਦ ਗਿਰਦ ਮਾਰਾਂ ਮਾਰਨੀਆਂ ਅਰੰਭ ਕਰ ਦਿੱਤੀਆਂ ਹਨ ।' ਤਾਰੀਖ਼ੇ ਸੁਲਤਾਨੇ ਅਫ਼ਗਾਨ ਵਿਚ ਇਕ ਸਵਾਦੀ ਤੇ ਅਨੋਖੀ ਘਟਨਾ ਲਿਖੀ ਹੋਈ ਹੈ, 'ਇਕ ਵਾਰੀ ਅਹਿਮਦ ਸ਼ਾਹ ਅਬਦਾਲੀ ਸਤਲੁਜ ਦੇ ਪਾਰ ਕਿਲ੍ਹੇ ਵਿਚ ਹੁੱਕਾ ਪੀ ਰਿਹਾ ਸੀ ਤਾਂ ਇਕ ਸਿੱਖ ਨੇ ਸਾਹਮਣੇ ਆ ਕੇ ਹਮਲਾ ਕਰ ਦਿੱਤਾ ।' ਭਾਵੇਂ ਉਹ ਥਾਇ ਹੀ ਤੀਰ ਨਾਲ ਮਾਰਿਆ ਗਿਆ ਪਰ ਅਹਿਮਦ ਸ਼ਾਹ ਅਬਦਾਲੀ ਵੀ ਇਥੇ ਰਹਿ ਨ ਸਕਿਆ, ਵਾਪਸ ਮੁੜ ਗਿਆ । ਸਿੱਖਾਂ ਉਸੇ ਸਾਲ ਦੀਵਾਲੀ ਅੰਮ੍ਰਿਤਸਰ ਮਨਾਈ ਤੇ ਅਬਦਾਲੀ ਨੂੰ ਮਜਬੂਰ ਕਰ ਦਿੱਤਾ ਕਿ ਉਹ ਪੰਜਾਬ ਛੱਡ ਜਾਏ । ਇਸ ਵੱਡੇ ਘਲੂਘਾਰੇ ਨੇ ਭਾਵੇਂ ਜਾਨੀ ਨੁਕਸਾਨ ਤਾਂ ਬਹੁਤ ਪੁਚਾਇਆ, ਪਰ ਇਕ ਐਸੀ ਸ਼ਕਤੀ ਸਿੱਖਾਂ ਨੂੰ ਬਖ਼ਸ਼ੀ ਕਿ ਫਿਰ ਕੋਈ ਪੰਜਾਬ ਵਲ ਮੂੰਹ ਨ ਕਰ ਸਕਿਆ ।

○

# ੨੬ ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ (੧)

(ਇਤਿਹਾਸਕ, ਧਾਰਮਿਕ, ਰਾਜਨੀਤਿਕ, ਆਤਮਿਕ ਤੇ ਆਰਥਿਕ ਸਰੋਤ)

ਸਾਡੀ ਨਿੱਤ ਦੀ ਅਰਦਾਸ ਜਿਥੇ ਸਾਡਾ ਪੰਜ ਮਿੰਟੀ ਇਤਿਹਾਸ ਹੈ ਉਥੇ ਸਾਡੇ ਹਾਵ-ਭਾਵ ਦਾ ਅਕਸ ਵੀ ਹੈ। ਅਰਦਾਸ, ਅਰਦਾਸ਼ਤ, ਅਰਜ਼-ਦਾਸ਼ਤ ਦਾ ਸੰਕੁਚਵਾ ਰੂਪ ਹੋਣ ਕਾਰਣ ਸਾਡੇ ਵਲਵਲਿਆਂ ਦਾ ਉਛਾਲਾ ਵੀ ਹੈ। ਸਦੀਆਂ ਦਾ ਇਤਿਹਾਸ ਇਸ ਵਿਚੋਂ ਝਲਕਾਰੇ ਮਾਰਦਾ ਹੈ ਤੇ ਸਿੱਖ ਨਿੱਤ ਉਸ ਨੂੰ ਚਲਚਿਤ੍ਰ ਵਾਂਙੂ ਸਾਹਮਣੇ ਲਿਆ ਆਪਣੇ ਵਿਸ਼ਵਾਸ ਨੂੰ ਤਾਜ਼ਾ ਕਰਦਾ ਹੈ। ਉਂਞ ਤਾਂ ਅਰਦਾਸ ਦੀ ਹਰ ਤੁਕ ਵਿਆਖਿਆ ਮੰਗਦੀ ਹੈ 'ਪਰ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ' ਵਾਲੀ ਤੁਕ ਖ਼ਾਸ ਧਿਆਨ ਖਿੱਚਦੀ ਹੈ ਤੇ ਵੱਖਰੀ ਵਿਆਖਿਆ ਮੰਗਦੀ ਹੈ। ਹਰ ਸਿੱਖ 'ਪ੍ਰਥਮੇ ਖਾਲਸਾ ਜੀ ਕੀ ਅਰਦਾਸ 'ਸਰਬਤ ਖ਼ਾਲਸਾ ਕੋ ਵਾਹਿਗੁਰੂ, 'ਵਾਹਿਗੁਰੂ ਚਿਤ ਆਵੇ, ਚਿਤ ਆਵਣ ਕਾ ਸਦਕਾ ਸਰਬ ਸੁਖ ਹੋਵੇ, ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫ਼ਤਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸਾ ਜੀ ਕੇ ਬੋਲ ਬਾਲੇ' ਕਰ ਸਿੱਖਾਂ ਲਈ ਦਾਤੇ ਕੋਲੋਂ ਦਾਨ ਦੀ ਸ਼ਕਲ ਵਿਚ 'ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾ ਸਿਰ ਦਾਨ ਨਾਮ ਦਾਨ ਤੇ ਫਿਰ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ' ਮੰਗਦਾ ਹੈ। ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਸਾਰਿਆਂ ਦਾਨਾਂ ਦਾ ਸਿਖਰ ਹੈ। ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ 'ਰਹਾਉ' ਵਾਂਙੂ ਸਾਰਿਆਂ ਦਾਨਾਂ ਦਾ 'ਮਕਰੰਦ' ਹੈ। 'ਦਰਸ਼ਨ-ਇਸ਼ਨਾਨ' ਵਿਚੋਂ ਹੀ 'ਸਿੱਖੀ, ਨਾਮ, ਬਿਬੇਕ, ਵਿਸਾਹ, ਭਰੋਸਾ ਤੇ ਕੇਸਾਂ ਦੀ ਪਵਿੱਤਰਤਾ' ਲਈ ਚਾਅ ਪ੍ਰਗਟ ਹੁੰਦਾ ਹੈ, ਸ੍ਰੀ ਅੰਮ੍ਰਿਤਸਰ ਦੇ ਇਸ਼ਨਾਨ ਨਾਲ ਸਿੱਖ ਵਿਚ ਇਕ ਨਵਾਂ ਹੁਲਾਸ ਪੈਦਾ ਹੁੰਦਾ ਹੈ। ਅਰਦਾਸ ਦੀ ਇਹ ਤੁਕ ਸਿੱਖ ਲਈ ਇਤਿਹਾਸਕ, ਆਤਮਕ, ਸਮਾਜਿਕ, ਰਾਜਨੀਤਕ ਪ੍ਰਗਟਾਅ ਦਾ ਚਿੰਨ੍ਹ ਹੀ ਨਹੀਂ ਸਗੋਂ ਬਹੁ ਰੂਪ-ਦਰਸ਼ਕ (Kaleidoscopic) ਵੀ ਹੈ। ਹਰ ਪੱਖੋਂ ਵੀਚਾਰ ਕੀਤਿਆਂ ਇਸ ਤੁਕ ਦੀ ਮਹੱਤਤਾ ਦਾ ਗਿਆਨ ਹੋ ਜਾਏਗਾ।

ਇਤਿਹਾਸਕ ਤੌਰ ਤੇ ਸ੍ਰੀ ਅੰਮ੍ਰਿਤਸਰ ਹੀ ਇਕ ਐਸਾ ਅਸਥਾਨ ਹੈ ਜਿਸ ਨੂੰ ਅੱਠ ਗੁਰੂ ਸਾਹਿਬਾਨ ਦੀ ਛੁਹ ਪ੍ਰਾਪਤ ਕਰਨ ਦਾ ਸੁਭਾਗ ਮਾਨ ਮਿਲਿਆ ਹੈ। ਗੁਰੂ ਨਾਨਕ ਜੀ ਨੇ ਪਹਿਲੀ ਉਦਾਸੀ ਸਮੇਂ ਦੀਪਾਲਪੁਰ ਜਾਂਦੇ ਇਸ ਥਾਂ ਉਤੇ ਚਰਨ ਪਾਏ ਸਨ। ਪੁਰਾਤਨ ਜਨਮ ਸਾਖੀ ਨੇ ਗਵਾਹੀ ਭਰਦੇ ਹੋਏ ਲਿਖਿਆ ਹੈ ਕਿ ਕੜਕਦੀ ਦੁਪਹਿਰ ਗੁਰੂ ਨਾਨਕ ਜੀ ਨੇ ਸੁੰਦਰ, ਘਣ ਛਾਵੀਂ ਠੰਡ ਦੇਖ ਟਿਕਾਣਾ ਕੀਤਾ। ਬਿਰਾਜਨ ਹੀ ਲੱਗੇ ਸਨ ਕਿ ਅੱਖ ਲੱਗ ਗਈ ਤੇ ਜਦ ਅੱਖ ਖੁੱਲ੍ਹੀ ਤਾਂ ਸੁੱਤੇ ਸਿੱਧ ਪਵਿੱਤ੍ਰ ਵਾਕ ਨਿਕਲੇ, 'ਇਥੇ ਮੋਖ-ਭੋਗ ਦਾ ਪ੍ਰਵਾਹ ਚਲੇਗਾ'। ਇਤਿਹਾਸਕਾਰ ਮੁਹੰਮਦ ਲਤੀਫ਼ ਨੇ ਇਸੇ ਤਰ੍ਹਾਂ ਦੀ ਗਵਾਹੀ ਪੰਜਾਬ ਦੇ ਇਤਿਹਾਸ ਦੇ ਸਫ਼ਾ ੨੪੭ ਉਤੇ ਲਿਖੀ ਹੈ। 'ਗੁਰੂ ਨਾਨਕ ਜੀ ਨੇ ਭਾਈ ਬੁੱਢਾ ਜੀ ਨੂੰ ਕਹਿਆ, ਤੇਹ ਲਗੀ ਹੈ ਪਾਣੀ ਲਿਆ। ਉਸ ਨੇ ਕਿਹਾ ਜੀ ਤਾਲਾਬ ਤਾਂ ਸੁੱਕਾ ਹੈ।' ਤਾਂ ਗੁਰੂ ਨਾਨਕ ਜੀ ਨੇ ਦੂਰ ਦ੍ਰਿਸ਼ਟੀ ਨਾਲ ਕਹਿਆ, 'ਤੂੰ ਜਾਤਾ ਨਹੀਂ, ਪਾਣੀ ਨਿਰਮਲ ਹੈ, ਠੰਢਾ ਹੈ।' ਇਸੇ ਤਰ੍ਹਾਂ ਰਵਾਇਤ ਹੈ ਕਿ ਗੁਰੂ ਅੰਗਦ ਦੇਵ ਜੀ ਦਾ ਅੰਗੂਠਾ ਰਿਸਦਾ ਸੀ। ਆਪ ਜੀ (ਗੁਰੂ ਅਮਰਦਾਸ ਜੀ ਨਾਲ ਫ਼ਕੀਰਾਂ ਸਮੇਤ 'ਦੁਖ ਭੰਜਨੀ ਕਿਨਾਰੇ ਆਏ ਸਨ)। ਇਸ ਦੇ ਕਿਨਾਰੇ ਤੋਂ ਹੀ ਉਹ ਬੂਟੀ ਲੱਭੀ ਸੀ ਜਿਸ ਨਾਲ ਗੁਰੂ ਜੀ ਦਾ ਰਿਸਦਾ ਅੰਗੂਠਾ ਵਲ ਹੋਇਆ ਸੀ। ਉਹ ਥਾਂ ਹੀ ਬਾਅਦ ਵਿਚ 'ਦੁੱਖ-ਭੰਜਨੀ ਕਰ ਕੇ ਪ੍ਰਸਿੱਧ ਹੋਈ।

ਗੁਰੂ ਅਮਰਦਾਸ ਜੀ ਨੇ ਆਪ ੧੫ ਜੂਨ, ੧੫੭੪ ਈ: ਨੂੰ ਟੱਕ ਲਗਾ ਕੇ 'ਚਕ ਰਾਮਦਾਸ ਪੁਰ' ਵਸਾਉਣ ਦਾ ਹੁਕਮ ਕੀਤਾ ਸੀ ਅਤੇ ਗੁਰੂ ਰਾਮਦਾਸ ਜੀ ਨੇ ਇਸ ਨੂੰ ਟਿਕਾਣਾ ਬਣਾ ਸ਼ਹਿਰ ਵਸਾਇਆ ਸੀ। ਸ੍ਰੀ ਅੰਮ੍ਰਿਤਸਰ ਦੀ ਨੀਂਹ ਆਪੂੰ ਗੁਰੂ ਰਾਮਦਾਸ ਜੀ ਨੇ ਹਾੜ ਦੀ ਸੰਗਰਾਂਦ ੧੪ ਜੂਨ, ੧੫੭੭ ਈ: ਵਿਚ ਰੱਖੀ ਸੀ। 'ਸਰੋਵਰ ਅਜੇ ਕੱਚਾ ਹੀ ਸੀ ਕਿ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾ ਗਏ ਸਨ। ਗੁਰੂ ਅਰਜਨ ਜੀ ਨੇ ਸਰਵਰ ਪੱਕਾ ਕਰ ਵਿਚਕਾਰ ਹੀ ਹਰਿਮੰਦਰ ਬਣਾਉਣਾ ਆਰੰਭ ਕਰ ਦਿੱਤਾ ਸੀ। ਹਰਿਮੰਦਰ ਸਾਹਿਬ ਦੀ ਨੀਂਹ ਤਿੰਨ ਜਨਵਰੀ ੧੫੮੮ ਨੂੰ ਮੀਆਂ ਮੀਰ ਹੱਥੋਂ ਰਖਵਾਈ। ਬਾਉਲੀ ਸਾਹਿਬ ਗੋਇੰਦਵਾਲ ਉਪ੍ਰੰਤ ਇਹ ਦੂਜਾ ਮਹਾਨ ਸੇਵਾ-ਕੁੰਭ ਲੱਗਾ ਸੀ। 'ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ' ਇਸੇ ਅਸਥਾਨ ਦੀ ਉਪਮਾ ਵਿਚ ਉਚਾਰਿਆ ਗਿਆ ਸੀ। ਗੁਰੂ ਹਰਿਗੋਬਿੰਦ ਜੀ ਨੇ ਬਾਲਪਣ ਦੇ ੧੧ ਸਾਲ ਤੇ ਗੁਰੂ-ਜੀਵਨ ਦੇ ੨੮ ਸਾਲ ਇਥੇ ਹੀ ਗੁਜ਼ਾਰੇ ਸਨ। ਅਕਾਲ ਤੱਖ਼ਤ, ਅਕਾਲ ਸਰ, ਲੋਹ ਗੜ੍ਹ, ਬਿਬੇਕ ਸਰ, ਕੌਲ ਸਰ, ਉਹਨਾਂ ਦੀ ਹੀ ਪਵਿੱਤ੍ਰ ਦੇਣ ਹੈ। ਫਿਰ ਗੁਰੂ ਤੇਗ਼ ਬਹਾਦਰ ਜੀ ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲ, ਬਾਬਾ ਬਕਾਲਾ ਤੋਂ ਸਿੱਧੇ ਇਥੇ ਆਏ ਸਨ। ਅਕਾਲ ਤੱਖ਼ਤ ਤੋਂ ੧੦੦ ਗਜ਼ ਦੀ ਵਿੱਥ ਤੇ ਥੜਾ ਸਾਹਿਬ ਟਿਕਾਣਾ ਕੀਤਾ ਸੀ। ਅੰਮ੍ਰਿਤਸਰ ਦੇ ਪੁਜਾਰੀ ਮਸੰਦਾਂ ਨੇ ਹਰਿ ਜੀ ਦੀ ਅਗਵਾਈ ਵਿਚ ਦਰਸ਼ਨੀ ਡਿਉਢੀ ਦੇ ਦਰਵਾਜ਼ੇ ਬੰਦ ਕਰ ਲਏ ਸਨ ਤੇ ਗੁਰੂ ਜੀ ਨੇ ਉਹਨਾਂ ਦੀ ਈਰਖਾਲੂ ਦਸ਼ਾ ਦੇਖ ਹੀ ਫ਼ਰਮਾਇਆ ਸੀ :—

'ਨਹਿ ਮਸੰਦ ਤੁਮ ਅੰਮ੍ਰਿਤਸਰੀਏ।
ਤ੍ਰਿਸ਼ਨਾਗਨ ਤੇ ਅੰਤਰ-ਸੜੀਏ।'

ਕਦੇ ਨਹੀਂ ਭੁਲਣਾ ਚਾਹੀਦਾ ਕਿ ਇਹ ਵਾਕ ਮਸੰਦਾਂ ਪ੍ਰਤੀ ਸਨ ਨਾਕਿ ਸ਼ਹਿਰ ਨਿਵਾਸੀਆਂ ਸਬੰਧੀ। ਮਹਿਮਾ ਪ੍ਰਕਾਸ਼ ਦੇ ਕਥਨ ਅਨੁਸਾਰ ਗੁਰੂ ਹਰਿ ਰਾਇ ਜੀ ਨੇ ਜਦ ਇਥੇ ਚਰਨ ਪਾਏ ਸਨ ਤਾਂ ਰਾਤ ਭੁੰਜੇ ਹੀ ਸੁੱਤੇ ਸਨ। ਸਾਡੇ ਲਈ ਪੂਰਨੇ ਪਾ ਰਹੇ ਸਨ ਸਤਵੇਂ ਪਾਤਸ਼ਾਹ। ਗੁਰੂ ਹਰਿਕਿਸ਼ਨ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਹਾਲਾਤ ਵਸ ਨਾ ਅੰਮ੍ਰਿਤਸਰ ਆਏ ਤੇ ਨਾ ਟਿਕ ਸਕੇ। ਅੰਮ੍ਰਿਤਸਰ ਜਿਸ ਸਾਲ (੧੫੭੭) ਤੋਂ ਗੁਰ-ਟਿਕਾਣਾ ਬਣਿਆ, ਉਸ ਸਮੇਂ ਤੋਂ ਹੀ ਉਸ ਦੀ ਮਹੱਤਤਾ ਬਣ ਗਈ। ਸਿੱਖੀ ਦਾ ਕੇਂਦਰ ਬਣ ਜਾਣ ਕਾਰਣ ਸਮੇਂ ਦੇ ਹਾਕਮ ਨੂੰ ਚੁੱਭਣ ਲਗ ਪਿਆ। ਗੁਰੂ ਅਰਜਨ ਜੀ ਸਮੇਂ ਬਾਬਾ ਪ੍ਰਿਥੀ ਚੰਦ ਜੀ ਨੇ ਈਰਖਾ ਵਸ ਨਾਕਾਬੰਦੀ ਵੀ ਕੀਤੀ ਸੀ। ਬੀਰਬਲ ਨੇ ਬ੍ਰਾਹਮਣਾਂ ਦੇ ਚੁਕੇ ਚੁਕਾਏ ਜਦ ਅੰਮ੍ਰਿਤਸਰ ਉਤੇ ਟੈਕਸ ਲਗਾਉਣਾ ਚਾਹਿਆ ਤਾਂ ਗੁਰੂ ਜੀ ਨੇ ਵਿਰੋਧਤਾ ਕੀਤੀ। ਉਸ ਨੇ ਕਾਬਲ ਦੀ ਮੁਹਿੰਮ ਤੋਂ ਮੁੜ ਕੇ ਅੰਮ੍ਰਿਤਸਰ ਵਾਸੀਆਂ ਨੂੰ ਸਜ਼ਾ ਦੇਣ ਦੀ ਗੱਲ ਆਖੀ ਪਰ ਉਹ ਪਿਸ਼ਾਵਰ ਹੀ ਜ਼ਾਤੀ ਵੈਰ ਕਰ ਕੇ ਸਾਜ਼ਸ਼ੀਆਂ ਹੱਥੋਂ ਮਾਰਿਆ ਗਿਆ। ਫਿਰ ਸੁਲਹੀ ਖ਼ਾਨ ਨੇ ਹਰਿਮੰਦਰ ਉਤੇ ਕਬਜ਼ੇ ਦੀ ਗੱਲ ਕੀਤੀ ਪਰ ਉਹ ਰਸਤੇ ਵਿਚ ਹੀ ਘੋੜੇ ਸਮੇਤ ਪ੍ਰਿਥੀ ਚੰਦ ਜੀ ਦੇ ਭੱਠੇ ਵਿਚ ਸੜ ਮਰਿਆ। ਉਸ ਦਾ ਪੁੱਤਰ ਸੁਲਬੀ ਖ਼ਾਨ ਵੀ ਆਪਣੇ ਇਰਾਦੇ ਵਿਚ ਕਾਮਯਾਬ ਨਾ ਹੋ ਸਕਿਆ। ਨੂਰ ਦੀਨ ਤੇ ਉਸ ਦਾ ਪੁੱਤਰ ਅਮਾਨਤ ਖ਼ਾਨ ਤਰਨਤਾਰਨ ਤੋਂ ਅੱਗੇ ਨਾ ਵੱਧ ਸਕੇ। ਗੁਰੂ ਹਰਿਗੋਬਿੰਦ ਜੀ ਸਮੇਂ ਅੰਮ੍ਰਿਤਸਰ ਦਾ ਕੰਡਾ ਸੂਲ ਹੋ ਚੁੱਭਣ ਲੱਗਾ। ਅਕਾਲ ਤੱਖਤ, ਲੋਹ ਗੜ੍ਹ, ਝੰਡੇ, ਸ਼ਸਤਰ, ਦੋ ਤਲਵਾਰਾਂ ਹਕੂਮਤ ਦੀ ਨਜ਼ਰ ਵਿਚ ਦੋਸ਼ ਬਣ ਗਏ। ਪਹਿਲੀ ਜੰਗ ਉਪ੍ਰੰਤ ਗੁਰੂ ਹਰਿਗੋਬਿੰਦ ਜੀ ਨੇ ਟਿਕਾਣਾ ਲਾਹੌਰ ਤੋਂ ਦੂਰ ਕੀਰਤਪੁਰ ਬਣਾ ਲਿਆ।

੫੬੩੧ ਤੋਂ ੧੭੦੮ ਈ: ਤਕ ਧੁਰਾ ਕੀਰਤਪੁਰ ਤੇ ਅਨੰਦਪੁਰ ਸਾਹਿਬ ਹੋ ਗਿਆ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਣ ਉਪ੍ਰੰਤ ਅੰਮ੍ਰਿਤਸਰ ਫਿਰ ਉਸੇ ਤਰ੍ਹਾਂ ਕੇਂਦਰ ਬਣ ਗਿਆ। 'ਵੈਸਾਖੀ' ਤੇ 'ਦੀਵਾਲੀ' ਦੋ ਇਕੱਠ-ਦਿਨ ਬਣ ਗਏ ਸਨ। ਗੁਰੂ ਅਮਰਦਾਸ ਜੀ ਨੇ ਵੈਸਾਖੀ ਵਾਲੇ ਦਿਨ ਇਕੱਠ ਕਰਨ ਦੀ ਰੀਤੀ ਪਾ ਦਿੱਤੀ ਸੀ। ਵੈਸਾਖੀ ਵਾਲੇ ਦਿਨ ਹੀ ਗੁਰੂ ਨਾਨਕ ਜੀ ਨੇ ਆਪਣੇ ਪ੍ਰਚਾਰ ਦੌਰੇ ਭਾਵ ਉਦਾਸੀਆਂ ਅਰੰਭ ਕੀਤੀਆਂ ਸਨ ਤੇ ਵੈਸਾਖੀ ਵਾਲੇ ਦਿਨ ਹੀ ਬਾਉਲੀ ਸਾਹਿਬ ਦਾ ਗੋਇੰਦਵਾਲ ਵਿਖੇ ਕੜ ਟੁੱਟਿਆ ਸੀ। ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਜੀ ਦੇ ਗਵਾਲੀਅਰ ਕਿਲ੍ਹੇ ਤੋਂ ਬਵੰਜਾ ਰਾਜਿਆਂ ਨੂੰ ਛੁਡਾਉਣ ਦੀ ਖ਼ੁਸ਼ੀ ਵਿਚ ਦੀਵਾਲੀ ਮਨਾਉਣੀ ਵੀ ਆਰੰਭ ਕਰ ਦਿੱਤੀ ਸੀ। ਸੋ ਵੈਸਾਖੀ ਦੀਵਾਲੀ ਨੂੰ ਕੌਮ ਅੰਮ੍ਰਿਤਸਰ ਇਕੱਠੀ ਹੋ ਭਵਿਖਤ ਲਈ ਸੋਚਦੀ ਤੇ ਗੁਰਮਤੇ ਕਰਦੀ। ਗੁਰਮਤਿਆਂ ਦੀ ਰੋਸ਼ਨੀ ਵਿਚ ਹੀ ਕੌਮ ਕਦਮ ਉਠਾਉਂਦੀ ਸੀ।

ਬਾਬਾ ਬੰਦਾ ਸਿੰਘ ਜੀ ਜਦ ਪੰਜਾਬ ਵੱਲ ਆਏ ਤਾਂ ਸਿੱਖਾਂ ਨੇ ਅੰਮ੍ਰਿਤਸਰ ਅਕਾਲ ਤੱਖ਼ਤ ਉਤੇ ਗੁਰਮਤਾ ਕਰ ਜੱਥੇ ਭੇਜਣ ਦਾ ਫ਼ੈਸਲਾ ਕੀਤਾ। ਅਰਦਾਸ ਵਿਚ ਇਹ ਸ਼ਬਦ ਵੀ ਆਖੇ ਕਿ 'ਸਰਹੰਦ ਦੀ ਇੱਟ ਨਾਲ ਇੱਟ ਵਜਾਣੀ ਹੈ।' ਉਤਸ਼ਾਹ ਲੈ ਕੇ ਸਿਖ ਜੱਥੇ ਬਾਬਾ ਬੰਦਾ ਸਿੰਘ ਜੀ ਨੂੰ ਛਪੜ ਛੋੜੀ ਜਾ ਮਿਲੇ। ਸਰਹੰਦ ਫ਼ਤਹਿ ਹੋਈ। 'ਦੇਗ ਤੇਗ਼ ਫ਼ਤਿਹ' ਅਰਦਾਸ ਦਾ ਹਿੱਸਾ ਬਣ ਗਿਆ। ਖ਼ਾਲਸੇ ਦਾ ਬੋਲ-ਬਾਲਾ ਹੋਇਆ। ਬਾਬਾ ਬੰਦਾ ਸਿੰਘ ਜੀ ਦੀ ਸ਼ਹਾਦਤ ਉਪ੍ਰੰਤ ਕੌਮ ਖੇਰੂੰ ਖੇਰੂੰ ਹੋ ਜਾਣੀ ਸੀ ਪਰ ਭਾਈ ਮਨੀ ਸਿੰਘ ਜੀ ਦੀ ਸੁਚੱਜੀ ਅਗਵਾਈ ਤੇ ਅੰਮ੍ਰਿਤਸਰ ਵਿਚ ਸ਼ਰਧਾ ਤੇ ਵਿਸ਼ਵਾਸ ਨੇ ਕੌਮ ਨੂੰ ਫੁੱਟ ਦੇ ਖ਼ਤਰੇ ਤੋਂ ਬਚਾ ਲਿਆ। ਹਰਿ ਕੀ ਪਉੜੀ ਦੋ ਪਰਚੀਆਂ 'ਇਕ ਫ਼ਤਹ ਦਰਸ਼ਨ' (ਬੰਦਈਆਂ ਦਾ ਜੰਗੀ ਨਾਅਰਾ) ਤੇ ਦੂਜੀ 'ਵਾਹਿਗੁਰੂ ਜੀ ਕੀ ਫ਼ਤਿਹ' (ਤੱਤ ਖ਼ਾਲਸਾ) ਲਿਖ ਕੇ ਅੰਮ੍ਰਿਤ ਜਲ ਵਿਚ ਸੁੱਟੀਆਂ ਗਈਆਂ। ਫੈਸਲਾ ਇਹ ਸੀ ਕਿ ਜਿਸ ਦੀ ਪਰਚੀ ਤਰ ਆਏ ਉਹ ਹੀ ਪੰਥ ਤੇ ਗੁਰਦੁਆਰਿਆਂ ਦੀ ਵਾਗ ਡੋਰ ਸੰਭਾਲੇ। 'ਵਾਹਿਗੁਰੂ ਜੀ ਕੀ ਫ਼ਤਿਹ' ਜਲ ਉਪਰ ਤਰ ਆਈ ਤੇ ਕੌਮ ਸਦੀਵੀ ਦੁਫੇੜ ਤੋਂ ਬਚ ਗਈ। ਇਹ ਸਭ ਸ੍ਰੀ ਅੰਮ੍ਰਿਤਸਰ ਦਾ ਹੀ ਚਮਤਕਾਰ ਸੀ। ਕੌਮ ਨੂੰ ਮਜ਼ਬੂਤ ਹੁੰਦਾ ਵੇਖ ਪਟੀ ਦੇ ਚੋਧਰੀ 'ਦੇਵਾ' ਤੇ ਦੀਵਾਨ ਹਰਿ ਸਹਾਇ ਨੇ ਅਬਦੁਲ ਸਮੱਦ ਖ਼ਾਨ ਦੇ ਕੰਨ ਭਰਨੇ ਅਰੰਭੇ। ਜਦ ਚੂਹੜ ਮਲ ਦੇ ਪੁੱਤਰ ਰਾਮ ਜੀ ਮਲ ਨਾਲ ਬੋਲ ਬੁਲਾਰਾ ਹੋ ਗਿਆ ਤਾਂ ਉਸ ਨੇ ਸਿੱਖਾਂ ਦੀ ਸ਼ਕਾਇਤ ਲਾਹੌਰ ਜਾ ਕੀਤੀ। ਅਸਲਮ ਖ਼ਾਨ ਨੇ ਸ੍ਰੀ ਅੰਮ੍ਰਿਤਸਰ ਦਾ ਘੇਰਾ ਘੱਤ ਵੈਸਾਖੀ ਉਤੇ ਜੁੜੇ ਸਿੱਖਾਂ ਨੂੰ ਕਤਲ ਕਰਨ ਦਾ ਮਨਸੂਬਾ ਬਣਾਇਆ।

ਤਰੇਗੜੇ ਨੇ ਹਮਲਾ ਸ਼ੁਰੂ ਕੀਤਾ ਹੀ ਸੀ ਕਿ ਆਕਾਸ਼ ਤੋਂ ਬਿਜਲੀ ਕੜਕੀ ਤੇ 'ਹਰਿ ਸਹਾਇ' ਉਤੇ ਡਿੱਗੀ। 'ਹਰਿ ਸਹਾਇ ਤੇ ਉਸ ਦਾ ਘੋੜਾ ਥਾਂ ਉਤੇ ਸੜ ਭਸਮ ਹੋ ਗਏ।' 'ਖ਼ੁਦਾਈ ਕਹਰ' ਸਮਝ ਅਸਲਮ ਖ਼ਾਨ ਨੱਸ ਗਿਆ ਤੇ ਦੇਵਾ ਵੀ ਅਸਲਮ ਖ਼ਾਨ ਨੂੰ ਭੱਜਦਾ ਦੇਖ ਪੱਟੀ ਭੱਜ ਗਿਆ। ਉਸ ਦਿਨ ਦੀ ਯਾਦਗਾਰ ਅੱਜ ਤਕ ਪੰਜਾਬ ਵਿਚ ਬੋਲਿਆ ਜਾਣ ਵਾਲਾ ਅਖਾਣ 'ਹਰਸਾ ਮਾਰਿਆ, ਦੇਵਾ ਨੱਠਾ, ਅਸਲਮ ਗਈ ਲਾਹੌਰ ਹੈ।' 'ਗਈ' ਦਾ ਭਾਵ ਸੀ ਕਿ ਅਸਲਮ ਖ਼ਾਨ ਬੁਜ਼ਦਿਲ ਨੇ ਕੀ ਮੁਕਾਬਲਾ ਕਰਨਾ ਹੈ? ਐਸੀ ਹੇਠੀ ਦੇਖ ਦਿੱਲੀ ਦੀ ਹਕੂਮਤ ਨੇ ਪੰਜਾਬ ਦੀ ਵਾਗ ਡੋਰ ਜ਼ਕਰੀਆ ਖ਼ਾਨ ਦੇ ਹੱਥ ਸੌਂਪੀ। ਜ਼ਕਰੀਆ ਖ਼ਾਨ, ਪਹਿਲੇ ਗਵਰਨਰ ਅਬਦੁਸ ਸਮਦ ਖ਼ਾਨ ਦਾ ਪੁੱਤਰ ਤੇ ਦਿੱਲੀ ਦੇ ਵੱਡੇ ਵਜ਼ੀਰ ਅਮੀਨ-ਉਲ-ਦਉਲਾ ਦਾ ਜਵਾਈ ਸੀ। ਉਸ ਨੇ ਸਖ਼ਤੀ ਦਾ ਕਾਂਡ ਖੋਲ੍ਹਿਆ। ਪਰ ਖ਼ਾਲਸਾ 'ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ' ਕਰ ਹਰ ਸਖ਼ਤੀ ਦਾ ਟਾਕਰਾ ਕਰਦਾ ਰਿਹਾ। ਜ਼ਕਰੀਆ ਖ਼ਾਨ ਨੇ ਜਦ ਜਬਰ ਨਾਲ ਇਰਾਦੇ ਪੂਰੇ ਹੁੰਦੇ ਨਾ ਦੇਖੇ ਤਾਂ ਨਵਾਬੀ ਦਾ ਖਿਤਾਬ ਤੇ ਜਾਗੀਰ ਘੱਲੀ। ਜਥੇਦਾਰ ਦਰਬਾਰਾ ਸਿੰਘ ਜੀ ਨੇ ਉਹ ਨਵਾਬੀ ਗੁਰੂ ਘਰ ਦੇ ਟਹਿਲੀਏ ਕਪੂਰ ਸਿੰਘ ਜੀ ਨੂੰ ਦਿੱਤੀ। ਅਕਾਲ ਤਖ਼ਤ ਸਾਹਮਣੇ ਇਕੱਤ੍ਰ ਖ਼ਾਲਸਾ ਨੇ ਪਹਿਲਾਂ 'ਨਵਾਬੀ ਖਰਾਬੀ' ਕਹਿ ਵਾਪਿਸ ਕਰ ਦੇਣ ਦੀ ਵੀਚਾਰ ਕੀਤੀ ਪਰ ਜਦ ਸਰਦਾਰ ਸੁਬੇਗ ਸਿੰਘ ਜੀ ਨੇ ਨਿਮ੍ਰਤਾ ਸਹਿਤ ਤਜਰਬੇ

ਦੇ ਤੌਰ ਉਤੇ ਸਵੀਕਾਰ ਕਰਨ ਦਾ ਸੁਝਾਅ ਦਿੱਤਾ ਤੇ ਕਿਹਾ ਨਵਾਬੀ ਲੈ ਐਸਾ ਪ੍ਰਬੰਧ ਕਰੋ ਕਿ ਲੋਕੀ ਤੁਹਾਡੀ ਮਿਸਾਲ ਦੇਣ। 'ਤੁਰਕਨ ਸਿਉ ਤੋੜੋ ਅਤੇ ਗਰੀਬ ਕੀ ਰਖਿਆ ਕਰੋ।' ਸਰਬਤ ਖ਼ਾਲਸਾ ਨੇ ਨਵਾਬੀ ਲੈਣੀ ਪ੍ਰਵਾਨ ਕਰ ਲਈ। ਸ੍ਰੀ ਅੰਮ੍ਰਿਤਸਰ ਪੰਥ ਦਾ ਆਤਮਕ ਸੋਮੇਂ ਦੇ ਨਾਲ ਰਾਜਨੀਤਕ ਕੇਂਦਰ ਵੀਂ ਬਣ ਗਿਆ। ਸ੍ਰੀ ਅਕਾਲ ਤਖ਼ਤ ਉਤੇ ਬੁੱਢਾ ਦਲ ਨੇ ਟਿਕਾਣਾ ਕੀਤਾ ਤੇ ਪੰਜਾਂ ਸਰੋਵਰਾਂ ਉਤੇ ਤਰੁਣਾ ਦਲ ਨੇ ਛਾਉਣੀਆਂ ਪਾ ਲਈਆਂ। ਨਵਾਬ ਕਪੂਰ ਸਿੰਘ ਜੀ ਨੇ ਸੁਚੱਜੀ ਅਗਵਾਈ ਕਰ ਕੌਮ ਵਿਚ ਬੇਗਰਜ਼ ਰਹਿਣ ਦਾ ਚਾਅ ਭਰਿਆ। ਨਵਾਬ ਕਪੂਰ ਸਿੰਘ ਜੀ ਨੇ ਜਾਗੀਰ ਦੀ ਸਾਰੀ ਰਕਮ ਪੰਥਕ ਵਾਧੇ ਲਈ ਵਰਤੀ। ਜ਼ਕਰੀਆ ਖ਼ਾਨ ਨੇ ਤਾਂ ਨਵਾਬੀ ਦਾ 'ਜਾਲ ਤੇ ਟੁਕ' ਪਾਇਆ ਸੀ ਕਿ ਕੌਮ ਅਵੇਸਲੀ ਹੋ ਜਾਏਗੀ ਤੇ ਉਹ ਝਪਟ ਕੇ ਖ਼ਤਮ ਕਰ ਦੇਵੇਗਾ। ਦਿੱਲੀ ਦੀ ਹਕੂਮਤ ਨੂੰ ਜ਼ਕਰੀਆ ਖ਼ਾਨ ਨੇ ਇਹ ਹੀ ਲਿਖਿਆ ਸੀ ਕਿ ਗੁੜ ਦਿੱਤੇ ਜੇ ਦੁਸ਼ਮਨ ਖ਼ਤਮ ਹੋਵੇ ਤਾਂ ਜ਼ਹਿਰ ਦੀ ਕੀ ਲੋੜ ਹੈ ? ਹੁਣ ਟੁਕ ਪਾਉਣ ਦੀ ਲੋੜ ਹੈ, ਛਲ ਨਾਲ ਕੋਮ ਨੂੰ ਜਾਲ ਵਿਚ ਫਸਾ, ਸਮਾ ਆਉਣ ਤੇ ਖ਼ਤਮ ਕਰ ਦਿੱਤਾ ਜਾਵੇਗਾ। ਭਾਈ ਰਤਨ ਸਿੰਘ ਜੀ ਨੇ ਜ਼ਕਰੀਆ ਦੇ ਮੰਦ-ਇਰਾਦਿਆਂ ਬਾਰੇ ਇਸ ਤਰ੍ਹਾਂ ਲਿਖਿਆ ਹੈ :—

'ਗੁੜ ਦਿਤੈ ਦੁਸ਼ਮਨ ਮਰੈ,
ਕਿਮ ਮੁਹਰੈ ਖ਼ਰੀਦੀਏ ਧਾਏ।
ਕਹੈ ਸਯਾਣੈ ਗਲ ਇਮ,
ਟੁਕ ਪਾਏ ਕੁੱਤਾ ਨਾ ਕਟਾਇ।
ਕਹੋਂ ਤੋਂ ਉਸ ਸੋ ਕੋਉ ਕੀਜੈ,
ਫਿਰ ਮਾਰ ਲਈਗ ਜਬ ਆਵਨ ਪਤੀਜੈ।'

ਆਪਣੇ ਮਨਸੂਬੇ ਵਿਚ ਕਾਮਯਾਬ ਹੁੰਦਾ ਨਾ ਦੇਖ ਉਸ ਨੇ 'ਨਵਾਬੀ' ਤੇ ਜਗੀਰ ਵਾਪਸ ਲੈ ਲਈ। ਭਾਈ ਮਨੀ ਸਿੰਘ ਜੀ ਨੂੰ ਦੀਵਾਲੀ ਦਾ ਕਰ ਨ ਤਾਰਨ ਦਾ ਬਹਾਨਾ ਲਗਾ ਕੇ ੧੭੩੮ ਈ: ਨੂੰ ਬੰਦ ਬੰਦ ਕੱਟ ਸ਼ਹੀਦ ਕਰ ਦਿੱਤਾ। ਉਨ੍ਹਾਂ ਦੀ ਸ਼ਹਾਦਤ ਨੇ ਕੌਮ ਵਿਚ ਹੱਸ ਹੱਸ ਸ਼ਹੀਦੀ ਪ੍ਰਾਪਤ ਕਰਨ ਦਾ ਹੋਰ ਚਾਅ ਭਰ ਦਿੱਤਾ। ਭਾਈ ਮਨੀ ਸਿੰਘ ਜੀ ਨੂੰ ਸ਼ਹੀਦ ਕਰਨ ਵੇਲੇ ਜਦ ਪੰਜ ਪੋਟੇ, ਫਿਰ ਉਂਗਲਾਂ, ਫਿਰ ਕੂਹਨੀ, ਬਾਹਵਾਂ; ਫਿਰ ਮੋਢੇ, ਪਹਿਲਾਂ ਖੱਬੇ ਪਾਸੇ ਦੇ, ਫਿਰ ਸੱਜੇ ਪਾਸੇ ਦੇ, ਬੰਦ ਬੰਦ ਕੱਟੇ ਗਏ ਪਰ ਭਾਈ ਸਾਹਿਬ ਸਨ ਕਿ ਉਹ ਅਡੋਲ ਸੁਖਮਨੀ ਸਾਹਿਬ ਦੀਆਂ ਤੁਕਾਂ 'ਨਹਿ ਕਿਛ ਜਨਮੈ' ਨਹਿ ਕਿਛ ਮਰੈ', ਦੀਆਂ ਉੱਚੀਆਂ ਸੁਰਾਂ ਕੱਢ ਰਹੇ ਸਨ। 'ਨਹਿ ਕਿਛ ਜਨਮੈ, ਨਹਿ ਕਿਛ ਮਰੇ' ਸਿੱਖਾਂ ਦਾ ਆਦਰਸ਼ ਬਣ ਗਿਆ ਸੀ। ਭਾਈ ਸਾਹਿਬ ਦੇ ਸ਼ਹੀਦੀ ਵੇਲੇ ਉਚਾਰੇ ਬਚਨ ਸਾਰੀ ਕੌਮ ਨੂੰ ਯਾਦ ਹੋ ਗਏ। ਉਹਨਾਂ ਕਿਹਾ ਸੀ :

ਦੇਹੀ ਕਿਸ ਕੀ ਬਾਪਰੀ ਸਿਖੀ ਜਿ ਸਾਬਤ ਹੋਇ।
ਦੇਹ ਤੋ ਆਵਣ ਜਾਣ ਹੈ, ਸਿੱਖੀ ਲਭੈ ਕਬ ਕੋਇ।

ਜ਼ਕਰੀਆ ਖ਼ਾਨ ਵਲੋਂ ਜ਼ੁਲਮਾਂ ਦਾ ਚੱਕਰ ਚਲ ਹੀ ਰਿਹਾ ਸੀ ਕਿ ਨਾਦਰਸ਼ਾਹ ਨੇ ਸੰਨ ੧੭੩੯ ਵਿਚ ਹੱਲਾ ਬੋਲ ਦਿੱਤਾ। ਜ਼ਕਰੀਆ ਖ਼ਾਨ ਨੂੰ ਕੁਝ ਚਿਰ ਆਪਣੀ ਹੋਂਦ ਦੀ ਪੈ ਗਈ। ਦਿੱਲੀ ਨੂੰ ਲੁੱਟ ਨਾਦਰ ਵਾਪਸ ਕਾਬਲ ਮੁੜ ਰਿਹਾ ਸੀ ਕਿ ਸਿੱਖਾਂ ਨੇ ਆਪਣਾ ਹਿੱਸਾ ਵੰਡਾ ਲਿਆ। ਬੇਬਸ ਲੜਕੀਆਂ ਜੋ ਲੁੱਟ ਦੇ ਮਾਲ ਨਾਲ ਹੀ ਉਹ ਕਾਬਲ ਲੈ ਜਾ ਰਿਹਾ ਸੀ, ਸਿੱਖਾਂ ਨੇ ਦੁਰਾਨੀਆਂ ਦੇ ਪੰਜੇ ਵਿਚੋਂ ਛੁੜਾ ਘਰ ਘਰ ਪਹੁੰਚਾਈਆਂ। ਨਾਦਰ ਉਸ ਸਮੇਂ ਅਖਨੂਰ, ਜਿੱਥੋਂ ਚਨਾਬ ਪੰਜਾਬ ਦੇ ਮੈਦਾਨਾਂ ਵਿਚ ਦਾਖ਼ਲ ਹੁੰਦਾ ਹੈ, ਕੈਂਪ ਲਗਾਈ ਬੈਠਾ ਸੀ। ਉਸ ਨੂੰ ਜਦ ਕਾਫ਼ਲਾ ਲੁੱਟ ਜਾਣ ਦੀ ਖ਼ਬਰ ਪੁੱਜੀ ਤਾਂ ਉਸ ਨੇ ਪੁੱਛਿਆ, 'ਇਹ ਕੌਣ ਹਨ ?'

ਜ਼ਕਰੀਆ ਨੇ ਕਹਿਆ : 'ਫ਼ਕੀਰਾਂ ਦਾ ਟੋਲਾ ਹੈ।'

'ਇਨ੍ਹਾਂ ਦੇ ਘਰਾਂ ਨੂੰ ਅੱਗ ਲਗਾ ਦਿਓ, ਇਨ੍ਹਾਂ ਦੀਆਂ ਬਸਤੀਆਂ ਜਲਾ ਦਿਓ।' ਨਾਦਰ ਸ਼ਾਹੀ ਫ਼ਰਮਾਨ ਸੀ।

'ਹਜ਼ੂਰ ਇਨ੍ਹਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ ਉੱਤੇ ਹਨ,' ਜ਼ਕਰੀਆ ਖ਼ਾਨ ਨੇ ਲਾਚਾਰੀ ਤੇ ਮਜਬੂਰੀ ਦੱਸੀ। ਇਤਨਾ ਸੁਣ ਨਾਦਰ ਨੇ ਭਵਿਸ਼-ਬਾਣੀ ਕੀਤੀ, 'ਇਨ੍ਹਾਂ ਵਿਚੋਂ ਹਕੂਮਤ ਦੀ ਬੂ ਆਉਂਦੀ ਹੈ, ਯਾਦ ਰੱਖੀਂ, ਇਹ ਰਾਜ ਕਰਨਗੇ।' ਪ੍ਰਾਚੀਨ ਪੰਥ ਪ੍ਰਕਾਸ਼ ਦੇ ਸ਼ਬਦਾਂ ਵਿਚ ਨਾਦਰ ਨੇ ਕਿਹਾ ਸੀ :

'ਸੋ ਅਬ ਜੀਤੇ ਜਾਵੈ ਨਾਹੀਂ।
ਜਿਨਕੈ ਸਾਹਿਬ ਆਪ ਪਨਾਹੀਂ।'[1]

ਜ਼ਕਰੀਆ ਖ਼ਾਨ ਨੇ ਨਾਦਰ ਦੇ ਪੰਜਾਬ ਛੱਡਦੇ ਸਾਰ ਹੀ ਅੰਮ੍ਰਿਤਸਰ ਉਤੇ ਕਬਜ਼ਾ ਕਰ ਲਿਆ।

ਜਬ ਨਾਦਰ ਕਾਬਲ ਗਯੋ ਸੁਨੋ ਜੁ ਖਾਨੂ ਕੀਨ।
ਚਾਹਯੋ ਅਪਨੇ ਦੇਸ਼ ਮੈਂ ਸਿੰਘਨ ਰਹਨ ਨ ਦੀਨ।

ਪੱਤਾ ਪੱਤਾ ਵੈਰੀ ਸੀ ਸਿੱਖਾਂ ਦਾ ਅਤੇ ਉੱਤੋਂ ਨਵਾਬ ਨੇ ਫ਼ਰਮਾਨ ਕੱਢ ਦਿੱਤਾ ਕਿ :

'ਸਿੰਘਨ ਖ਼ੂਨ ਮਾਫ਼ ਹਮ ਕੀਨੇ।
ਜਿਤ ਲਭੇ ਤਿਤ ਮਾਰਹੁ ਚੀਨੇ।
ਲੂਟ ਕੂਟ ਉਸ ਮਾਫ਼ ਹਮ ਕਰੀ।
ਹਮਰੀ ਲਿਖਤ ਏ ਜਾਨੋਂ ਖਰੀ।'

ਮੰਡਿਆਲੇ ਦੇ ਚੌਧਰੀ ਮੱਸਾਲਾਉਲ-ਦੀਨ (ਮੱਸਾ ਰੰਘੜ) ਨੂੰ ਖੁਲ੍ਹ ਦੇ ਦਿੱਤੀ ਕਿ ਉਹ ਹਰਿਮੰਦਰ ਸਾਹਿਬ ਦੀ ਰੱਜ ਕੇ ਬੇਅਦਬੀ ਕਰੇ।[2] ਜ਼ਕਰੀਆ ਨੇ ਇਕ ਫ਼ਰਮਾਨ

1. ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੨੩੨, ਛਾਪ ਚੌਥੀ।
2. ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਜੀ ਨੇ ਦਿਨ-ਦਿਹਾੜੇ ਮੱਸੇ ਦਾ ਸਿਰ ਕੱਟ ਆਂਦਾ।

ਰਾਹੀਂ ਅੰਮ੍ਰਿਤਸਰ ਦੇ ਇਕੱਠ ਤੇ ਇਸ਼ਨਾਨ ਦੀ ਪਾਬੰਦੀ ਲਗਾ ਦਿੱਤੀ। ਸਿੱਖਾਂ ਨੇ ਉਸ ਫ਼ਰਮਾਨ ਦਾ ਜੁਆਬ ਦੇਣ ਲਈ 'ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ' ਦੇ ਸ਼ਬਦਾਂ ਨੂੰ ਆਪਣੀ ਨਿੱਤ ਦੀ ਅਰਦਾਸ ਦਾ ਹਿੱਸਾ ਬਣਾ ਲਿਆ। ਇਹ ਤੁਕ ਸਿੱਖਾਂ ਦੇ ਇਰਾਦਿਆਂ ਦਾ ਐਲਾਨ ਸੀ। ਇਸ ਦੀ ਇਕ ਝਲਕ ਭਾਈ ਸੁੱਖਾ ਸਿੰਘ ਜੀ ਨੇ ਦਰਸਾਈ। ਭਾਈ ਰਤਨ ਸਿੰਘ ਜੀ ਲਿਖਦੇ ਹਨ :—

'ਸੁਖਾ ਸਿੰਘ ਤਬ ਯੋ ਕਹਯੋ,
ਰਾਤ ਨਾਉ ਤਬ ਚੋਰ ॥
ਨਾਵੈ ਗੋ ਮੈ ਦਿਨ ਵਿਖੇ,
ਸ੍ਰੀ ਸਤਿਗੁਰ ਕੇ ਜ਼ੋਰ ॥'

ਭਾਈ ਜੀ ਨੇ ਘੋੜੇ ਸਮੇਤ ਇਸ਼ਨਾਨ ਕੀਤਾ। ਜੈਕਾਰੇ ਛੱਡੇ ਤੇ ਮੁਗ਼ਲਾਂ ਨੂੰ ਲਲਕਾਰਿਆ। ਪੰਥ ਪ੍ਰਕਾਸ਼ ਦੇ ਹੀ ਸ਼ਬਦਾਂ ਵਿਚ :

ਕਾਢ ਤੇਗ ਜਬ ਸਿੰਘ ਚਮਕਾਈ।
ਕੋ ਨ ਠਹਿਰਯੋ ਸਭ ਗਏ ਧਾਈ।

ਅੰਮ੍ਰਿਤਸਰ ਦੇ ਦਰਸ਼ਨ-ਇਸ਼ਨਾਨ ਲਈ ਕੌਮ ਮੱਸਿਆ ਦੀ ਰਾਤ ਨੂੰ ਤਰਨਤਾਰਨ ਪੁੱਜਦੀ। ਜੱਥਿਆਂ ਦੀ ਸ਼ਕਲ ਵਿਚ ਦੂਸਰੇ ਦਿਨ ਸੰਗੀਨਾਂ ਦੇ ਵਾਰ ਝੱਲਦਿਆਂ ਤੇ ਵੱਸਦੀਆਂ ਗੋਲੀਆਂ ਵਿਚ ਵੀ ਇਸ਼ਨਾਨ ਕਰਨ ਪੁੱਜਦੇ, ਬਹੁਤੇ ਰਸਤੇ ਵਿਚ ਹੀ ਸ਼ਹੀਦ ਹੋ ਜਾਂਦੇ। ਕਈ ਘੋੜਿਆਂ ਸਮੇਤ ਇਸ਼ਨਾਨ ਕਰਨ ਨਿਕਲ ਜਾਂਦੇ। ਇਸ਼ਨਾਨ ਕਰਨੋਂ ਤੋਂ ਇਨ੍ਹਾਂ ਨੂੰ ਕੋਈ ਤਾਕਤ ਰੋਕ ਨਾ ਪਾ ਸਕੀ। ਕੌਮ ਚੜ੍ਹਦੀ ਕਲਾ ਵਿਚ ਹੀ ਗਈ। ਸਿੱਖਾਂ ਨੂੰ ਦਿਨੋ ਦਿਨ ਤਾਕਤ ਫੜਦੇ ਦੇਖ ਲਾਹੌਰ ਦੇ ਕਾਜ਼ੀ ਨੇ ਸਾਫ਼ ਕਹਿ ਦਿੱਤਾ :

ਯਹ ਅੰਮ੍ਰਿਤਸਰ ਪ੍ਰਤਾਪ।
ਥਕੇ ਮਾਰੇ ਬਹੁ ਜਤਨ ਸੌਂ
ਹੋਤ ਨ ਸਿੰਘਨ ਖਾਪ।'[1]

ਫ਼ਾਰਸਟਰ ਨੇ ਲਿਖਿਆ ਹੈ ਕਿ ਇਕ ਵੀ ਐਸੀ ਘਟਨਾ ਨਹੀਂ ਮਿਲੀ ਜਿਸ ਵਿਚੋਂ ਇਹ ਪਰਗਟ ਹੋਇਆ ਹੋਵੇ ਕਿ ਸਿੱਖ ਇਸ਼ਨਾਨ ਤੋਂ ਸੰਕੋਚ ਕਰ ਗਏ ਹੋਣ। ਸਿੱਖ ਜਾਨਾਂ ਵਾਰ ਜਾਂਦੇ ਪਰ ਅੰਮ੍ਰਿਤਸਰ ਵਿਚ ਇਸ਼ਨਾਨ ਜ਼ਰੂਰ ਕਰਦੇ। ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਹਿਬਾਜ਼ ਸਿੰਘ ਤੇ ਅਨੇਕਾਂ ਸਿੱਖ ਇਸ ਤੁਕ ਦੀ ਪਵਿੱਤ੍ਰਤਾ ਲਈ ਸ਼ਹੀਦੀਆਂ ਪ੍ਰਾਪਤ ਕਰ ਗਏ। ਪਹਿਲੀ ਜੁਲਾਈ ੧੭੪੬ ਈ: ਨੂੰ ਜ਼ਕਰੀਆ ਖ਼ਾਨ ਦੀ ਮ੍ਰਿਤੂ ਹੋ ਗਈ। ਅੰਮ੍ਰਿਤਸਰ ਸਿੱਖਾਂ ਦੇ ਕਬਜ਼ੇ ਵਿਚ ਆਇਆ ਤੇ ਉਨ੍ਹਾਂ ਦੀਵਾਲੀ ਮਨਾਈ। ਅਰਦਾਸ ਦੀ ਇਹ ਤੁਕ ਉਸ ਸਮੇਂ ਦੀ ਯਾਦ ਸੰਭਾਲੀ ਬੈਠੀ ਹੈ। ਉਸ ਤੁਕ ਦੀ ਹੀ ਭੇਟ ਬਾਬਾ ਦੀਪ ਸਿੰਘ ਜੀ ਚੜ੍ਹੇ। ਸਹੀ ਅਰਥਾਂ ਵਿਚ 'ਸਿਰ ਧਰ ਤਲੀ' ਉਹ

1. ਪ੍ਰਾਚੀਨ ਪੰਥ ਪ੍ਰਕਾਸ਼—ਪੰਨਾ ੨੫੬।

ਸ਼ਹੀਦ ਹੋਏ। ਸਿੱਖ ਰਾਜ ਬਣ ਜਾਣ ਸਮੇਂ ਵੀ ਇਸ ਤੁਕ ਦਾ ਪੂਰਾ ਸਤਿਕਾਰ ਕੀਤਾ ਜਾਂਦਾ ਰਿਹਾ। ਮਹਾਰਾਜਾ ਰਣਜੀਤ ਸਿੰਘ ਨੇ ਵੀ ਪੂਰਾ ਸਤਿਕਾਰ ਦਿੱਤਾ। ਉਸ ਨੇ ਤਾਂ ਕਦੇ ਸ੍ਰੀ ਦਰਬਾਰ ਸਾਹਿਬ ਵੱਲ ਪਿੱਠ ਨਾ ਕੀਤੀ। ਬੈਠਣ ਵੇਲੇ ਵੀ ਪੁੱਛ ਲੈਂਦੇ ਸਨ ਕਿ ਮੇਰੀ ਪਿੱਠ ਤਾਂ ਦਰਬਾਰ ਸਾਹਿਬ ਵੱਲ ਨਹੀਂ। ਇਬਰਤਨਾਮਾ ਵਿਚ ਮੁਫ਼ਤੀ ਅਲੀ-ਉਦ-ਦੀਨ ਨੇ ਠੀਕ ਲਿਖਿਆ ਹੈ ਕਿ ਲਾਹੌਰ ਦਰਬਾਰ ਦੀਆਂ ਦੋ ਰਾਜਧਾਨੀਆਂ ਸਨ। ਸਾਰੀ ਸਿਆਸੀ ਤੇ ਹਰ ਉਚੇਰੀ ਗੱਲ ਬਾਤ ਰਣਜੀਤ ਸਿੰਘ ਜੀ ਅੰਮ੍ਰਿਤਸਰ ਹੀ ਕਰਦੇ ਸਨ।

ਰਾਜ ਖੁੱਸਣ ਪਿਛੋਂ ਸਾਰੇ ਪਾਸੇ ਮਾਯੂਸੀ ਸੀ। ਫਿਰ ਅੱਜ ਤੋਂ ਸੌ ਸਾਲ ਪਹਿਲਾਂ ੩੦ ਅਪ੍ਰੈਲ, ੧੮੭੭ ਈ: ਨੂੰ ਸ੍ਰੀ ਦਰਬਾਰ ਸਾਹਿਬ ਹੀ ਚਮਤਕਾਰ ਹੋਇਆ ਅਤੇ ਇਕ ਰੌਸ਼ਨੀ ਦਾ ਗੋਲਾ ਬਾਹਰੋਂ ਹਰਿਮੰਦਰ ਸਾਹਿਬ ਦਰਸ਼ਨੀ ਡਿਉਢੀ ਦੇ ਦੁਆਰ ਤੋਂ ਅੰਦਰ ਦਾਖ਼ਲ ਹੋਇਆ ਤੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਪ੍ਰਕਰਮਾ ਕਰ ਕੇ ਘੰਟੇ ਘਰ ਦੀ ਬਾਹੀ ਵਲੋਂ ਬਾਹਰ ਨਿਕਲ ਗਿਆ। ਕੌਮ ਵਿਚ ਨਵੀਂ ਲਹਿਰ ਉੱਠੀ ਤੇ ਮਾਯੂਸੀ ਦੀਆਂ ਘਟਾਵਾਂ ਛੱਟੀਆਂ। ਸਿੰਘ ਸਭਾ ਲਹਿਰ ਨੇ ਇਥੇ ਜਨਮ ਲਿਆ। ਖਾਲਸਾ ਕਾਲਜ ਬਣਿਆ। ਅਰਥ ਦਾ ਸੋਮਾ 'ਪੰਜਾਬ ਐਂਡ ਸਿੰਧ ਬੈਂਕ' ਦੀ ਨੀਂਹ ਬੱਝੀ। ਸਰਦਾਰ ਇੰਦਰਜੀਤ ਸਿੰਘ ਜੀ ਦੀ ਅਗਵਾਈ ਹੇਠ ਕੌਮ ,ਦੀਆਂ ਆਰਥਕ ਔਕੜਾਂ ਦਾ ਹੱਲ ਬੈਂਕ ਨੇ ਕੀਤਾ।

ਅਕਾਲੀ ਲਹਿਰ ਨੇ ਵੀ ਆਪਣੀ ਰੌਸ਼ਨੀ ਸ੍ਰੀ ਅੰਮ੍ਰਿਤਸਰ ਤੋਂ ਹੀ ਪਾਈ। ਜਦ ਅਖੌਤੀ ਪਿੱਛੇ ਰਹੀਆਂ ਸਿੱਖ ਸ਼ਰੇਣੀਆਂ ਦੇ ਆਗੂ (ਖਾਲਸਾ ਬਰਾਦਰੀ ਵਾਲੇ) ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਤੇ ਕੜਾਹ ਪ੍ਰਸ਼ਾਦਿ ਦੀ ਭੇਂਟ ਕਰਨ ਆਏ· ਤਾਂ ਪੁਜਾਰੀਆਂ ਨੇ ਅਰਦਾਸ ਕਰਨ ਤੇ ਕੜਾਹ ਪ੍ਰਸ਼ਾਦਿ ਲੈਣ ਤੋਂ ਇਨਕਾਰ ਕਰ ਦਿੱਤਾ। ਬਾਵਾ ਹਰਕਿਸ਼ਨ ਸਿੰਘ ਜੀ ਅਰਦਾਸ ਕਰਨ ਹੀ ਲੱਗੇ ਸਨ ਕਿ ਸਰਦਾਰ ਤੇਜਾ ਸਿੰਘ ਚੂਹੜਕਾਨਾ ਤੇ ਭਾਈ ਕਰਤਾਰ ਸਿੰਘ ਜੀ ਝੱਬਰ ਨੇ ਜ਼ੋਰ ਲਗਾ ਪੁਜਾਰੀਆਂ ਨੂੰ ਹੀ ਅਰਦਾਸ ਕਰਨ ਲਈ ਕਿਹਾ। ਹੈਡ ਗਰੰਥੀ ਭਾਈ ਗੁਰਬਚਨ ਸਿੰਘ ਜੀ ਨੇ ਇਸ ਅੜੌਣੀ ਦਾ ਹੱਲ ਗੁਰੂ ਗਰੰਥ ਸਾਹਿਬ ਦਾ ਵਾਕ ਲੈਣਾ ਕਿਹਾ। ਗੁਰੂ ਗਰੰਥ ਸਾਹਿਬ ਦਾ ਵਾਕ ਸੀ :—

ਨਿਗੁਣਿਆਂ ਨੋ ਆਪੇ ਬਖਸਿ ਲਏ ਭਾਈ,
ਸਤਿਗੁਰ ਕੀ ਸੇਵਾ ਲਾਇ।
ਸਤਿਗੁਰ ਕੀ ਸੇਵਾ ਊਤਮ ਹੈ ਭਾਈ,
ਰਾਮ ਨਾਮ ਚਿਤ ਲਾਇ।
ਹਰਿ ਜੀਉ ਆਪੇ ਬਖਸ ਮਿਲਾਇ,
ਗੁਣ-ਹੀਣ ਹਮ ਅਪ੍ਰਾਧੀ ਭਾਈ।
ਪੂਰੇ ਸਤਿਗੁਰ ਲਏ ਰਲਾਇ। ਰਹਾਉ।
ਸੋ ਸਤਿਗੁਰਿ ਸੇਵਹਿ ਆਪਣਾ ਭਾਈ,

ਤਿਨ ਕੈ ਹਉ ਲਾਗਉ ਪਾਇ ।
ਜਨਮ ਸਵਾਰੀ ਆਪਣਾ ਭਾਈ,
ਕੁਲ ਭੀ ਲਈ ਬਖਸਾਇ ।' ।2। (ਸੋਰਠਿ ਮਹਲਾ ੩, ਦੁਤੁਕੀ)

ਭਾਈ ਗੁਰਬਚਨ ਸਿੰਘ ਜੀ ਨੇ ਆਪ ਅਰਦਾਸ ਕੀਤੀ ਤੇ ਸਭ ਤੋਂ ਪਹਿਲਾਂ ਕੜਾਹ ਪ੍ਰਸ਼ਾਦਿ ਲੈ ਕੇ ਛਕਿਆ । ਇੰਞ ਸ੍ਰੀ ਅੰਮ੍ਰਿਤਸਰ ਵਿਖੇ ਗੁਰੂ ਜੀ ਨੇ ਆਪ ਵਿਚ ਪੈ ਕੇ ਵਿੱਥਾਂ ਮੇਟੀਆਂ । ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਦੀ ਖੁੱਲ੍ਹ ਕਾਇਮ ਕਰ ਦਿੱਤੀ । ਅਕਾਲੀ ਲਹਿਰ ਨੇ ਇਥੋਂ ਹੀ ਜਨਮ ਲਿਆ । ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਇਥੇ ਹੀ ਬਣੀ । ਜੰਗੇ ਆਜ਼ਾਦੀ ਦੀ ਪਹਿਲੀ ਲੜਾਈ ਇਥੇ ਹੀ, ਚਾਬੀਆਂ ਦੇ ਮੋਰਚੇ ਵੇਲੇ ਬਾਬਾ ਖੜਕ ਸਿੰਘ ਜੀ ਨੇ ਜਿੱਤੀ । 'ਗੁਰੂ ਕੇ ਬਾਗ' ਡਾਂਗਾਂ ਖਾਂਦੇ ਵੇਖੇ, ਸੀ : ਐਫ : ਐਂਡਰਯੂਜ਼ ਨੇ ਇਥੇ ਹੀ ਕਿਹਾ ਸੀ ਕਿ ਉਹ ਕਈ ਈਸਾ ਸੂਲੀ ਚੜ੍ਹੇ ਦੇਖ ਰਿਹਾ ਹੈ । ਮਦਨ ਮੋਹਨ ਮਾਲਵੀਆ ਨੇ ਇਥੇ ਹੀ ਮੰਜੀ ਸਾਹਿਬ ਖਲੋ ਕੇ ਆਖਿਆ ਸੀ ਕਿ ਆਜ਼ਾਦੀ ਲੈਣ ਦਾ ਨੁਸਖਾ ਲੱਭ ਪਿਆ ਹੈ । 'ਹਰ ਘਰ ਇਕ ਬੱਚਾ ਸਿੱਖ ਬਣਾਏ ।' ਅੰਮ੍ਰਿਤਸਰ ਵਿਚ ਹੋਏ 'ਜਲ੍ਹਿਆਂ ਵਾਲਾ ਬਾਗ' ਦੇ ਸਾਕੇ ਨੇ ਟੈਗੋਰ ਵਰਗੀ ਕੋਮਲ ਆਤਮਾ ਨੂੰ ਤੜਪਾ ਦਿੱਤਾ ਸੀ । ਉਨ੍ਹਾਂ ਸਰ' ਦਾ ਖ਼ਿਤਾਬ ਵਾਪਸ ਕਰਦੇ ਕਿੰਨਾ ਸੋਹਣਾ ਕਿਹਾ ਸੀ ਕਿ ਕਦੀ ਸਮਾਂ ਆ ਜਾਂਦਾ ਹੈ ਕਿ ਮਿਲੇ ਖ਼ਿਤਾਬ . ਰਮ ਦਾ ਪ੍ਰਗਟਾਵਾ ਕਰਦੇ ਹਨ ।' ਫਿਰ ਹਿੰਦੁਸਤਾਨ ਦੀ ਵੰਡ ਵੇਲੇ ਇਸੇ ਨੇ ਹੀ ਸੱਟਾਂ ਤੇ ਮਰ੍ਹਮ ਰੱਖੀ । ਪਿੱਛੋਂ ਵੀ ਹਰ ਹੋਏ ਬਦੇਸ਼ੀ ਹੱਲੇ ਨੂੰ ਇਸ ਨੇ ਸਿਰ ਮੱਥੇ ਝੱਲਿਆ । ਮਾਨੇਕਰ ਨੇ ਠੀਕ ਲਿਖਿਆ ਸੀ ਕਿ 'ਜੁਰਅਤਿ ਦੀ ਟ੍ਰਾਫ਼ੀ' ਦਾ ਕੋਈ ਹੱਕਦਾਰ ਹੈ ਤਾਂ ਇਹ ਸ੍ਰੀ ਅੰਮ੍ਰਿਤਸਰ । ਹੁਣ ਐਮਰਜੈਂਸੀ ਵੇਲੇ ਵੀ ਸਾਰਾ ਹਿੰਦੁਸਤਾਨ ਸੌਂ ਗਿਆ ਸੀ । ਅੰਮ੍ਰਿਤਸਰ ਜਾਗਦਾ ਰਿਹਾ । ਸਾਰੇ ਪਾਸੇ ਅੰਧੇਰਾ ਸੀ ਪਰ ਇਥੇ ਆਜ਼ਾਦੀ ਦੀ ਸ਼ਮ੍ਹਾਂ ਜਲ ਰਹੀ ਸੀ । ਰੋਜ਼ ਪਰਵਾਨੇ ਆਉਂਦੇ ਤੇ ਸਦਕੇ ਹੁੰਦੇ ।

ਪ੍ਰੋਫੈਸਰ ਪੂਰਨ ਸਿੰਘ ਜੀ ਨੇ ਇਕ ਲੇਖ ਵਿਚ ਲਿਖਿਆ ਸੀ ਕਿ ਤੁਸੀਂ ਕੀ ਜਾਣੋ ਕਿ ਸਿੱਖ ਦੀ ਜ਼ਿੰਦਗੀ ਕਿੱਥੇ ਹੈ । ਉਨ੍ਹਾਂ ਜਗਤ ਨੂੰ ਸੰਬੋਧਨ ਕਰ ਕੇ ਕਿਹਾ :

ਤੱਕੋ ਇਕ ਮਾਂ ਆਪਣੇ ਬੱਚੇ ਨੂੰ ਕੁੱਛੜ ਚੁੱਕੀ ਸ੍ਰੀ ਦਰਬਾਰ ਸਾਹਿਬ ਮੱਥਾ ਟਿਕਾਉਣ ਲਈ ਜਾ ਰਹੀ ਸੀ ਤਾਂ ਕਿਸੇ ਰਾਹ ਵਿਚ ਹਮਦਰਦੀ ਜਤਲਾਂਦੇ ਕਿਹਾ :

'ਬਿਲਕੁਲ ਨ ਲੈ ਕੇ ਜਾਵੀਂ ਉਥੇ ਅੰਮ੍ਰਿਤਸਰ, ਕਿਉਂਕਿ ਅੱਜ ਸਭ ਉਥੇ ਕਤਲ ਕਰ ਦਿੱਤੇ ਜਾਣਗੇ ।'

ਮਾਂ ਨੇ ਖੜੇ ਪੈਰੀਂ ਹੀ ਕਿਹਾ : 'ਤੇਰਾ ਧੰਨਵਾਦ ਹੈ ਭਰਾਵਾ । ਪਰ ਕੋਈ ਬਾਤ ਨਹੀਂ । ਜੇ ਮੇਰਾ ਖ਼ੂਨ ਅੰਮ੍ਰਿਤਸਰ ਵਿਚ ਰਲ ਜਾਏ ਤਾਂ ਇਸ ਤੋਂ ਵੱਡੀ ਖ਼ੁਸ਼ੀ ਹੋਰ ਕੀ ਹੈ ।'

ਉਸ ਬੰਦੇ ਨੇ ਫਿਰ ਤਰਲਾ ਲੈ ਕੇ ਕਿਹਾ : 'ਬੱਚੇ ਤੇ ਤਰਸ ਕਰ ਜੋ ਕੁੱਛੜ ਚੁੱਕਿਆ ਈ ।'

ਮਾਂ ਨੇ ਹੁਣ ਜ਼ਰਾ ਉੱਚੀ ਆਵਾਜ਼ ਵਿਚ ਕਿਹਾ : 'ਭਲੇ ਲੋਕਾ ! ਮੈਨੂੰ ਬੱਚੇ ਨਾਲ ਪਿਆਰ ਹੈ ਤਾਂ ਹੀ ਤਾਂ ਲੈ ਕੇ ਚਲੀ ਹਾਂ। ਇਹ ਮੌਤ ਹੀ ਤਾਂ ਸਾਡੀ ਜ਼ਿੰਦਗੀ ਹੈ। ਤੂੰ ਕੀ ਜਾਣੇ।'

ਜਦ ਮਾਵਾਂ ਕੋਲੋਂ ਉਨ੍ਹਾਂ ਦੇ ਬੱਚੇ ਝੋਲੀਆਂ ਵਿਚੋਂ ਖੋਹ ਕੇ ਜਲਾਦ ਨੇਜ਼ਿਆਂ ਤੇ ਟੰਗਣ ਲਈ ਲੈ ਜਾਂਦੇ ਸਨ ਤਾਂ ਮਾਵਾਂ ਇਹ ਹੀ ਅਰਦਾਸ ਕਰਦੀਆਂ ਸਨ :

ਆਪਣੇ ਬੱਚੇ ਨੂੰ ਆਪਣੀ ਸ਼ਰਨ ਰੱਖੋ, ਵਾਹਿਗੁਰੂ !

ਗੱਲ ਕੀ, ਇਤਿਹਾਸਕ ਤੌਰ ਉਤੇ ਇਹ ਤੁਕ ਸਦੀਆਂ ਦਾ ਇਤਿਹਾਸ ਸੁਣਾ ਰਹੀ ਹੈ। 'ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ' ਨੇ ਜਿਤਨਾ ਇਨਕਲਾਬ ਲਿਆਂਦਾ ਹੈ ਸ਼ਾਇਦ ਹੀ ਕੋਈ ਹੋਰ ਬੋਲ ਲਿਆ ਸਕਿਆ ਹੋਵੇ। ਜਿਵੇਂ 'ਰਾਜ ਕਰੇਗਾ ਖ਼ਾਲਸਾ' ਸਿੱਖਾਂ ਨੂੰ ਅੱਗੇ ਵੱਧਣ ਲਈ ਪਰੇਰਦਾ ਹੈ, ਤਿਵੇਂ ਇਸ ਤੁਕ ਦੀ ਜਗਦੀ ਲੋਅ ਹਜ਼ਾਰਾਂ ਪ੍ਰਵਾਨੇ ਆਪਣੇ ਵੱਲ ਖਿੱਚਦੀ ਹੈ।[1] ਇਹ ਤੁਕ ਸਿੱਖਾਂ ਦੀ ਜਦੋ-ਜਹਿਦ, ਕੁਰਬਾਨੀ, ਲਗਨ, ਸ਼ਰਧਾ ਦਾ ਚਿੰਨ੍ਹਾਤਮਿਕ ਸਮੂਹ ਹੈ।

○

1. ਜੂਨ ੧੯੮੪ ਨੂੰ ਜਦ ਇੰਦਰਾ ਗਾਂਧੀ ਨੇ 'ਨੀਲਾ ਤਾਰਾ' ਹੇਠ ਫ਼ੌਜੀ ਹਮਲਾ ਕਰ ਅੰਬਰਾਂ ਤੋਂ ਬਿਜਲੀ ਕੜਕਾਈ ਤਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਅਗਵਾਈ ਹੇਠਾਂ ਅਨੇਕਾਂ ਨੇ ਹੱਸ ਸ਼ਹੀਦੀਆਂ ਪਾਈਆਂ ਸਨ।

# ੨੭ ਸ੍ਰੀ ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ (੨)

ਸ੍ਰੀ ਅੰਮ੍ਰਿਤਸਰ ਜੀ ਦੀ ਜਿਥੇ ਇਤਿਹਾਸਕ ਮਹੱਤਤਾ ਹੈ ਉਥੇ ਧਾਰਮਕ ਤੇ ਆਤਮਕ ਤੌਰ ਤੇ ਇਸ ਦਾ ਨਿਵੇਕਲਾ ਹੀ ਰਹੱਸ ਹੈ। 'ਅੰਮ੍ਰਿਤਸਰ' ਸਮੇਤ ਪੰਜ ਸਰੋਵਰ ਸ਼ਹਿਰ ਵਿਖੇ ਹਨ। 'ਅੰਮ੍ਰਿਤਸਰ' ਗੁਰੂ ਰਾਮਦਾਸ ਜੀ ਨੇ ੧੫੭੪ ਨੂੰ ਬਣਾਉਣਾ ਅਰੰਭ ਕੀਤਾ ਸੀ। ਇਸ ਤਲਾ ਨੂੰ ਗੁਰੂ ਅਮਰਦਾਸ ਜੀ ਨੇ ਆਪ ਟੱਕ ਲਗਾ ਕੇ ਅਰੰਭ ਕਰਾਇਆ ਸੀ। ਗੁਰੂ ਰਾਮਦਾਸ ਜੀ ਨੇ ਪੰਜ ਸਾਲ ਦੀ ਮਿਹਨਤ ਬਾਅਦ ਸੰਪੂਰਨ ਕਰਾਇਆ ਸੀ। ਗੁਰੂ ਅਰਜਨ ਦੇਵ ਜੀ ਨੇ ਪੱਕਾ ਬਣਾ ਕੇ ਵਿਚਕਾਰ ਹਰਿਮੰਦਰ ਸਾਹਿਬ ਦੀ ਸਥਾਪਨਾ ਕੀਤੀ ਸੀ। ਗੁਰੂ ਸਾਹਿਬ ਜੀ ਨੇ ਦੋ ਹੋਰ ਸਰੋਵਰ ਵੀ ਬਣਵਾਏ। ਇਕ ਸੰਤੋਖਸਰ ਤੇ ਦੂਜਾ ਰਾਮਸਰ। ਸੰਤੋਖਸਰ ਵੀ ਗੁਰੂ ਅਮਰਦਾਸ ਜੀ ਦੀ ਆਗਿਆ ਅਨੁਸਾਰ ਹੀ ਬਣਾਇਆ ਗਿਆ ਸੀ। ਸੂਰਜ ਪ੍ਰਕਾਸ਼ ਦੇ ਲਿਖਾਰੀ ਅਨੁਸਾਰ ਜਦ ਇਹ ਸਰੋਵਰ ਪੁੱਟਿਆ ਜਾ ਰਿਹਾ ਸੀ ਤਾਂ ਸਦੀਆਂ ਤੋਂ ਸਮਾਧੀ ਅਸਥਿਤ ਜੋਗੀ ਨੇ ਅੱਖ ਖੋਲ੍ਹ, ਸਮਾਂ ਪੁੱਛ ਕੇ, ਤਿੰਨ ਸਵਾਲ ਗੁਰੂ ਅਰਜਨ ਜੀ ਪਾਸ ਕੀਤੇ ਸਨ। ਉਸ ਦਾ ਪਹਿਲਾ ਸਵਾਲ ਸੀ ਜੇਕਰ ਇਹ ਜਗਤ ਝੂਠਾ ਹੈ ਤਾਂ ਪ੍ਰਤੱਖ ਦਿੱਸਦਾ ਕਿਉਂ ਹੈ ? ਦੂਜਾ, ਜੇ ਕਰ ਸੱਚਾ ਹੈ ਤਾਂ ਗਿਆਨਵਾਨ ਇਸ ਨੂੰ ਝੂਠਾ ਕਿਉਂ ਕਹਿੰਦੇ ਹਨ ? ਤੀਸਰਾ, ਈਸ਼ਵਰ ਆਪ ਜਗਤ ਰੂਪ ਬਣਾ ਕੇ ਇਸ ਤਰ੍ਹਾਂ ਫਿਰ ਨਿਰਲੇਪ ਕਿਉਂ ਰਹਿੰਦਾ ਹੈ ?

ਗੁਰੂ ਜੀ ਨੇ ਫੁਰਮਾਇਆ ਸੀ : ਜਿਵੇਂ ਜੀਵ ਸੁਪਨੇ ਵਿਚ ਪ੍ਰਤੱਖ ਸਭ ਕੁਝ ਦੇਖਦਾ ਹੈ ਅਤੇ ਉਸ ਸੁਪਨੇ ਅੰਦਰ ਵਾਪਰੀ ਹਰ ਘਟਨਾ ਨੂੰ ਮੰਨਦਾ ਹੈ, ਪਰ ਜਦ ਜਾਗਦਾ ਹੈ ਤਾਂ ਉਸ ਨੂੰ ਝੂਠਾ ਸਮਝ ਕੇ ਮਨ ਵਿਚੋਂ ਭੁਲਾ ਦੇਂਦਾ ਹੈ ਤੇ ਉਸ ਪਿਛੇ ਨਹੀਂ ਭਟਕਦਾ, ਇਸ ਤਰ੍ਹਾਂ ਜਿਤਨਾ ਚਿਰ ਪੁਰਸ਼ ਅਗਿਆਨ ਰੂਪ ਨਿੰਦਰਾ ਦੇ ਸੁਪਨੇ ਵਿਚ ਸੰਸਾਰ ਨੂੰ ਸੱਚ ਸਮਝਦਾ ਹੈ ਉਤਨਾ ਚਿਰ ਹਰਖ ਸੋਗ ਨੂੰ ਪਾ ਕੇ ਭਰਮਦਾ ਹੈ। ਜਦ ਗਿਆਨ ਰੂਪ ਜਾਗ੍ਰਤੀ ਆਉਂਦੀ ਹੈ ਤਾਂ ਸੰਸਾਰ ਨੂੰ ਨਾਸ਼ਵਾਨ ਸਮਝ ਕੇ, ਝੂਠਾ ਜਾਣ ਲੈਂਦਾ ਹੈ। ਜਿਸ ਤਰ੍ਹਾਂ ਸੁਪਨਾ ਵਾਸਤਵ ਵਿਚ ਹੈ ਪਰ ਹੁੰਦਾ ਨਹੀਂ, ਇਸ ਤਰ੍ਹਾਂ ਇਹ ਜਗਤ ਅਣਹੋਂਦ

ਹੁੰਦਾ ਹੋਇਆ ਵੀ ਹੋਂਦ ਵਾਲਾ ਹੈ। ਤੀਜੇ ਸਵਾਲ ਦੇ ਉੱਤਰ ਵਿਚ ਗੁਰੂ ਅਰਜਨ ਜੀ ਨੇ ਫ਼ਰਮਾਇਆ : 'ਬਹੁ-ਰੂਪੀਆ ਕਈ ਵੇਸ ਧਾਰਦਾ ਹੈ ਪਰ ਉਸ ਦਾ ਆਪਣਾ ਭੇਖ ਉਨ੍ਹਾਂ ਬਣਾਏ ਭੇਖਾਂ ਤੋਂ ਵੱਖਰਾ ਹੈ। ਉਹ ਆਪਣੇ ਆਪ ਨੂੰ ਕਿਸੇ ਵੀ ਭੇਖ ਵਿਚ ਨਹੀਂ ਸਮਝਦਾ ਤੇ ਸਚਮੁਚ ਸਭ ਤੋਂ ਨਿਆਰਾ ਹੈ। ਸੋਨੇ ਦੇ ਕਈ ਜ਼ੇਵਰ ਬਣੇ ਹੋਏ ਹੁੰਦੇ ਹਨ। ਜੇ ਜ਼ੇਵਰਾਂ ਦਾ ਮੁੱਲ ਕਿਸੇ ਸੁਨਿਆਰ ਤੋਂ ਪੁਆਣ ਜਾਉ ਤਾਂ ਉਹ ਜ਼ੇਵਰ ਵੱਲ ਨਹੀਂ ਸੋਨੇ ਵੱਲ ਦੇਖਦਾ ਹੈ। ਜ਼ੇਵਰ ਨੂੰ ਉਹ ਨਿਰਮੂਲ ਹੀ ਗਿਣਦਾ ਹੈ। ਗਹਿਣਾ ਤਾਂ ਮਨ ਕਲਪਨਾ ਹੈ। ਅਸਲ ਜੋਖਨ ਵਾਲੀ ਵਸਤੂ ਸੋਨਾ ਹੈ। ਸੋ ਜਗਤ ਦਾ ਪਸਾਰਾ ਵਾਹਿਗੁਰੂ ਦੀ ਕਲਪਨਾ ਹੈ। ਅਸਲ ਉਹ ਆਪ ਹੀ ਹੈ।' ਸੰਤੋਖ ਯੋਗੀ ਨੇ ਗੁਰੂ ਅਰਜਨ ਜੀ ਦੇ ਚਰਨ ਪਰਸੇ। ਮਹਾਨ ਕੋਸ਼ ਦੇ ਲਿਖਾਰੀ ਭਾਈ ਕਾਹਨ ਸਿੰਘ ਜੀ ਨਾਭਾ ਦਾ ਖ਼ਿਆਲ ਹੈ ਕਿ ਪਸ਼ਾਵਰ ਦੇ 'ਭਾਈ ਸੰਤੋਖ' ਨੇ ਇਸ ਸਰੋਵਰ ਦੀ ਉਸਾਰੀ ਦਾ ਸਾਰਾ ਖ਼ਰਚ ਦਿੱਤਾ ਸੀ, ਇਸ ਲਈ ਇਸ ਨੂੰ ਸੰਤੋਖਸਰ ਕਿਹਾ ਜਾਣ ਲੱਗ ਪਿਆ।

ਰਾਮਸਰ ਦੀ ਉਸਾਰੀ ੧੬੦੨ ਵਿਚ ਹੋਈ ਸੀ। ਗੁਰੂ ਅਰਜਨ ਜੀ ਨੇ ਆਪ ਇਹ ਸਰੋਵਰ ਬਣਾਇਆ ਸੀ। ਇਸ ਬਾਰੇ ਵੀ ਰਵਾਇਤ ਹੈ ਕਿ ਜਦ ਗੁਰੂ ਜੀ ਆਦਿ ਗੁਰੂ ਗਰੰਥ ਸਾਹਿਬ ਦੀ ਬੀੜ ਸੰਪਾਦ ਕਰਨ ਲਈ ਨਵੇਕਲੀ ਥਾਂ 'ਭਾਲਣ ਲਗੇ' ਤਾਂ ਸ਼ਹਿਰ ਤੋਂ ਬਾਹਰ ਜੰਡ, ਬੇਰੀ, ਬੋਹੜ, ਅੰਜੀਰ ਤੇ ਪਿੱਪਲ ਦੇ ਬ੍ਰਿਛਾਂ ਦੀ ਸੁਹਾਵਣੀ ਛਾਂ ਆਪਜੀ ਨੂੰ ਬਹੁਤ ਪਸੰਦ ਆਈ। ਹਰਿਆਵਲੀ ਅੱਖਾਂ ਨੂੰ ਠੰਡ ਪਹੁੰਚਾਂਦੀ ਸੀ। ਉਸ ਥਾਂ ਨੂੰ ਰਮਣੀਕ ਜਾਣ 'ਰਾਮਸਰ' ਦਾ ਤਾਲ ਬਣਾਇਆ। ਇਸ 'ਰਾਮਸਰ' ਦੇ ਕੰਢੇ ਬੈਠ ਕੇ ਗੁਰੂ ਅਰਜਨ ਜੀ ਨੇ ਸੁਖਮਨੀ ਸਾਹਿਬ ਦੀ ਬਾਣੀ ਉਚਾਰੀ।

ਕੌਲਸਰ ਗੁਰੂ ਹਰਿਗੋਬਿੰਦ ਜੀ ਨੇ ੧੬੨੭ ਨੂੰ ਬਣਾਇਆ। ਇਸ ਬਾਰੇ ਸਾਖੀ ਹੈ ਕਿ ਲਾਹੌਰ ਦਾ ਕਾਜ਼ੀ ਰੁਸਤਮ ਖ਼ਾਨ ਆਪਣੀ ਲੜਕੀ 'ਕੌਲਾਂ' ਨੂੰ ਸੁਖਮਨੀ ਸਾਹਿਬ ਪੜ੍ਹਨ ਤੋਂ ਵਰਜਦਾ ਸੀ ਅਤੇ ਤਸੀਹੇ ਵੀ ਦਿੰਦਾ ਸੀ। ਉਸ ਨੂੰ ਸੁਖਮਨੀ ਦੀ ਲਗਨ ਮੀਆਂ ਮੀਰ ਦੇ ਵੱਡੇ ਚੇਲੇ ਸ਼ਾਹ ਅਬਦੁਲਾ ਯਾਰ ਕੋਲੋਂ ਲੱਗੀ ਸੀ। 'ਅਬਦੁੱਲਾ' ਨੇ ਜਦ ਕੌਲਾਂ ਦੀ ਹਾਲਤ ਦਸੀ ਤਾਂ 'ਗ਼ਰੀਬ ਨਿਵਾਜ' ਗੁਰੂ ਹਰਿਗੋਬਿੰਦ ਜੀ ਨੇ ਸਾਰੇ ਖ਼ਤਰੇ ਸਿਰ ਉੱਤੇ ਲੈ ਕੇ ਵੀ ਬੀਬੀ ਕੌਲਾਂ ਨੂੰ ਪਨਾਹ ਦਿੱਤੀ। ਉਸ ਦੀ ਯਾਚਨਾ ਤੇ ਕਿ ਮੇਰੀ ਅਟਲ ਯਾਦਗਰ ਬਣਾਈ ਜਾਏ, ਗੁਰੂ ਹਰਿਗੋਬਿੰਦ ਜੀ ਨੇ ਉਸ ਨੂੰ 'ਪਵਿੱਤਰ ਨਿਰਲੇਪ ਜਾਣ' ਕੌਲਸਰ ਬਣਾਇਆ। ਲਾਹੌਰ ਦਰਬਾਰ ਨਾਲ ਪਹਿਲੀ ਜੰਗ ਦਾ ਇਕ ਕਾਰਨ 'ਕੌਲਾਂ' ਨੂੰ ਪਨਾਹ ਦੇਣਾ ਵੀ ਸੀ। ਇਸ ਘਟਨਾ ਨੂੰ ਸ਼ਾਹਜਹਾਨ ਅਗੇ ਬਹੁਤ ਚੜ੍ਹਾ ਕੇ ਦਸਿਆ ਗਿਆ ਸੀ।

ਬਿਬੇਕਸਰ ੧੬੨੮ ਵਿਚ ਉਸਾਰਿਆ ਗਿਆ। ਇਥੇ ਬਿਹੰਗਮ ਬਿਬੇਕੀ ਸਾਧੂ ਆ ਟਿਕਦੇ ਸਨ। ਇਹ ਹੀ ਬਾਅਦ ਨੂੰ ਸਿੰਘਾਂ ਦੀ ਇਕ ਤਗੜੀ ਛਾਉਣੀ ਬਣੀ।

ਜਿਵੇਂ ਪੰਜਾਂ ਪਿਆਰਿਆਂ ਦੇ ਪਵਿਤਰ ਨਾਮ ਸੁਭਾਵਕ ਹੀ ਸਿੱਖ ਆਚਰਨ ਦੀ ਝਾਕੀ ਦਰਸਾਉਂਦੇ ਹਨ, ਇਸੇ ਤਰ੍ਹਾਂ ਪੰਜ ਸਰੋਵਰਾਂ ਦੇ ਨਾਮ ਤੇ ਫਿਰ ਇਸ਼ਨਾਨ ਵੀ

ਕੌਮ ਦੇ ਆਦਰਸ਼ਾਂ ਨੂੰ ਦ੍ਰਿੜ੍ਹਾਉਣ ਲਈ ਇਕ ਤਜਰਬਾ ਹੀ ਹਨ। ਦਇਆ, ਧਰਮ, ਹਿੰਮਤ, ਮਹੁਕਮ (ਦ੍ਰਿੜ੍ਹਤਾ) ਅਤੇ ਸਾਹਿਬ (ਬਖ਼ਸ਼ਸ਼) ਨਾਲ ਹੀ ਗੁਰੂ ਦਾ ਪਿਆਰ ਮਿਲਦਾ ਹੈ ਤੇ ਬੈਠਣ ਯੋਗ ਥਾਂ ਮਿਲਦੀ ਹੈ। ਇਸੇ ਤਰ੍ਹਾਂ 'ਰਾਮ' ਵਿਚ ਰਹਿਆਂ, ਬਿਬੇਕ ਪ੍ਰਾਪਤ ਕੀਤਿਆਂ, ਕੌਲ੍ਹ ਵਾਂਙੂ ਜ਼ਿੰਦਗੀ ਗੁਜ਼ਾਰਿਆਂ, ਸੰਤੋਖ ਦਾ ਲੜ ਪਕੜਿਆਂ ਤੇ ਅੰਮ੍ਰਿਤ ਦੇ ਸਰ ਟੁਬਕੀ ਮਾਰਿਆਂ, ਹਰਿਮੰਦਰ ਵਿਚ ਟਿਕਾਣਾ ਮਿਲਦਾ ਹੈ।

ਇਨ੍ਹਾਂ ਪੰਜਾਂ ਦਾ ਚਿੰਨ੍ਹਾਤਮਕ ਅਧਿਐਨ ਕਰਨ ਨਾਲ ਕੌਮ ਦਾ ਆਦਰਸ਼ ਪ੍ਰਗਟ ਹੋ ਜਾਏਗਾ ਅਤੇ ਉਸ ਮਹਾਨ ਤੁਕ 'ਸ੍ਰੀ ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ' ਦੇ ਅਰਥ ਹੋਰ ਦ੍ਰਿੜ੍ਹ ਹੋ ਜਾਣਗੇ। ਸਿੱਖ ਘਰ ਵਿਚ ਰਵਾਇਤ ਟੁਰੀ ਆਉਂਦੀ ਹੈ ਕਿ ਚਾਰ ਸਰੋਵਰਾਂ ਦਾ ਇਸ਼ਨਾਨ ਕਰ ਕੇ ਹੀ ਅੰਮ੍ਰਿਤਸਰ ਦਾ ਇਸ਼ਨਾਨ ਕਰਨਾ ਚਾਹੀਦਾ ਹੈ। ਐਸਾ ਕਰਨ ਨਾਲ ਦੁਖ ਦਰਦ ਦਾ ਡੇਰਾ ਭਜ ਜਾਂਦਾ ਹੈ ਤੇ ਕਾਇਆ ਕੰਚਨ ਵਰਗੀ ਹੋ ਜਾਂਦੀ ਹੈ। ਸੋ ਸਿੱਖ ਨੇ ਪਹਿਲਾ ਇਸ਼ਨਾਨ ਹੀ 'ਰਾਮਸਰ' ਦਾ ਕਰਨਾ ਹੈ। ਰਾਮ ਸਿੱਖ ਦੇ ਦੁੱਖ ਸੁੱਖ ਦਾ ਭਾਈਵਾਲ ਹੈ। ਰਾਮ ਹੀ ਜਨਮਾਂ ਜਨਮਾਂਤਰਾਂ ਦੀ ਲੱਗੀ ਮੈਲ ਧੋ ਸਕਦਾ ਹੈ। ਰਾਮ ਵਿਚ ਹੀ ਇਹ ਸ਼ਕਤੀ ਹੈ ਕਿ ਨਿਤ ਚੜ੍ਹਦੀ ਧੂੜ ਨੂੰ ਸਾਫ਼ ਕਰ ਸਕੇ। ਗੁਰੂ ਨਾਨਕ ਜੀ ਦਾ ਫ਼ਰਮਾਨ ਹੈ :

> ਭਰੀਐ ਮਤਿ ਪਾਪਾ ਕੈ ਸੰਗਿ।
> ਓਹੁ ਧੋਪੈ ਨਾਵੈ ਕੈ ਰੰਗਿ। (ਜਪੁਜੀ ਸਾਹਿਬ)

ਕਬੀਰ ਜੀ ਵਾਂਗੂੰ ਸਿੱਖ ਦੀ ਸਿਮਰਨੀ ਰਾਮ ਹੈ ਜੋ ਆਦਿ ਜੁਗਾਦਿ ਨਾਲ ਨਿਭਦੀ ਹੈ। ਸਿੱਖ ਰਾਮ ਸਿਮਰਦੇ ਸਿਮਰਦੇ 'ਰਾਮ ਕੀ ਦੁਹਾਈ' ਪਾ ਦਿੰਦਾ ਹੈ। ਸਿੱਖ ਸੂਰਮਾ ਹੈ ਅਤੇ ਉਸ ਦੇ ਗਗਨ ਦਮਾਮੇ ਵਿਚ ਸਵਾਇ ਵਾਹਿਗੁਰੂ ਦੇ ਹੋਰ ਕੋਈ ਆਵਾਜ਼ ਹੀ ਸੁਣਾਈ ਨਹੀਂ ਦਿੰਦੀ। ਉਸ ਦੇ ਗਗਨ ਨਗਰ ਵਿਚ 'ਮਾਇਆ ਦੀ ਇਕ ਬੂੰਦ' ਵੀ ਨਹੀਂ ਟਪਕਦੀ। ਮਾਇਆ ਦੇ ਸ਼ੋਰ ਤੋਂ ਉਹ ਦੂਰ ਹੋ ਜਾਂਦਾ ਹੈ। ਉਹ 'ਰਾਮ ਰਾਮ' ਕਹਿਆਂ ਰਾਮ ਨਾਲ ਐਸਾ ਇਕ ਮਿਕ ਹੋ ਜਾਂਦਾ ਹੈ ਕਿ ਉਸ ਨੂੰ 'ਸੁਪਨੈ ਬਰੜਾਇਕੈ' ਵੀ ਰਾਮ ਹੀ ਨਿਕਲਦਾ ਹੈ। 'ਰਾਮਸਰ' ਕਿਨਾਰੇ ਰਚੀ ਸੁਖਮਨੀ ਉਸ ਲਈ ਆਧਾਰ ਬਣ ਜਾਂਦੀ ਹੈ। ਉਹ ਹੁਣ 'ਨਾਗਮਨੀ' 'ਪਾਰਸ ਮਨੀ' ਦੇ ਛਲਾਵਿਆਂ ਵੱਲ ਨਹੀਂ ਭੱਜਦਾ ਅਤੇ ਨ ਹੀ ਨਾਗਮਨੀ ਦੀ ਭਾਲ ਵਿਚ ਸਮਾਂ ਗਵਾਂਦਾ ਹੈ। ਉਹ ਨਿਤ ਸੁਖਮਨੀ ਧਿਆਉਂਦਾ ਤੇ ਸੁਖ ਮਾਣਦਾ ਹੈ। ਸਿਖ ਜਾਣ ਜਾਂਦਾ ਹੈ ਕਿ ਪ੍ਰਭੂ ਦਾ ਅਮਰ ਕਰਨ ਵਾਲਾ ਨਾਮ ਹੀ ਸੁੱਖਾਂ ਦੀ ਮਣੀ ਹੈ ਜਿਸ ਦਾ ਵਾਸਾ ਭਗਤਾਂ ਦੇ ਮਨ ਵਿਚ ਹੈ।

> ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮ ॥
> ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥

ਰਾਮਸਰ ਸਾਜਿਆ ਗੁਰੂ ਗਰੰਥ ਸਾਹਿਬ, ਸਿੱਖ ਦੀ ਟੇਕ ਹੈ। ਸ਼ਬਦ ਹੀ ਸਿੱਖ ਦਾ ਗੁਰੂ ਹੈ। ਗੁਰੂ ਗਰੰਥ ਸਾਹਿਬ ਨੂੰ, ਪ੍ਰਗਟ ਗੁਰਾਂ ਦੀ 'ਦੇਹ' ਜਾਣ ਉਹ ਸਤਿ-ਕਾਰਦਾ ਹੈ। ਸਿੱਖ ਪੜ੍ਹਦਾ ਹੀ ਨਹੀਂ ਅਮਲ ਕਰਦਾ ਹੈ ਕਿ 'ਜੋ ਪ੍ਰਭ ਕੋ ਮਿਲਬੋ

ਚਹੈ, ਖੋਜ ਸ਼ਬਦ ਮੈਂ ਲਏ'। ਹਰ ਔਕੜ ਸਮੇਂ ਗੁਰੂ ਗ੍ਰੰਥ ਸਾਹਿਬ ਨੇ ਉਸ ਦੀ ਅਗਵਾਈ ਕੀਤੀ, 'ਹੁਕਮ' ਦੇ ਕੇ 'ਰਾਹੇ ਪਾਇਆ' ਹੈ। ਇਸੇ ਲਈ ਜਦ ਸਿੱਖ ਜਥੇਬੰਦੀ ਨੂੰ ਸੰਸਾਰੀ ਹੱਲਿਆਂ ਦਾ ਟਾਕਰਾ ਕਰਨਾ ਪੈਂਦਾ ਹੈ ਤਾਂ ਵੀ ਉਹ 'ਰਾਮਸਰ ਲਾਗੇ 'ਰਾਮ ਰੌਣੀ' (ਵਾਹਿਗੁਰੂ ਦੀ ਪਨਾਹ) ਬਣਾਉਂਦਾ ਹੈ। ੧੭੪੭ ਵਿਚ ਜਦ ਅਬਦਾਲੀ ਨੇ ਪੰਜਾਬ ਉੱਤੇ ਕਬਜ਼ਾ ਕਰਨ ਦੇ ਦੁਸ਼ਟ ਇਰਾਦਿਆਂ ਦਾ ਐਲਾਨ ਕਰ ਦਿੱਤਾ ਤਾਂ ਸਿੱਖਾਂ ਨੇ ਵੀ ਗੁਰਮਤਾ ਕਰ ਟਾਕਰੇ ਦਾ ਫ਼ੈਸਲਾ ਸੁਣਾ ਦਿੱਤਾ। ਅੰਮ੍ਰਿਤਸਰ ਦੀ ਰੱਖਿਆ ਲਈ 'ਗੜ੍ਹ' ਬਨਾਉਣ ਦਾ ਫ਼ੈਸਲਾ ਹੋਇਆ। ਰਾਮਸਰ ਲਾਗੇ ਹੀ ਪਹਿਲੀ ਰੌਣੀ ਬਣੀ। ਪਿੱਛੋਂ ਸਰਦਾਰ ਜੱਸਾ ਸਿੰਘ 'ਇਛੋਗਿੱਲ' ਨੇ ਉਸ ਨੂੰ ਪੱਕਾ ਗੜ੍ਹ ਬਣਾਇਆ ਜੋ ਰਾਮਗੜ੍ਹ ਦੇ ਨਾਮ ਨਾਲ ਪ੍ਰਸਿੱਧ ਹੋਇਆ। ਸਿੱਖਾਂ ਨੇ ਸਰਦਾਰ ਜੱਸਾ ਸਿੰਘ ਜੀ ਨੂੰ 'ਰਾਮਗੜ੍ਹੀਆ' ਦਾ ਖ਼ਿਤਾਬ ਦਿੱਤਾ ਜਦ ਉਹ 'ਰਾਮਗੜ੍ਹ' ਦੀ ਰੱਖਿਆ ਲਈ ਰੁਸੇਵੇਂ ਛੱਡ ਕੇ ਆਪਣੇ ਭਰਾਵਾਂ ਨਾਲ ਹੋ ਕੇ ਲੜੇ।

'ਰਾਮ ਰੌਣੀ ਰਾਮ ਗੜ੍ਹ ਭਇਓ ਤਿਸ ਦਿਨ ਤੇ ਮਸ਼ਹੂਰ।
ਤਾਤੇ ਰਾਮਗੜ੍ਹੀਏ ਭਏ, ਲੜੇ ਜੋ ਵਕਤ ਜ਼ਰੂਰ।'

ਰਾਮਗੜ੍ਹ ਨੇ ਕਈ ਵਾਰ ਹਰਿਮੰਦਰ ਦੀ ਰੱਖਿਆ ਕੀਤੀ। ਖ਼ਾਲਸਾ ਸਚਮੁਚ ਹੀ ਵਾਹਿਗੁਰੂ ਦਾ ਹੈ ਕਿਉਂਕਿ ਉਹ ਪ੍ਰਗਟ ਹੀ ਉਸ ਦੀ ਮਰਜ਼ੀ (ਮਉਜ) ਨਾਲ ਹੋਇਆ ਹੈ। ਫ਼ਰਮਾਨ ਹੈ:

ਖਾਲਸਾ ਅਕਾਲ ਪੁਰਖ ਕੀ ਫ਼ੌਜ।
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।

ਰਾਮ ਵਿਚ ਟਿਕੇ ਰਹਿਣ ਲਈ ਸੱਭ ਤੋਂ ਵੱਧ ਲੋੜ 'ਬਿਬੇਕ' ਦੀ ਹੈ। ਬਿਬੇਕ ਦੇ ਅਰਥ ਹਨ: **'ਮਾੜੇ ਚੰਗੇ ਵਿਚਾਰ ਕਰਨ ਦੀ ਸੱਤਾ ਵਾਲੀ ਬੁੱਧੀ।'** ਬਿਬੇਕ ਸੱਭ ਤੋਂ ਉੱਚੀ ਮੱਤ ਨੂੰ ਵੀ ਕਹਿੰਦੇ ਹਨ। ਦੁਨੀਆਂ ਦੀ ਮੱਤ ਪੁਠੇ ਪਾਸੇ ਲਗੀ ਹੋਈ ਹੈ। ਮੂਰਖ ਜੀਵ ਮਨ ਭਾਉਂਦੇ ਵਿਚਾਰ ਮਾਣਦਾ ਹੈ। ਇਸੇ ਤਰ੍ਹਾਂ ਸਦਾ ਹੱਸਦਾ ਤੇ ਖੋਤੇ ਵਾਂਗ ਹੀਂਗਦਾ ਰਹਿੰਦਾ ਹੈ:—

ਹਰੀ ਅੰਗੁਰੀ ਗਦਹਾ ਚਰੈ।
ਨਿਤ ਉਠਿ ਹਾਸੈ ਹੀਗੈ ਮਰੈ।

ਸਭ ਤੋਂ ਵੱਡਾ ਤਮਾਸ਼ਾ ਹੈ ਕਿ ਸੰਸਾਰੀ ਜੀਵਾਂ ਦੀ ਬੁੱਧੀ ਮਨ ਦੇ ਪਿੱਛੇ ਲਗੀ ਫਿਰਦੀ ਹੈ। 'ਲੇਲੋ ਕਉ ਚੂਘੈ ਨਿਤ ਭੇਡ।' ਇਸ ਦੇ ਉਲਟ ਜਿਸ ਨੂੰ ਬਿਬੇਕ ਮਿਲ ਗਿਆ ਹੈ ਉਹ ਸਦਾ ਅਰਦਾਸ ਕਰਦਾ ਹੈ 'ਮਨ ਨੀਵਾਂ ਮਤ ਉਚੀ ਮੱਤ ਕਾ ਰਾਖਾ ਵਾਹਿਗੁਰੂ।' ਜਿਸ ਦਾ ਭਾਵ ਹੈ, ਵਾਹਿਗੁਰੂ ਦੇ ਸਿਮਰਨ ਵਿਚ ਜੁੜੀ ਰਹੇ ਮੱਤ ਅਤੇ ਉਸ ਜੁੜੀ ਮੱਤ ਦੇ ਅਧੀਨ ਰਹੇ ਮਨ। ਬਿਬੇਕ ਉੱਚੀ ਆਤਮਕ ਅਵਸਥਾ ਨੂੰ ਵੀ ਕਹਿੰਦੇ ਹਨ। ਵੇਦ ਆਦਿਕ ਦੇ ਪਾਠ ਪੜ੍ਹਨ ਨਾਲ, ਨਿਵਲੀ ਕਰਮ ਕਰਨ ਨਾਲ,

ਕੁੰਡਲਨੀ ਨਾੜੀ ਰਸ ਤੇ ਪ੍ਰਾਣ ਚਾੜ੍ਹਨ ਨਾਲ, ਪੰਜੇ ਕਾਮਾਦਿਕ ਵਸ ਨਹੀਂ ਆ ਸਕਦੇ, ਸਗੋਂ ਮਨੁੱਖ ਵਧੀਕ ਅਹੰਕਾਰ ਵਿਚ ਬਝ ਜਾਂਦਾ ਹੈ। ਇਹ ਸਚਾਈ ਹੈ ਕਿ ਅਨੇਕਾਂ ਹੀ ਮਿਥੇ ਕਰਮ ਨਾਲ ਪ੍ਰਮਾਤਮਾ ਦੇ ਚਰਨਾਂ ਵਿਚ ਜੁੜਿਆ ਨਹੀਂ ਜਾ ਸਕੀਦਾ। ਇਨ੍ਹਾਂ ਕਰਮਾਂ ਦਾ ਆਸਰਾ ਛੱਡ ਕੇ ਸਿਰਫ਼ ਵਾਹਿਗੁਰੂ ਦੇ ਦਰ ਉਤੇ ਡਿੱਗ ਕੇ ਇਕ ਅਰਜ਼ੋਈ ਹੀ ਕਰਨੀ ਚਾਹੀਦੀ ਹੈ। 'ਦੀਜੈ ਬੁਧਿ ਬਿਬੇਕਾ।' ਭਲਾਈ ਬੁਰਾਈ ਦੀ ਪਰਖ ਕਰ ਸਕਣ ਵਾਲੀ ਬੁਧੀ ਦੇਹ। ਇਹ ਬੁਧ-ਬਿਬੇਕ ਹੀ ਹੈ ਜੋ ਪੰਜਾਂ ਨੂੰ ਵਸ ਕਰ ਸਕਦੀ ਹੈ। ਗੁਰੂ ਅਰਜਨ ਜੀ ਸੋਰਠ ਰਾਗ ਵਿਚ ਫ਼ਰਮਾਉਂਦੇ ਹਨ :

ਪਾਠ ਪੜਿਓ ਅਰੁ ਬੇਦੁ ਬੀਚਾਰਿਓ ਨਿਵਲ ਭੁਅੰਗਮ ਸਾਧੇ।
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰ ਬੁਧਿ ਬਾਧੇ।੧।
ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ।
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ। ਰਹਾਉ।

ਬਿਬੇਕ ਬੁਧ ਵਾਲਾ ਹੀ ਮਾਇਆ ਦੇ ਪ੍ਰਭਾਵ ਨੂੰ ਕਟ ਸਕਦਾ ਹੈ। ਉਂਝ ਇਸ ਨਿਲੱਜ ਮਾਇਆ ਦਾ ਵਾਜਾ ਸਾਰੇ ਜਗਤ ਵਿਚ ਜ਼ੋਰਾਂ ਨਾਲ ਵਜ ਰਿਹਾ ਹੈ। ਕਿਸੇ ਬਬੇਕੀ ਨੇ ਹੀ ਇਸ ਦਾ ਬਲ ਪੈਣ ਨਹੀਂ ਦਿੱਤਾ।

ਨਕਟੀ ਕੋ ਠਨ ਗਨ ਬਾਡਾ ਡੂ।
ਕਿਨਹਿ ਬਿਬੇਕੀ ਕਾਟੀ ਤੂੰ।

ਬਿਬੇਕੀ ਨੂੰ ਸਮਝ ਆ ਜਾਂਦੀ ਹੈ ਕਿ ਮਾਇਆ ਤਾਂ ਇਕ ਛਲਾਵਾ ਹੀ ਹੈ। ਮਾਇਆ ਕਿਸੇ ਦੀ ਪੱਕੀ ਸਾਥਣ ਨਹੀਂ, ਇਹ ਕਦੀ ਵਿਧਵਾ ਨਹੀਂ ਹੁੰਦੀ। ਇਹ ਸਦਾ ਸੁਹਾਗਨ ਹੈ। ਇਹ ਇਕ ਦਾ ਲੜ ਛੱਡ ਦੂਜੇ ਕੋਲ ਉਸੇ ਸਮੇਂ ਪੁੱਜ ਜਾਂਦੀ ਹੈ।

ਖਸਮ ਮਰੈ ਤਉ ਨਾਰਿ ਨ ਰੋਵੈ।
ਉਸੁ ਰਖਵਾਰਾ ਅਉਰੋ ਹੋਵੈ।

ਮਾਇਆ ਦਾ ਇਤਨਾ ਪ੍ਰਭਾਵ ਹੈ ਕਿ ਹ. ਸਮੇਂ ਆਪਣੀ ਖਿਚ ਪਾਈ ਹੀ ਰੱਖਦੀ ਹੈ।

ਸੁਹਾਗਨਿ ਹੈ ਅਤਿ ਸੁੰਦਰੀ।
ਪਗ ਨੇਵਰ ਛਨਕ ਛਨਹਰੀ।

ਬਿਬੇਕੀ ਉਤੇ ਇਸ ਦਾ ਜ਼ੋਰ ਨਹੀਂ ਚਲਦਾ। ਜਿਵੇਂ ਕਾਮਾਦਿਕ ਨੂੰ ਜਿੱਤਣ ਲਈ 'ਬਿਬੇਕ' ਹੀ ਇਕ ਵੱਡਾ ਹਥਿਆਰ ਹੈ, ਇਸੇ ਤਰ੍ਹਾਂ ਸੰਸਾਰੀ ਜੰਗ ਨੀਤੀ ਵਿਚ ਵੀ ਬਿਬੇਕ ਦੀ ਲੋੜ ਹੈ। ਬਿਬੇਕ ਰਹਿਤ ਆਗੂ, ਫ਼ੌਜਾਂ ਹੁੰਦਿਆਂ, ਜੰਗੀ ਸਾਮਾਨ ਦੇ ਅੰਬਾਰ ਹੁੰਦਿਆਂ, ਜੰਗ ਹਾਰ ਜਾਂਦਾ ਹੈ। ਬਿਬੇਕ ਵਾਲਾ ਥੋੜ੍ਹੇ ਜਿਹੇ ਸਾਮਾਨ ਨਾਲ ਜੰਗ ਦਾ ਪਾਸਾ ਪਲਟ ਦਿੰਦਾ ਹੈ। ਹਿਟਲਰ ਤੇ ਰੋਮੇਲ ਦਾ ਫ਼ਰਕ ਹੀ ਇਹ ਸੀ। ਰੋਮੇਲ 'ਬਿਬੇਕੀ' ਸੀ, ਉਹ ਵੀਚਾਰ ਸਹਾਰੇ ਟੁਰਦਾ ਸੀ। ਇਕ ਦਸਤੇ ਨਾਲ ਰੋਮੇਲ ਨੇ ਇਤਿਹਾਦੀਆਂ ਨੂੰ ਅਫ਼ਰੀਕਾ ਵਿਚ ਭਾਂਜ ਦੇ ਦਿੱਤੀ ਸੀ। ਇਹ ਨਿਸਚੇ ਜਨਕ ਗੱਲ ਹੈ ਕਿ ਜੇ ਹਿਟਲਰ

Page 236

ਉਸ ਨੂੰ ਦੋ ਦਸਤੇ ਫ਼ੌਜੀਆਂ ਦੇ ਤੇ ਕੁਝ ਸਾਮਾਨ ਹੋਰ ਦੇ ਦੇਂਦਾ ਤਾਂ ਜੰਗ ਦਾ ਨਕਸ਼ਾ ਹੋਰ ਹੀ ਹੁੰਦਾ। ਦੂਜੇ ਪਾਸੇ ਹਿਟਲਰ ਖ਼ੱਬਤ (whims) ਸਹਾਰੇ ਹੀ ਟੁਰਦਾ ਸੀ। ਬਿਬੇਕ ਰਹਿਤ ਹੋਣ ਕਾਰਨ ਤਕੜੀ ਹਾਰ ਤੇ ਮਾਰ ਖਾ ਗਿਆ। ਡੇਰਾਦੂਨ ਦੀ ਮਿਲਟਰੀ ਅਕੈਡਮੀ ਜਿਥੇ ਮਿਲਟਰੀ ਅਫ਼ਸਰਾਂ ਨੂੰ ਕਮਿਸ਼ਨ ਦਿੱਤੇ ਜਾਂਦੇ ਹਨ, ਦਾ ਚਿੰਨ੍ਹ (Insignia) ਹੀ 'ਬੀਰਤਾ-ਬਿਬੇਕ' ਹੈ। ਜੋ ਇਨ੍ਹਾਂ ਦੋਵਾਂ ਨੂੰ ਇਕੱਠੇ ਰੱਖ ਸਕਦਾ ਹੈ ਉਹ ਹੀ ਆਗੂ ਕਹਿਲਾਣ ਦਾ ਹੱਕਦਾਰ ਹੁੰਦਾ ਹੈ ਅਤੇ ਹੈ।

ਗੁਰੂ ਹਰਿਗੋਬਿੰਦ ਜੀ ਨੇ ਦੋ ਤਲਵਾਰਾਂ ਪਹਿਨ ਬਿਬੇਕਸਰ ਸਾਜ, ਸਾਨੂੰ 'ਬੀਰਤਾ ਤੇ ਬਿਬੇਕ' ਇਕੱਠੇ ਰੱਖਣ ਦਾ ਵੱਲ ਸਿਖਾ ਦਿੱਤਾ ਸੀ। 'ਬੀਰਤਾ ਬਿਬੇਕ' ਸਹਾਰੇ ਹੀ ਮੁੱਗ਼ਲਾਂ, ਅਫ਼ਗਾਨਾਂ, ਦੁਰਾਨੀਆਂ, ਮਰਹੱਟਿਆਂ, ਅੰਗਰੇਜ਼ਾਂ ਤੇ ਹੋਰ ਸ਼ਕਤੀਆਂ ਦਾ ਅਸੀਂ ਟਾਕਰਾ ਕਰਦੇ ਰਹੇ। ਬਿਖੜੇ ਸਮੇਂ ਸਾਡੀ ਜਿੱਤ ਦੇ ਕਾਰਨਾਂ ਵਿਚੋਂ ਇਕ ਵੱਡਾ ਕਾਰਨ ਬਿਬੇਕ ਹੀ ਸੀ। ਡਾਕਟਰ ਸਿਨਹਾ ਲਿਖਦਾ ਹੈ ਕਿ ਸਿੱਖ ਆਪਣਾ ਘੱਟ ਤੇ ਦੁਸ਼ਮਣ ਦਾ ਉਸੇ ਸਮੇਂ ਵੱਧ ਤੋਂ ਵੱਧ ਨੁਕਸਾਨ ਕਰਨ ਦਾ ਢੰਗ ਜਾਣਦੇ ਸਨ (Maximum loss of enemy at the minimum cost) ਇਹ ਹੀ ਇਨ੍ਹਾਂ ਦੀ ਜਿੱਤ ਦਾ ਇਕ ਵੱਡਾ ਕਾਰਨ ਸੀ। ਕਾਜ਼ੀ ਨੂਰ ਮੁਹੰਮਦ ਨੇ ਆਪਣੇ ਜੰਗ-ਨਾਮੇ ਵਿਚ ਬਹੁਤ ਸੁਹਣਾ ਲਿਖਿਆ ਹੈ, ਉਹ ਕਹਿੰਦਾ ਹੈ :—

''ਜੇ ਤੈਨੂੰ ਯੁੱਧ ਦੇ ਢੰਗ ਦੀ ਇੱਛਾ ਹੈ ਤਾਂ ਆ ਮੈਦਾਨ ਵਿਚ ਇਨ੍ਹਾਂ ਦੇ ਸਾਹਮਣੇ ਹੋ। ਤੈਨੂੰ ਉਹ ਲੜਾਈ ਦੇ ਅਜਿਹੇ ਵਲ ਦਸਣਗੇ ਕਿ ਸਭ ਵਾਹ ਵਾਹ ਕਰ ਉਠਣ। ਜੇ ਤੂੰ ਲੜਾਈ ਦਾ ਫ਼ਨ ਸਿਖਣਾ ਹੈ ਤਾਂ ਐ ਤਲਵਾਰ ਦੇ ਚਲਾਉਣ ਵਾਲੇ, ਇਨ੍ਹਾਂ ਸਿੱਖਾਂ ਕੋਲੋਂ ਸਿੱਖ।

''ਸਿਰਫ਼ ਇਹ ਹੀ ਜਾਣਦੇ ਹਨ ਕਿ ਵੈਰੀ ਦੇ ਸਾਹਮਣੇ ਮਰਦਾਂ ਵਾਂਗ ਕਿਵੇਂ ਹੋਣਾ ਹੈ ਅਤੇ ਜੰਗ ਦੇ ਮੈਦਾਨ ਵਿਚ ਹੀ ਸਲਾਮਤ ਕਿਵੇਂ ਨਿਕਲਣਾ ਹੈ। 'ਸਿੰਘ' ਇਨ੍ਹਾਂ ਦਾ ਨਾਮ ਹੈ। ਇਹ ਇਨਸਾਫ਼ ਨਹੀਂ ਕਿ 'ਸਿੰਘ' ਨੂੰ 'ਸਗ' ਪੜ੍ਹਿਆ ਜਾਏ।

''ਜਦ ਇਹ ਤਲਵਾਰ ਹੱਥ ਫੜਦੇ ਹਨ ਤਾਂ ਹਿੰਦ ਤੋਂ ਸਿੰਧ ਤਕ ਧਾਈ ਕਰਦੇ ਹਨ। ਜਦ ਹੱਥ ਨੇਜ਼ਾ ਫੜ ਲੈਣ ਤਾਂ ਵੈਰੀ ਦੀ ਫ਼ੌਜ ਨੂੰ ਭਾਜੜ ਪਾ ਦਿੰਦੇ ਹਨ ਤਾਂ ਉਸ ਵਿਚ ਵੈਰੀ ਮਾਰ ਤੀਰ ਚਾੜ੍ਹਦੇ ਹਨ। ਇਨ੍ਹਾਂ ਹਥਿਆਰਾਂ ਤੋਂ ਛੁੱਟ ਜੇ ਲੜਾਈ ਵੇਲੇ ਬੰਦੂਕ ਹੱਥ ਫੜ ਲੈਣ ਤਾਂ ਮੈਦਾਨ ਵਿਚ ਛਾਲਾਂ ਮਾਰਦੇ ਅਤੇ ਸ਼ੂਕਦੇ ਸ਼ੇਰ ਵਾਂਗੂ ਨਾਅਰੇ ਮਾਰਦੇ ਆਉਂਦੇ ਹਨ।

''ਜੇ ਇਨ੍ਹਾਂ ਦੀ ਫ਼ੌਜ ਨੂੰ ਹਾਰ ਹੋ ਜਾਏ, ਤਾਂ ਐ ਜਵਾਨ, ਉਸ ਨੂੰ ਹਾਰ ਨਾ ਸਮਝੀਂ, ਇਹ ਇਨ੍ਹਾਂ ਦੀ ਲੜਨ ਦੀ ਇਕ ਚਲਾਕੀ ਹੈ। ਦੂਸਰੀ ਵਾਰ ਵੀ ਇਨ੍ਹਾਂ (ਮੋਏ ਹੋਏ) ਕੋਲ ਜਾਂਦਿਆਂ ਡਰੋ, 'ਸਿੱਖ ਨੂੰ ਦੋ ਵਾਰ ਮਾਰਨਾ ਪੈਂਦਾ ਹੈ', ਇਹ ਪੁਰਾਣਾ ਅਖਾਣ ਸੀ। ਇਹ ਸਭ ਉਸ ਬਿਬੇਕ ਸਦਕਾ ਹੀ ਸੀ ਜੋ ਗੁਰੂ ਜੀ ਨੇ ਸਿੱਖਾਂ ਨੂੰ ਪਰਦਾਨ ਕੀਤੀ ਸੀ।''

ਤੀਸਰਾ ਸਰ ਹੈ, **ਕੌਲ ਸਰ**। ਕੰਵਲ ਸਾਡੇ ਹਰ ਧਰਮ ਅਸਥਾਨ ਦੇ ਗੁੰਬਦ ਵਿਚ ਚਿੰਨ੍ਹਾਤਮਕ ਤੌਰ ਉਤੇ ਬਿਰਾਜਮਾਨ ਹੈ। ਕੰਵਲ ਨੂੰ ਲਕਸ਼ਮੀ ਦਾ ਟਿਕਾਣਾ ਵੀ ਕਹਿਆ ਜਾਂਦਾ ਹੈ। ਸਿਆਣਿਆਂ ਨੇ ਇਸ ਨੂੰ 'ਸੁੰਦਰਤਾ, ਕੋਮਲਤਾ ਤੇ ਪਵਿੱਤ੍ਰਤਾ' ਦਾ ਚਿੰਨ੍ਹ ਵੀ ਮਿਥਿਆ ਹੈ। ਕੰਵਲ ਪਾਣੀ ਵਿਚ ਜਮ, ਪਲ ਕੇ ਫਿਰ ਪਾਣੀ ਤੋਂ ਉੱਚਾ ਰਹਿੰਦਾ ਹੈ। ਕੰਵਲ ਦੀਆਂ ਪੰਖੜੀਆਂ ਉਤੇ ਪਾਣੀ ਨਹੀਂ ਟਿਕਦਾ, ਕੰਵਲ ਅਭਿਜ ਹੈ। ਗੁਰਦੁਆਰੇ ਦੇ ਗੁੰਬਦ ਉਤੇ ਹੋਣ ਦਾ ਭਾਵ ਹੈ ਕਿ ਜਿਥੇ ਨਾਮ ਹੈ, ਕੀਰਤਨ ਹੈ ਉਥੇ ਲਕਸ਼ਮੀ ਆਪ-ਮੁਹਾਰੇ ਡਿਗੇਗੀ। ਤੁਸੀਂ ਲਕਸ਼ਮੀ ਪਿਛੇ ਨਹੀਂ, ਲਕਸ਼ਮੀ ਤੁਹਾਡੇ ਮਗਰ ਹੋਵੇਗੀ। ਹਰਿਮੰਦਰ ਸਾਹਿਬ ਉਤੇ ਕੰਵਲ ਪੁੱਠਾ ਹੈ। ਲਕਸ਼ਮੀ ਨਿੱਤ ਆ ਚਰਨ ਝਸਦੀ ਹੈ। ਹਰਿਮੰਦਰ ਹੀ ਸਵਰਨ ਮੰਦਰ ਹੈ। ਸਿੱਖ ਕੌਲਸਰ ਦਾ ਇਸ਼ਨਾਨ ਕਰਦਾ ਹੈ ਜਿਸ ਦਾ ਭਾਵ ਹੈ, ਸਿੱਖ ਸੁੰਦਰਤਾ, ਕੋਮਲਤਾ ਅਤੇ ਨਿਰਲੇਪਤਾ ਦਾ ਇਕੱਠ ਹੈ। ਗੁਰੂ ਨਾਨਕ ਜੀ ਕੋਲੋਂ ਸਿੱਧਾਂ ਪੁੱਛਿਆ ਸੀ ਕਿ ਸੰਸਾਰ ਨੂੰ ਕਿਵੇਂ ਤਾਰਨਾ ਹੈ :

'ਦੁਨੀਆ ਸਾਗਰ ਦੁਤਰ ਕਹੀਐ ਕਿਉ ਕਰਿ ਪਾਈਐ ਪਾਰੋ।'

ਤਾਂ ਗੁਰੂ ਨਾਨਕ ਜੀ ਦਾ ਉਤਰ ਸੀ—

'ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ।'

ਜਿਵੇਂ ਕੰਵਲ ਫੁਲ ਪਾਣੀ ਵਿਚ ਰਹਿੰਦਾ ਹੈ ਅਤੇ ਮੁਰਗਾਈ ਨਦੀ ਤਰਨ ਵੇਲੇ ਆਪਣੇ ਪੰਖਾਂ ਉਤੇ ਪਾਣੀ ਨਹੀਂ ਪੈਣ ਦਿੰਦੀ। ਸਿੱਖ ਦਾ ਸਾਰਾ ਜੀਵਨ ਹੀ 'ਕੌਲ ਵਾਂਗੂੰ' ਹੈ ਤੇ ਉਹ ਆਪਣਾ ਜੀਵਨ ਕੌਲਸਰ ਲਾਗੇ ਹੀ ਕਟਦਾ ਹੈ। ਬਾਬਾ ਅਟਲ ਜੀ ਦਾ ਆਖ਼ਰੀ ਟਿਕਾਣਾ 'ਕੌਲਸਰ' ਲਾਗੇ ਹੀ ਹੈ। ਇਹ ਸਿਰਫ਼ ਬੀਬੀ ਕੌਲਾਂ ਦੀ ਪਨਾਹ ਦੀ ਵਾਰਤਾ ਨਹੀਂ ਸੁਣਾਂਦਾ ਸਗੋਂ ਹਰ 'ਨਿਆਸਰੇ ਦਾ ਆਸਰਾ' ਤੇ ਆਸ ਪੂਰੀ ਕਰਨ ਦਾ ਸਾਖੀ ਹੈ।

ਚੌਥਾ ਸਰ ਸੰਤੋਖਸਰ ਹੈ। ਸੰਤੋਖ ਹੀ ਧਰਮ ਦੀ ਕਮਾਨ ਹੈ। ਬਾਬਾ ਫ਼ਰੀਦ ਜੀ ਦਾ ਫ਼ਰਮਾਨ ਹੈ ਕਿ ਸਬਰ ਦੀ ਕਮਾਨ ਉਤੇ ਸਬਰ ਦਾ ਹੀ ਚਿਲਾ ਚੜ੍ਹਾਓ ਅਤੇ ਸਬਰ ਦਾ ਤੀਰ ਚਲਾਓ ਤੇ ਇਹ ਯਕੀਨ ਰੱਖੋ ਕਿ ਐਸਾ ਚਲਿਆ ਤੀਰ ਨਿਸ਼ਾਨੇ ਲਗੇਗਾ, ਨਿਸਚੇ ਕਰ ਜੀਤ ਹੋਵੇਗੀ।

ਸਬਰ ਮੰਝ ਕਮਾਣ ਏ, ਸਬਰੁ ਕਾ ਨੀਹਣੋ।
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ। ੧੧੫੧।

ਜੋ ਮਨੁੱਖ ਜ਼ਿੰਦਗੀ ਸਬਰ ਵਿਚ ਗੁਜ਼ਾਰ ਜਾਂਦਾ ਹੈ, ਉਛਲ ਉਛਲ ਨਹੀਂ ਪੈਂਦਾ, ਆਫ਼ਰਿਆ ਨਹੀਂ ਫਿਰਦਾ, ਉਹ ਵਾਹਿਗੁਰੂ ਦੇ ਨੇੜੇ ਹੋ ਜਾਂਦਾ ਹੈ ਤੇ ਨਿਮਰਤਾ ਵਿਚ ਜੀਵਨ ਕੱਟ ਜਾਂਦਾ ਹੈ :

ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ।
ਹੋਨਿ ਨਜੀਕ ਖੁਦਾਇ ਦੈ ਭੇਤੁ ਨ ਕਿਸੈ ਦੇਨਿ। ੧੧੬੧।

ਜੇ ਕੋਈ ਪੁਰਸ਼ ਸਬਰ ਨੂੰ ਦ੍ਰਿੜ੍ਹ ਕਰ ਲਵੇ ਤਾਂ ਫ਼ਰੀਦ ਜੀ ਆਪਣੇ ਤਜਰਬੇ ਤੋਂ ਆਖਦੇ ਹਨ ਕਿ ਉਸ ਨੂੰ ਕਦੇ ਘਾਟ ਨਹੀਂ, ਸਦਾ ਵਾਧਾ ਹੀ ਵਾਧਾ ਹੈ :

ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦ੍ਰਿੜੁ ਕਰਹਿ ।
ਵਧਿ ਥੀਵਹਿ ਦਰੀਆਉ, ਟੁਟ ਨਾ ਥੀਵੈ ਵਾਹੜਾ ।੧੧੭।

ਗੁਰੂ ਨਾਨਕ ਜੀ ਦਾ ਫ਼ਰਮਾਨ ਹੈ :

ਧੀਰਜ ਧਰਮ ਧਰਣੀ ਧਰ ਟੇਕ।

ਧਰਮ ਦਾ ਮੂਲ ਹੀ ਧੀਰਜ, ਸੰਤੋਖ ਹੈ । ਸਿੱਖ ਦਾ ਸਬਰ ਸੰਤੋਖ ਸੰਸਾਰ ਪ੍ਰਸਿੱਧ ਹੈ । ਖ਼ਾਲਸੇ ਦੇ ਬੋਲੇ ਜਿਥੇ ਚੜ੍ਹਦੀ ਕਲਾ ਦੇ ਚਿੰਨ੍ਹ ਹਨ ਉਥੇ ਸਿੱਖ ਦੀ ਸਾਬਰੀ ਦੇ ਵੀ ਲਖਾਇਕ ਹਨ । ਕਈ ਦਿਨਾਂ ਦੇ ਭੁੱਖੇ ਹੋਣ ਨੂੰ ਕੜਾਕਾ ਕੱਢਣਾ ਕਹਿਣਾ, ਭੁਜੇ ਛੋਲਿਆਂ ਨੂੰ ਬਾਦਾਮ ਕਹਿ ਚਬ ਜਾਣਾ, ਬੀਮਾਰੀ ਨੂੰ ਆਕੜ ਭੰਨਣੀ, ਕਿਕਰ ਨੂੰ ਗੁਲਾਬ, ਹਰੇ ਛੋਲੀਏ ਨੂੰ ਸਊਗੀ, ਖੰਡ ਨੂੰ ਸੁਆਹ ਤੇ ਮਲਾਈ ਨੂੰ ਗੁਦੜ ਸੰਤੁਸ਼ਟਤਾ ਦੀਆਂ ਹੀ ਸੁੰਦਰ ਮਿਸਾਲਾਂ ਹਨ । ਸੰਤੋਖਸਰ ਦੇ ਇਸ਼ਨਾਨ ਸਿੱਖ ਵਿਚ ਸਿਦਕ ਸਾਬਰੀ ਤੇ ਸੰਤਖ ਭਰਦੇ ਹਨ । ਸਿੱਖ 'ਵੇਖ ਪਰਾਈ ਚੋਪੜੀ' ਦਿਲ ਨਹੀਂ ਤਰਸਾਉਂਦਾ ਸਗੋਂ 'ਰੁਖੀ ਸੁਖੀ ਖਾਇਕੇ ਠੰਢਾ ਪਾਣੀ ਪੀ' ਸ਼ੁਕਰ ਗੁਜ਼ਾਰਦਾ ਹੈ । ਸਿੱਖੀ ਵਢੂ ਵਢੂੰ ਨਹੀਂ, ਸਗੋਂ ਕਿਰਤ ਕਰ ਆਪ ਛਕ ਦੂਜੇ ਨੂੰ ਛਕਾਉਣਾ ਸਿਖਾਂਦੀ ਹੈ । ਸਿੱਖ ਦਾ ਵਿਸ਼ਵਾਸ਼ ਇਸ ਤੁਕ, 'ਬਿਨਾ ਸੰਤੋਖ ਨਹੀਂ ਕੋਊ ਰਾਜੈ' ਉਤੇ ਪੂਰਾ ਹੈ । 'ਬਗ਼ੈਰ ਸੰਤੋਖ ਦੇ ਸੰਸਾਰ ਉਤੇ ਕੋਈ ਨਹੀਂ ਰਜਦਾ' ਸਿੱਖ ਨੇ ਦ੍ਰਿੜ੍ਹ ਕਰ ਲਿਆ ਹੈ ।

ਇਨ੍ਹਾਂ ਚਾਰਾਂ ਦੇ ਇਸ਼ਨਾਨ ਉਪਰੰਤ ਸਿੱਖ 'ਅੰਮ੍ਰਿਤਸਰ' ਦੇ ਇਸ਼ਨਾਨ ਲਈ ਪਹੁੰਚਦਾ ਹੈ । ਅੰਮ੍ਰਿਤਸਰ ਦਾ ਇਸ਼ਨਾਨ ਕਰ ਅਮਰ ਹੋ ਜਾਂਦਾ ਹੈ । ਸਰੀਰ ਦਾ ਨਾਸਵੰਤ ਹੋਣਾ ਸਮਝ ਜਾਂਦਾ ਹੈ । 'ਜੋ ਘਰ ਛਡਿ ਗਵਾਵਣਾ' ਹੈ ਉਸ ਨਾਲ ਮਨ ਨ ਲਗਾ ਕੇ 'ਜਿਥੈ ਜਾਇ ਤਧੁ ਵਰਤਣਾ' ਉਸ ਦੀ ਤਿਆਰੀ ਕਰਦਾ ਹੈ । ਸਰੀਰ ਤੋਂ ਸਦਾ ਹੀ ਉਚਾ ਸੋਚਦਾ ਤੇ ਵਰਤਦਾ ਹੈ । 'ਪ੍ਰੇਮ ਦਾ ਖੇਲ ਖੇਡਣ ਦੀ ਜਾਚ ਅੰਮ੍ਰਿਤਸਰ' ਸਿੱਖ ਜਾਂਦਾ ਹੈ । ਬਾਬਾ ਦੀਪ ਸਿੰਘ ਜੀ ਵਾਂਗੂ 'ਸਿਰ ਧਰਿ ਤਲੀ' ਇਸ਼ਨਾਨ ਕਰਨ ਲਈ ਸਭ ਮੁਸ਼ਕਿਲਾਂ ਝਾਗ ਵੀ ਪਹੁੰਚਦਾ ਹੈ । ਜਦ ਜਨਨਿ, ਪਿਤਾ, ਲੋਕ, ਸੁਤ, ਬਨਿਤਾ ਤੋਂ ਉਚਾ ਹੋ ਉਠਦਾ ਹੈ ਤਾਂ ਸੰਸਾਰੀ ਪਾਪ ਉਸ ਨੂੰ ਨਹੀਂ ਪਹੁੰਚਦੇ । ਕਲ ਮਲ ਖ਼ਤਮ ਹੋ ਜਾਂਦੀ ਹੈ। ਐਸਾ ਨਿਰਮਲ ਪੁਰਸ਼ ਇਸ ਯੋਗ ਹੋ ਜਾਂਦਾ ਹੈ ਕਿ 'ਹਰਿ ਕੀ ਪਉੜੀ' ਪੈਰ ਰੱਖ ਸਕੇ ਤੇ ਹਰਿਮੰਦਰ ਵਿਚ ਟਿਕਾਣਾ ਬਣ ਸਕੇ । ਹਰਿਮੰਦਰ ਟਿਕ, ਕੀਰਤਨ ਵਿਚ ਲੀਨ ਹੋਈ ਆਤਮਾ ਹਰੀ ਰੂਪ ਹੋ ਜਾਂਦੀ ਹੈ । ਲਕਸ਼ਮੀ ਉਸ ਦੇ ਪੈਰਾਂ ਉਤੇ ਆ ਡਿੱਗਦੀ ਹੈ । ਉਹ 'ਰਾਜਸਾਜ' ਦਾ ਮਾਲਕ ਹੋ ਜਾਂਦਾ ਹੈ । ਇਸ ਤਰ੍ਹਾਂ ਸਿੱਖ ਰੋਜ਼ 'ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ' ਦੀ ਦਾਤ ਮੰਗ, ਰਾਮ ਦੀ ਟੇਕ, ਬਿਬੇਕ-ਬੁਧੀ, ਕੌਲ ਵਰਗੀ ਨਿਰਲੇਪਤਾ ਤੇ ਸ਼ਕਰ ਸੰਤੋਖ ਚਾਹੁੰਦਾ ਹੈ ।

ਰਾਜਨੀਤਕ ਤੇ ਸਮਾਜਕ ਤੌਰ ਉਤੇ ਵੀ ਇਸ ਤੁਕ ਦੇ ਭਾਵ ਪੂਰਤ ਅਰਥ ਹਨ। ਸੰਸਾਰ ਪ੍ਰਸਿੱਧ ਰਾਜਨੀਤਕ ਵੇਤਾ ਡਾਕਟਰ ਰੇਨਾ (Renan) ਨੇ ਕੌਮ ਦੀ ਥੀਊਰੀ ਬਾਰੇ ਆਪਣੇ ਵੀਚਾਰ ਦੱਸਦੇ ਹੋਏ ਕੌਮ ਬਣਨ ਵਾਸਤੇ ਦੋ ਮੋਟੇ ਲੱਛਣ ਲਿਖੇ ਹਨ। ਉਸ ਵਿਦਵਾਨ ਦੀ ਨਜ਼ਰ ਵਿਚ, ਕੌਮ ਲਈ ਪਹਿਲੀ ਕਰੜੀ ਸ਼ਰਤ ਹੈ ਕਿ ਕੌਮ ਦਾ ਸਾਂਝਾ ਕੀਮਤੀ ਵਿਰਸਾ (Common Rich Heritage) ਹੋਵੇ ਅਤੇ ਦੂਸਰੇ ਉਨ੍ਹਾਂ ਵਿਚ ਇਕ ਥਾਂ ਜੁੜ ਬੈਠਣ ਦੀ ਖ਼ਾਹਿਸ਼ ਹੋਵੇ (Desire to live together)। ਲੰਮੀ ਵਿਚਾਰ ਵਿਚ ਜੇ ਨ ਵੀ ਪਿਆ ਜਾਏ ਤਾਂ ਨਿਰੋਲ ਇਹ ਤੁਕ ਹੀ ਕੌਮ ਦੀ ਹੋਂਦ ਦਾ ਪ੍ਰਗਟਾਵਾ ਕਰ ਦੇਂਦੀ ਹੈ। ਅਰਦਾਸ ਸਾਡਾ ਉਹ ਸਾਂਝਾ ਕੌਮੀ ਵਿਰਸਾ ਹੈ ਜਿਸ ਨੂੰ ਅਸੀਂ ਹਰ ਰੋਜ਼ ਜੁੜੀ ਸੰਗਤਾਂ ਵਿਚ ਇਕ ਮਨ ਹੋ ਦੁਹਰਾਂਦੇ ਤੇ ਦਸ ਗੁਰ ਸਾਹਿਬਾਨ, ਆਤਮਕ ਜੋਤ, ਗੁਰੂ ਗਰੰਥ ਸਾਹਿਬ, ਪੰਜਾਂ ਪਿਆਰਿਆਂ, ਚੋਹਾਂ ਸਾਹਿਬਜ਼ਾਦਿਆਂ, ਚਾਲੀਆਂ ਮੁਕਤਿਆਂ, ਹੱਠੀਆਂ, ਜਪੀਆਂ ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿਠ ਕੀਤਾ, ਤਿੰਨਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਵਾਹਿਗੁਰੂ ਬੋਲਦੇ ਹਾਂ। ਫਿਰ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ-ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿੰਨਾਂ ਦੀ ਕਮਾਈ ਦੇ ਨਾਲ ਸਾਂਝ ਪੈਦਾ ਕਰਦੇ ਹਾਂ। ਫਿਰ ਜਹਾਂ ਜਹਾਂ ਗੁਰ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ, ਮੰਗ ਕੇ ਇਕ ਥਾਂ ਜੁੜਨ ਦੀ ਇੱਛਾ 'ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ' ਰਾਹੀਂ ਮੰਗਦੇ ਹਾਂ। ਇਹ ਇਕ ਥਾਂ ਜੁੜ ਬੈਠਣ ਦੀ ਖ਼ਾਹਿਸ਼ ਹੈ ਜੋ ਕੌਮ ਦੇ ਗੁਣ ਪੈਦਾ ਕਰਦੀ ਹੈ। ਇਹ ਛੇ ਸ਼ਬਦ ਕਿਤਨਾ ਕੁਝ ਲੁਕਾਈ ਬੈਠੇ ਹਨ ਆਪਣੇ ਅੰਦਰ।

O

# ੨੯ ਗੁਰਦੁਆਰਾ ਸੁਧਾਰ ਦਾ ਪਹਿਲਾ ਸ਼ਹੀਦ

– ਭਾਈ ਹਜ਼ਾਰਾ ਸਿੰਘ

ਜਗਤ ਵਿਚ ਮੁੱਢ ਤੋਂ ਹੀ ਆਪਣੇ ਇਸ਼ਟ ਦੇ ਸਤਿਕਾਰ ਲਈ ਮਨੁੱਖ ਯਾਦਗਾਰਾਂ ਬਣਾਂਦਾ ਰਿਹਾ ਹੈ। ਜਦ ਮਨੁੱਖ ਨੇ ਪਹਿਲਾਂ ਹਵਾ, ਪਾਣੀ ਤੇ ਅਗਨੀ ਦਾ ਸਤਿਕਾਰ ਕੀਤਾ ਤਾਂ ਉਹਨਾਂ ਦੇ ਪੂਜਣ ਲਈ ਯਾਦਗਾਰਾਂ ਬਣਾਈਆਂ। ਪੁਰਾਤਨ ਯਾਦਗਾਰੀ ਮੰਦਰਾਂ ਦਾ ਸੰਬੰਧ ਬਹੁਤ ਕਰ ਕੇ ਸ਼ਕਤੀਆਂ ਨਾਲ ਹੈ ਜਿਨ੍ਹਾਂ ਤੋਂ ਜਾਂ ਉਹ ਡਰਦਾ ਸੀ ਜਾਂ ਕੋਈ ਲਾਭ ਦੀ ਆਸ ਰੱਖਦਾ ਸੀ। ਇਸੇ ਕਰ ਕੇ ਹਵਾ, ਪਾਣੀ, ਅਗਨੀ, ਧਰਤੀ, ਸੀਤਲਾ, ਕਾਲ ਆਦਿ ਨੂੰ ਮੂਰਤੀਮਾਨ ਕਰ ਕੇ ਦੇਵਤੇ ਬਣਾ ਦਿੱਤਾ। ਐਸੀ ਨਕਲ ਬੁੱਤਾਂ ਰਾਹੀਂ ਉਤਾਰੀ ਕਿ ਅਸਲ ਭੁੱਲ ਗਿਆ ਤੇ ਨਕਲ ਪ੍ਰਧਾਨ ਹੋ ਗਈ। ਫਿਰ ਮਨੁੱਖ ਨਾਰਦ ਦੇ ਆਖੇ ਲਗ ਤਾਂ ਬਿਲਕੁਲ ਹੀ ਓਜੜੇ ਪੈ ਗਿਆ ਤੇ ਬੁੱਤਾਂ ਨੂੰ ਹੀ ਰੱਬ ਦਾ ਬਦਲ ਸਮਝ ਪੂਜਾ ਕਰਨ ਲੱਗ ਪਿਆ। ਇਕ ਦੀ ਪੂਜਾ ਛੱਡ ਅਨੇਕ ਦੀ ਗ਼ੁਲਾਮੀ ਵਿਚ ਫਸ ਗਿਆ। ਰਹਿੰਦੀ ਕਸਰ ਗੀਤਾ ਦੇ ਫ਼ਰਮਾਨਾਂ ਨੇ ਪੂਰੀ ਕਰ ਦਿੱਤੀ। ਗੀਤਾ ਨੇ ਮਨੁੱਖੀ ਜਾਮੇ ਵਿਚ ਵੀ ਰੱਬ ਨੂੰ ਢਾਲਣ ਦਾ ਉਪਦੇਸ਼ ਦਿੱਤਾ। ਗੱਲ ਇਥੋਂ ਤਕ ਵਧੀ ਕਿ ਕਬੀਰ ਜੀ ਨੂੰ ਕਹਿਣਾ ਪਿਆ : 'ਬੁੱਤ ਪੂਜ ਪੂਜ ਹਿੰਦੂ ਮੂਏ'। ਭਾਵ ਬੁੱਤ ਪੂਜ ਕੇ ਉਹ ਆਤਮਕ ਉਚਾਈਆਂ ਨੂੰ ਨਾ ਛੁਹ ਸਕੇ ਤੇ ਉਸ ਪ੍ਰਭੂ ਨੂੰ ਨਾ ਪਾ ਸਕੇ। ਮੁਸਲਮਾਨਾਂ ਨੇ ਵੀ 'ਰੱਬ ਦਾ ਘਰ ਪੱਛਮ' ਵੱਲ ਮਿਥ ਕੇ ਉਸ ਸਰਬ ਸ਼ਕਤੀਮਾਨ ਨੂੰ ਸੀਮਤ ਕਰ ਕੇ ਮਸੀਤਾਂ ਦੇ ਪੂਜ ਅਸਥਾਨ ਬਣਾਏ। ਨਾਮਦੇਵ ਜੀ ਨੇ ਇਹਨਾਂ ਭਰਮਾਂ ਤੋਂ ਕੱਢਣ ਲਈ ਹੀ ਫ਼ਰਮਾਇਆ ਸੀ :

'ਹਿੰਦੂ ਪੂਜੈ ਦੇਹੁਰਾ, ਮੁਸਲਮਾਨ ਮਸੀਤ।
ਨਾਮੇ ਸੋਈ ਸੇਵਿਆ, ਨ ਦੇਹੁਰਾ ਨ ਮਸੀਤ।'

ਗੁਰੂ ਨਾਨਕ ਜੀ ਨੇ ਆ ਕੇ ਭਰਮ ਗੜ੍ਹ ਤੋੜਿਆ ਤੇ ਗੁਰ-ਦਰ ਦੀ ਸੋਝੀ ਦੇਣ ਲਈ ਧਰਮਸਾਲਾਂ ਬੱਧੀਆਂ। ਕਵੀ ਕੁਸ਼ਲਦਾਸ ਨੇ ਖ਼ੂਬ ਲਿਖਿਆ ਹੈ ਕਿ ਗੁਰੂ ਨੇ ਧਰਮ ਅਸਥਾਨ ਕਾਇਮ ਕਰ ਕੇ ਕਲਜੁਗ ਵਿਚ ਪ੍ਰਭੂ ਦੀ ਮਹਿਮਾ ਪ੍ਰਗਟ ਕੀਤੀ। ਇਤਿਹਾਸ

ਵਿਚ ਵਰਨਣ ਹੈ ਕਿ ਪਹਿਲੀ ਧਰਮਸਾਲ 'ਲਾਲੋ ਦੀ ਝੁਗੀ' ਹੀ ਬੱਧੀ ਸੀ। ਭਾਈ ਲਾਲੋ ਕੋਲ ਜਾ ਆਵਾਜ਼ ਦਿੱਤੀ ਸੀ :

'ਭਾਈ ਲਾਲੋ !'
'ਜੀ ਮਹਾਰਾਜ'
'ਭਾਈ ਲਾਲੋ ਕੀ ਪਿਆ ਕਰਨਾ ਏਂ ?'
'ਜੀ ਕਿੱਲੇ ਪਿਆ ਘੜਨਾ ਹਾਂ।'
'ਲਾਲੋ ਕੀ ਸਾਰੀ ਉਮਰ ਕਿੱਲੇ ਹੀ ਘੜਦਾ ਰਹੇਂਗਾ ?'

ਕਿੱਲੇ ਘੜਨ ਤੋਂ ਇਲਾਵਾ ਵੀ ਸੰਸਾਰ ਵਿਚ ਕੋਈ ਕਰਮ ਹੈ ਅਤੇ ਉਹ ਕਰਮ ਸਿੱਖਣ ਸਿਖਾਣ ਲਈ ਧਰਮਸਾਲ ਦਾ ਅਸਥਾਨ ਹੈ। ਇਹ ਧਰਮਸਾਲਾਂ, ਸੰਗਤਾਂ, ਬੜੀਆਂ ਸੰਗਤਾਂ, ਛੋਟੀਆਂ ਸੰਗਤਾਂ, ਧਰਮ ਸਿੱਖਣ ਅਤੇ ਮੂਲ ਪਛਾਨਣ ਦੀਆਂ ਪਾਠ-ਸ਼ਾਲਾਂ ਹੀ ਸਨ। ਗੁਰੂ ਰਾਮਦਾਸ ਜੀ ਨੇ ਇਸੇ ਸੰਬੰਧ ਵਿਚ ਜ਼ਿਕਰ ਕਰਦੇ ਹੋਏ ਫ਼ਰ-ਮਾਇਆ ਹੈ : 'ਹੇ ਭਾਈ ! ਮੈਂ ਪਰਮਾਤਮਾ ਦਾ ਦਰਸ਼ਨ ਕਿਵੇਂ ਕਰ ਸਕਦਾ ਹਾਂ ? ਉਹ ਤਾਂ ਅਪਹੁੰਚ ਹੈ, ਉਸ ਤਕ ਗਿਆਨ ਇੰਦਰੀਆਂ ਦੀ ਪਹੁੰਚ ਨਹੀਂ ਹੋ ਸਕਦੀ, ਉਹ ਕੋਈ ਖ਼ਰੀਦਿਆ ਜਾਣ ਵਾਲਾ ਪਦਾਰਥ ਵੀ ਨਹੀਂ, ਜਿਸ ਦੀ ਰੂਪ ਰੇਖਾ ਬਿਆਨ ਕੀਤੀ ਜਾ ਸਕੇ। ਉਹ ਮਨੁੱਖ ਹੀ ਉਸ ਦਾ ਦਰਸ਼ਨ ਕਰ ਸਕਦਾ ਹੈ ਜਿਸ ਨੂੰ ਪ੍ਰਭੂ ਆਪ ਮਤਿ ਦੇ ਕੇ ਸਮਝਾਂਦਾ ਹੈ ਤੇ ਇਹ ਮਤਿ ਮਿਲਦੀ **ਹੈ,** ਸਾਧ ਸੰਗਤ ਵਿਚ। ਸਾਧ ਸੰਗਤ ਸਤਿਗੁਰ ਦੀ ਪਾਠਸ਼ਾਲਾ (ਸਕੂਲ) ਹੈ ਜਿਸ ਵਿਚ ਪ੍ਰਮਾਤਮਾ ਦੇ ਗੁਣ ਸਿਖੇ ਜਾ ਸਕਦੇ ਹਨ :—

'ਹਰਿ ਅਗਮੁ ਅਗੋਚਰ ਅਗਮ ਹਰਿ,
ਕਿਉ ਹਰਿ ਹਰਿ ਦਰਸਨ ਪਿਖਾ।
ਕਿਛੁ ਵਖਰੁ ਹੋਇ ਸੁ ਵਰਨੀਐ,
ਤਿਸ ਰੂਪੁ ਨ ਰਿਖਾ॥
ਜਿਸੁ ਬੁਝਾਏ ਆਪ ਬੁਝਾਇ ਦੇਇ,
ਸੋਈ ਜਨੁ ਦਿਖਾ॥
ਸਤ ਸੰਗਤਿ ਸਤਿਗੁਰ ਟਕਸਾਲ ਹੈ,
ਜਿਤ ਹਰਿ ਗੁਣ ਸਿਖਾ॥'

ਇਹ ਸੰਗਤਾਂ ਹੀ ਸਮੇਂ ਨਾਲ ਧਰਮਸਾਲਾਂ ਬਣ ਗਈਆਂ ਅਤੇ ਧਰਮਸਾਲ ਧਰਮ ਨੂੰ ਸਿਖ, ਸਿੱਖ ਗੁਰੂ ਦੇ ਦਰ ਦੀ ਸੋਝੀ ਪਾ, ਸੋ-ਦਰ ਤਕ ਪਹੁੰਚਣ ਦਾ ਵੱਲ ਸਿੱਖਣ ਲੱਗ ਪਏ, ਸੋ-ਦਰ ਪੁੱਜ ਸਿੱਖ ਦੀ ਸੋ ਪੁਰਖ ਲਈ ਤੜਪ ਵਧੀ। 'ਮੈਂ ਬੱਧੀ ਸਚ ਧਰਮਸਾਲ ਹੈ, ਗੁਰਸਿਖਾ ਲਹਦਾ ਭਾਲਿ ਕੈ' ਲੱਭਣ ਵਾਲੇ ਸੱਚ ਦੇ ਢੂੰਢਾਊ 'ਸਿੱਖ' ਤੇ ਧਰਮਸਾਲਾਂ 'ਗੁਰਦੁਆਰੇ' ਬਣ ਗਏ। ਉਧਰ ਸੋ ਪੁਰਖ ਪਾ ਕੇ ਸਿੱਖ ਵਾਹਿਗੁਰੂ ਦਾ ਖ਼ਾਲਸਾ ਬਣ ਗਿਆ ਅਤੇ ਗੁਰੂ-ਦੁਆਰੇ ਸਿੱਖੀ ਦਾ ਕੇਂਦਰ। ਸਿੱਖ ਨੇ ਗੁਰਦੁਆਰੇ ਨੂੰ

ਉਹ ਹੀ ਸਤਿਕਾਰ ਦਿੱਤਾ ਜੋ ਉਹ ਗੁਰੂ ਨੂੰ ਦਿੰਦਾ ਸੀ। ਗੁਰੂ ਦਾ ਦਰ ਜਾਣ ਸਿਰ ਨਿਵਾਉਂਦਾ ਸੀ ਅਤੇ ਸਦਕੇ ਜਾਂਦਾ ਸੀ। ਗੁਰੂ ਦੇ ਦਰੋਂ ਉਸ ਨੂੰ ਰੂਹ ਦੀ ਖ਼ੁਰਾਕ, ਛਕਣ ਲਈ ਪਰਸ਼ਾਦਾ ਅਤੇ ਰਹਿਣ ਲਈ ਥਾਂ ਵੀ ਮਿਲਦੀ ਸੀ। ਲਾਰਡ ਮੋਜ਼ਲੇ ਨੇ ਆਪਣੀ ਪੁਸਤਕ 'Last days of the British Raj' ਦੇ ਪੰਨਾ ੨੨੪ ਉੱਤੇ ਲਿਖਿਆ ਹੈ ਕਿ 'ਸਿੱਖ ਗੁਰਦੁਆਰਾ ਧਾਰਮਕ ਪੂਜਾ ਦੇ ਅਸਥਾਨ ਤੋਂ ਵਧੇਰੇ ਇਕ ਸਮਾਜਕ ਕੇਂਦਰ ਹੁੰਦਾ ਹੈ। ਇਥੇ ਇਕ ਜਾਂਦੇ ਰਾਹੀ ਨੂੰ ਟਿਕਣ ਲਈ ਥਾਂ, ਛੱਕਣ ਲਈ ਪਰਸ਼ਾਦਾ ਹਰ ਸਮੇਂ ਪ੍ਰਾਪਤ ਹੋ ਸਕਦਾ ਹੈ। ਇਥੇ ਹੀ ਰਾਜਨੀਤਕ ਬੈਠਕਾਂ ਲਈ ਇਕੱਠ ਵੀ ਹੁੰਦੇ ਹਨ।' ਲਾਲਾ ਰੁਚੀ ਰਾਮ ਸਾਹਨੀ ਨੇ ਵੀ ਗੁਰਦੁਆਰੇ ਨੂੰ 'ਧਾਰਮਕ, ਸਮਾਜਿਕ, ਰਾਜਨੀਤਕ ਤੇ ਵਿਦਿਅਕ ਖੇਤਰਾਂ ਦਾ ਕੇਂਦਰ ਕਿਹਾ ਹੈ। ਸੋ ਗੁਰਦੁਆਰਿਆਂ ਵਿਚ ਨਿੱਤ ਜੁੜ ਬੈਠਣ ਦੀ ਰੁਚੀ ਗੁਰੂ ਸਾਹਿਬਾਨ ਵੇਲੇ ਹੀ ਪਰਪੱਕ ਹੋ ਗਈ। ਗੁਰ-ਵਿਅਕਤੀਆਂ ਨਾਲ ਸੰਬੰਧ ਰੱਖਣ ਵਾਲੇ ਗੁਰਦੁਆਰਿਆਂ ਦਾ ਸਤਿਕਾਰ ਤਾਂ ਹੋਰ ਵੀ ਵਧੇਰੇ ਹੋ ਗਿਆ !

ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਵੇਲੇ ਆਪਣੀ 'ਆਤਮਾ' ਗਰੰਥ ਵਿਚ ਅਤੇ ਸਰੀਰ 'ਪੰਥ' ਵਿਚ ਆਖ ਕੇ ਤਾਂ ਸਿੱਖਾਂ ਨੂੰ ਗੁਰੂ ਪ੍ਰਗਟ ਕਰਨ ਦਾ ਵਲ ਵੀ ਦਰਸਾ ਦਿੱਤਾ। ਸਿੱਖਾਂ ਨੇ ਗੁਰਦੁਆਰੇ ਗੁਰੂ ਗਰੰਥ ਸਾਹਿਬ ਦੀ ਤਾਬਿਆ ਹੋ ਗੁਰੂ ਨੂੰ ਹਾਜ਼ਰ-ਨਾਜ਼ਰ ਜਾਣ ਲਿਆ। ਇਸੇ ਵਿਸ਼ਵਾਸ ਦਾ ਸਦਕਾ ਉਹ ਘਲੂਘਾਰਿਆਂ ਵਿਚ ਜੂਝਦਾ ਰਿਹਾ। ਗੁਰਦੁਆਰਿਆਂ ਦੀ ਪਵਿੱਤ੍ਰਤਾ ਤੇ ਕੇਂਦਰ ਦੀ ਸੰਭਾਲ ਉਸ ਨੇ ਆਪਣਾ ਮੁੱਖ ਮੰਤਵ ਰਖਿਆ। ਜਦ ਜ਼ਕਰੀਆ ਖ਼ਾਨ ਨੇ ਅੰਮ੍ਰਿਤਸਰ ਤੇ ਹਰਿਮੰਦਰ ਦੇ ਦਰਸ਼ਨ ਇਸ਼ਨਾਨ ਤੇ ਪਾਬੰਦੀ ਲਗਾਈ ਤਾਂ 'ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ' ਸਿੰਘਾਂ ਨੇ ਅਰਦਾਸ ਦਾ ਹਿੱਸਾ ਬਣਾ ਕੇ ਅਨੇਕਾਂ ਕੁਰਬਾਨੀਆਂ ਕੀਤੀਆਂ। ਜਦ ਕਦੀ, ਕਿਸੇ ਵੇਲੇ, ਕਿਸੇ ਨੇ ਪਵਿੱਤ੍ਰਤਾ ਭੰਗ ਕਰਨੀ ਚਾਹੀ ਤਾਂ ਸਿੱਖ ਸਿਰ ਧਰ ਤਲੀ ਗੁਰੂ ਦੇ ਦਰ ਪੁੱਜਾ। ਜੇ ਮੱਸਾਲੁਲਖ਼ਾਨ (ਮੱਸਾ ਰੰਘੜ) ਨੇ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤ੍ਰਤਾ ਭੰਗ ਕੀਤੀ ਤਾਂ ਇਹ ਭਾਈ ਮਹਿਤਾਬ ਸਿੰਘ ਤੇ ਭਾਈ ਸੁਖਾ ਸਿੰਘ ਬਣ ਪਵਿੱਤ੍ਰਤਾ ਕਾਇਮ ਕਰਨ ਲਈ ਆਇਆ। ਜੇ ਅਬਦਾਲੀ ਨੇ ਕੋਈ ਹਰਕਤ ਕੀਤੀ ਤਾਂ ਪੰਥ ਬਾਬਾ ਦੀਪ ਸਿੰਘ, ਬਾਬਾ ਨੌਧ ਸਿੰਘ, ਸਰਦਾਰ ਗੁਰਬਖ਼ਸ਼ ਸਿੰਘ ਜੀ ਦੀ ਅਗਵਾਈ ਹੇਠਾਂ ਹੱਸ ਹੱਸ ਸ਼ਹੀਦ ਹੋਇਆ। ਐਸੀਆਂ ਅਨੇਕ ਉਦਾਹਰਣਾਂ ਸਾਡੇ ਇਤਿਹਾਸ ਵਿਚ ਉਭਰੀਆਂ ਤੇ ਭਰੀਆਂ ਪਈਆਂ ਹਨ।

ਮਹਾਰਾਜਾ ਰਣਜੀਤ ਸਿੰਘ ਨੇ ਵੀ ਇਹ ਗੱਲ ਸਮਝ ਲਈ ਸੀ ਕਿ ਗੁਰਦੁਆਰਿਆਂ ਦੇ ਚਸ਼ਮਿਆਂ ਨੂੰ ਸੁਤੰਤਰ ਰਖਿਆਂ ਹੀ ਸਿੱਖੀ ਦਾ ਮੂੰਹ-ਮੁਹਾਂਦਰਾ ਕਾਇਮ ਰਖਿਆ ਜਾ ਸਕੇਗਾ। ਮਹਾਰਾਜੇ ਦਾ ਹੁਕਮ ਵੀ ਦਰਬਾਰ ਸਾਹਿਬ ਦੀ ਹਦੂਦ ਤੋਂ ਬਾਹਰ ਹੀ ਚਲਦਾ ਸੀ। ਦਰਬਾਰ ਸਾਹਿਬ ਦੀ ਹੱਦ ਅੰਦਰ ਉਹ ਵੀ ਪੰਥਕ ਮਰਿਆਦਾ ਦੇ ਅਧੀਨ ਹੀ ਸੀ। ਸੋ ਮਹਾਰਾਜਾ ਰਣਜੀਤ ਸਿੰਘ ਨੇ ਸਭ ਗੁਰਦੁਆਰਿਆਂ ਨੂੰ ਨਵੇਂ ਸਿਰਿਉਂ ਬਣ-

ਵਾਇਆ ਅਤੇ ਆਰਥਕ ਤੌਰ ਉੱਤੇ ਵੀ ਸੁਤੰਤਰ ਰੱਖਣ ਲਈ ਜਾਗੀਰਾਂ ਲਗਾ ਦਿੱਤੀਆਂ। ਐਸਾ ਕਰ ਕੇ ਉਸ ਨੇ ਗੁਰਦੁਆਰਿਆਂ ਦੀ ਪਵਿੱਤ੍ਰਤਾ ਸੁਰੱਖਿਅਤ ਕਰ ਦਿੱਤੀ ਸੀ, ਪਰ ਸਿੱਖ ਰਾਜ ਖੁੱਸ ਜਾਣ ਉਪਰੰਤ ਹੀ ਜਾਗੀਰਾਂ ਦੀ ਹੋਂਦ ਹੀਂ ਸਿੱਖੀ ਪਤਨ ਦਾ ਕਾਰਨ ਬਣਨ ਲੱਗੀ। ਗੁਰਦੁਆਰਿਆਂ ਦੇ ਪ੍ਰਬੰਧਕ ਰਾਖਿਆਂ, ਮਹੰਤਾਂ ਨੇ ਆਪਣੀ ਵੱਖ ਜਮਾਤ ਬਣਾ ਕੇ ਸਿੱਖੀ ਅਸੂਲਾਂ ਉੱਤੇ ਚੋਟਾਂ ਮਾਰਨੀਆਂ ਅਰੰਭ ਕਰ ਦਿੱਤੀਆਂ। ਜਿਨ੍ਹਾਂ ਟੋਇਆਂ ਵਿਚੋਂ ਗੁਰੂ ਸਾਹਿਬਾਨ ਨੇ ਸਾਨੂੰ ਜਤਨਾਂ ਨਾਲ ਕੱਢਿਆ ਸੀ, ਉਹਨਾਂ ਹੀ ਖੰਦਕਾਂ ਵਿਚ ਸਾਨੂੰ ਫੇਰ ਸੁੱਟਿਆ ਜਾਣ ਲੱਗ ਪਿਆ। ਸਿੱਖੀ ਰਹਿਤ ਬਹਿਤ ਦਾ ਨਾਮ ਹੀ ਮਿਟਣ ਲੱਗਾ। ਇਥੋਂ ਤਕ ਕਿ ੧੯੮੧ ਈ: ਵਿਚ ਹੋਈ ਮਰਦਮ-ਸ਼ੁਮਾਰੀ ਵਿਚ ਸੈਨਸਿਜ਼ ਕਮਿਸ਼ਨਰ ਨੇ ਆਪਣੀ ਰਿਪੋਰਟ ਵਿਚ ਲਿਖਿਆ ਕਿ ਸਿੱਖੀ ਤੇਜ਼ੀ ਨਾਲ ਮਿਟ ਰਹੀ ਹੈ (Sikhs are progressively diminishing).

ਸਿੰਘ ਸਭਾਵਾਂ ਹੋਂਦ ਵਿਚ ਆਈਆਂ ਪਰ ਇਤਿਹਾਸਕ ਚਸ਼ਮਿਆਂ ਵਿਚ ਇਤਨਾ ਜ਼ਹਿਰ ਘੋਲਿਆ ਜਾ ਚੁੱਕਾ ਸੀ ਕਿ ਅੰਮ੍ਰਿਤ ਦੀ ਇਕ ਬੂੰਦ ਕੁਝ ਸਵਾਰ ਨਾ ਸਕੀ। ਵੀਹਵੀਂ ਸਦੀ ਦੇ ਅਰੰਭ ਵਿਚ ਤਾਂ ਕੁਰੀਤੀਆਂ ਹੀ ਰੀਤਾਂ ਬਣ ਗਈਆਂ। ਇਥੋਂ ਤਕ ਕਿ ਜਿਸ ਤਰਨਤਾਰਨ ਸਾਹਿਬ ਦੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰ ਕੋਹੜੀਆਂ ਦੇ ਕੋਹੜ ਦੂਰ ਹੁੰਦੇ ਸਨ, ਜਿੱਥੇ ਲੋਕੀਂ ਸੰਸਾਰ ਰੂਪੀ ਸਮੁੰਦਰ ਤੋਂ ਤਰਨ ਤੇ ਤਾਰਨ ਦਾ ਵੱਲ ਸਿੱਖਦੇ ਸਨ, ਜਿਸ ਬੇੜੀ (ਤਰਨ) ਨੇ ਕਈ ਜਗਿਆਸੂਆਂ ਨੂੰ ਪਾਰ ਲੰਘਾਣਾ ਸੀ, ਉਸੇ ਹੀ ਸਰੋਵਰ ਵਿਚ ਸ਼ਰਾਬ ਦੀਆਂ ਬੋਤਲਾਂ ਠੰਢੀਆਂ ਕਰ ਕੇ ਪੀਤੀਆਂ ਜਾਂਦੀਆਂ ਸਨ। ਜਿੱਥੇ 'ਕੀਰਤਨ ਹੋਵੇ ਸਦਾ ਵਸੋਆ' ਦਾ ਫ਼ਰਮਾਨ ਸੀ ਉਥੇ ਨਾਚੀਆਂ ਦੇ ਨਾਚ ਹੋਣ ਲੱਗ ਪਏ ਸਨ। ਜਿੱਥੇ ਹਲੀਮੀ, ਨਿਮਰਤਾ ਤੇ ਪਾਕੀਜ਼ਗੀ ਸਿਖਾਈ ਜਾਂਦੀ ਸੀ ਉਥੇ ਛੇੜਖਾਨੀ ਦਾ ਬਾਜ਼ਾਰ ਗਰਮ ਰਹਿੰਦਾ ਸੀ। ਬੁੰਗਿਆਂ ਵਿਚ ਬੈਠੇ ਕੁਕਰਮੀ, ਰਾਹ ਜਾਂਦੀਆਂ ਬੀਬੀਆਂ ਉੱਤੇ ਗਲੇਰੀਆਂ ਸੁੱਟਦੇ ਤੇ ਆਵਾਜ਼ਾਂ ਕੱਸਦੇ ਸਨ। ਪਵਿੱਤਰ ਦਰਸ਼ਨੀ ਡਿਉੜੀ ਦੇ ਸਾਹਮਣੇ ਮੁਜਰੇ ਲੱਗਦੇ ਤੇ ਸਾਰੀ ਸਾਰੀ ਰਾਤ ਨਾਚ ਹੁੰਦੇ ਰਹਿੰਦੇ ਸਨ। ਸਿੰਘ ਸਭਾਵਾਂ ਦੇ ਆਗੂਆਂ ਨੇ ਇਹ ਸੁਣਿਆ ਤਾਂ ਤ੍ਰਭਕ ਪਏ ਪਰ ਕੇਂਦਰੀ ਜੱਥੇਬੰਦੀ ਨਾ ਹੋਣ ਕਾਰਣ ਕੋਈ ਠੋਸ ਉਪਰਾਲਾ ਨਾ ਕਰ ਸਕੇ।

ਸਿੰਘ ਸਭਾਵਾਂ ਆਵਾਜ਼ ਉਠਾ ਕੇ ਸਿੱਖਾਂ ਵਿਚ ਪਵਿੱਤਰਤਾ ਦਾ ਅਹਿਸਾਸ ਜਗਾ ਰਹੀਆਂ ਸਨ। ਤਰਨਤਾਰਨ ਦਾ ਮਹੰਤ ਹੋਰ ਡਿੱਖਾ ਹੋ ਗਿਆ, ਉਸ ਨੇ ਈਸਾਈਆਂ ਨੂੰ ਪ੍ਰਚਾਰ ਦੀ ਖੁੱਲ ਦੇ ਦਿੱਤੀ। ਮਜ਼ਬੀ ਬੁੰਗੇ ਵਾਲੇ ਬੁੰਗਈ ਨੂੰ ਲਾਲਚ ਦੇ ਕੇ ਈਸਾਈ ਬਣਾ ਲਿਆ ਗਿਆ ਤੇ ਹੱਦ ਉਸ ਸਮੇਂ ਟੱਪੀ ਗਈ ਜਦ ਮਜ਼ਬੀ ਬੁੰਗਾ ਹੀ ਈਸਾਈ ਮਿਸ਼ਨ ਦੇ ਹਵਾਲੇ ਕਰ ਦਿੱਤਾ ਗਿਆ। ਪ੍ਰਕਰਮਾ ਵਿਚ ਦੀਵਾਨ ਦੀ ਮਨਾਹੀ ਕਰ ਦਿੱਤੀ ਗਈ। ਜਦ ਸਿੰਘ ਸਭਾ ਦੇ ਮੋਢੀ ਸਰਦਾਰ ਸੰਤ ਸਿੰਘ ਜੀ ਨੇ ਅੰਮ੍ਰਿਤ ਛਕਾਉਣ ਲਈ ਦੀਵਾਨ ਵਿਚ ਪ੍ਰੇਰਨਾ ਕੀਤੀ ਤਾਂ ਉਨ੍ਹਾਂ ਦੇ ਮਾਸੂਮ ਬੱਚੇ ਨੂੰ ਕਤਲ ਕਰ ਕੇ ਤਰਨਤਾਰਨ ਦੇ ਸਰੋਵਰ ਵਿਚ ਸੁੱਟ ਦਿੱਤਾ ਗਿਆ। ਇੱਥੇ ਹੀ ਬੱਸ ਨਾ ਕੀਤੀ ਗਈ ਸਗੋਂ ਉਹਨਾਂ ਦੀ ਜਵਾਨ

ਲੜਕੀ ਨੂੰ ਪ੍ਰਕਰਮਾ ਵਿਚ ਲੰਘਦਿਆਂ ਹੀ ਬੇਪਤੀ ਕਰ ਕੇ ਬੁੰਗੇ ਵਿਚ ਘਸੀਟਿਆ ਗਿਆ। ਉਨ੍ਹਾਂ ਦੀ ਧਰਮ ਪਤਨੀ ੨੪ ਜਨਵਰੀ, ੧੯੨੧ ਈ: ਨੂੰ ਅਕਾਲ ਤਖ਼ਤ ਉੱਤੇ ਪੁੱਜੀ। ਸੱਜੇ ਹੋਏ ਦੀਵਾਨ ਵਿਚ ਉਸ ਨੇ ਫ਼ਰਿਆਦ ਕੀਤੀ, 'ਮੇਰਾ ਬੱਚਾ ਮਾਰਿਆ ਗਿਆ। ਸਰੋਵਰ ਵਿੱਚ ਸੁੱਟ ਦਿੱਤਾ ਗਿਆ। ਮੇਰੀ ਲੜਕੀ ਦੀ ਬੇਪਤੀ ਕੀਤੀ ਗਈ। ਖ਼ਾਲਸਾ ਕਿੱਥੇ ਸੌਂ ਗਿਆ ਹੈ ? ਕਦੋਂ ਜਾਗੇਗਾ ? ਲੰਮੀ ਨੀਂਦ ਤੋਂ ਕੱਦ ਉੱਠੇਗਾ ? ਦੂਜਿਆਂ ਦੀ ਬਹੂ ਬੇਟੀਆਂ ਦੀ ਪੱਤ ਬਚਾਣ ਵਾਲਾ ਆਪਣੀਆਂ ਬਹੂ ਬੇਟੀਆਂ ਦੀ ਪੱਤ ਦਾ ਰਖਵਾਲਾ ਕਦ ਬਣੇਗਾ ?

ਸਰਦਾਰ ਤੇਜਾ ਸਿੰਘ ਭੁੱਚਰ ਅਗਲੇ ਦਿਨ ਤਰਨਤਾਰਨ ਪੁੱਜੇ ਪਰ ਕਮਿਸ਼ਨਰ ਨੇ ਰੋਕ ਪਾ ਦਿੱਤੀ। ਮਹੰਤ ਨੂੰ ਹੋਰ ਸ਼ਹਿ ਮਿਲੀ। ਉਸ ਨੇ ਭਰੇ ਜਲਸੇ ਵਿਚ ਆਖਿਆ ਜੋ ਇਧਰ (ਹਰਿਮੰਦਰ ਵੱਲ) ਮੂੰਹ ਕਰੇਗਾ ਉਸ ਨੂੰ ਮੁਨਾਸਬ ਜੁਆਬ ਦਿੱਤਾ ਜਾਵੇਗਾ। ਭਾਈ ਹਜ਼ਾਰਾ ਸਿੰਘ ਦੀਨਪੁਰ ਵਾਲਿਆਂ ਦੀ ਅਣਖ ਜਾਗੀ। ਜੱਥਾ ਲੈ ਕੇ ਤਰਨਤਾਰਨ (ਹਰਿਮੰਦਰ) ਪੁੱਜੇ। ਅਜੇ ਭਾਈ ਹਜ਼ਾਰਾ ਸਿੰਘ ਜੀ ਮੱਥਾ ਟੇਕ ਹੀ ਰਹੇ ਸਨ ਕਿ ਟਕੂਏ ਨਾਲ ਉਹਨਾਂ ਨੂੰ ਹਰਿਮੰਦਰ ਅੰਦਰ ਹੀ ਸ਼ਹੀਦ ਕਰ ਦਿੱਤਾ ਗਿਆ। ਜੱਥੇ ਨੂੰ ਮਾਰ ਮਾਰ ਫੱਟੜ ਕੀਤਾ ਗਿਆ ਪਰ ਕਿਸੇ ਨੇ ਹੱਥ ਨ ਚੁੱਕਿਆ, ਸੀ ਨਾ ਕੀਤੀ। ਜੱਥੇ ਨੇ ਇਹ ਆਖਿਆ : 'ਸ਼ਹੀਦ ਕਰ ਦਿਉ, ਹਮਲਾ ਨਹੀਂ ਕਰਨਾ, ਗੁਰੂ ਅਰਜਨ ਦਾ ਅਸਥਾਨ ਹੈ, ਗੁਰੂ ਪਾਤਸ਼ਾਹ ਵਾਲੀ ਹੀ ਸ਼ਾਂਤੀ ਦੱਸਣੀ ਹੈ, ਬੇਸ਼ਕ ਜ਼ੁਲਮਾਂ ਦੇ ਭੱਠ ਵਿਚ ਪਾ ਦਿਉ।' ਪੁਲੀਸ ਰੀਪੋਟ ਲਿਖਣ ਲਈ ਆਈ ਤਾਂ ਵੀ ਏਹੋ ਕੁਝ ਕਿਹਾ : 'ਅਸਾਂ ਵਾਰ ਨਹੀਂ ਕੀਤਾ। ਨਾ ਕਰਨਾ ਹੈ । ਗੁਰਦੁਆਰੇ ਉੱਤੇ ਪੰਥ ਦਾ ਅਧਿਕਾਰ ਹੈ, ਕਿਸੇ ਇੱਕ ਵਿਅਕਤੀ ਦਾ ਨਹੀਂ ।'

ਭਾਈ ਹਜ਼ਾਰਾ ਸਿੰਘ ਜੀ ਦਾ ਸਸਕਾਰ ਪਤਨ ਵੱਲ ਜਾਂਦੀ ਸੜਕ ਲਾਗੇ, ਦੀਨਪੁਰ ਪਿੰਡੋਂ ਬਾਹਰ ਖੂਹ ਉੱਤੇ ਕੀਤਾ ਗਿਆ। ਸਸਕਾਰ ਵੇਲੇ ਭਾਈ ਹਜ਼ਾਰਾ ਸਿੰਘ ਜੀ ਦੀ ਮਾਂ ਬੜੇ ਫ਼ਖ਼ਰ ਨਾਲ ਕਹਿ ਰਹੀ ਸੀ : 'ਅੱਜ ਮੇਰੀ ਕੁੱਖ ਸਫ਼ਲ ਹੋਈ। ਮੇਰੇ ਜਿਹਾ ਵਡਭਾਗਾ ਦੁਨੀਆਂ ਵਿਚ ਕੋਈ ਨਹੀਂ, ਜਿਸ ਦਾ ਪੁੱਤਰ ਗੁਰੂ ਲੇਖੇ ਕੁਰਬਾਨ ਹੋਇਆ ਹੋਵੇ।'

ਤਰਨਤਾਰਨ ਦਾ ਗੁਰੂਦੁਆਰਾ ਸਿੰਘਾਂ ਦੇ ਹਵਾਲੇ ਕਰ ਦਿੱਤਾ ਗਿਆ। ਅਖੰਡ ਪਾਠ ਦੇ ਭੋਗ ਵੇਲੇ ਤਕਰੀਰਾਂ ਤਾਂ ਬਹੁਤ ਹੋਈਆਂ ਪਰ ਜੋ ਤਕਰੀਰ ਸਰਦਾਰ ਲਛਮਣ ਸਿੰਘ ਧਾਰੋਵਾਲੀ ਨੇ ਕੀਤੀ ਉਹ ਅੱਜ ਦੇ ਅਖੌਤੀ ਆਗੂਆਂ ਨੂੰ ਸੁਣਨੀ ਤੇ ਪੜ੍ਹਨੀ ਚਾਹੀਦੀ ਹੈ। ਸ਼ਹੀਦੀ ਦਾ ਚਾਹਵਾਨ ਇਸ ਤੁਕ ਉੱਤੇ ਪਹਿਰਾ ਦੇਂਦਾ ਹੈ : 'ਮਰਣ ਮੁਣਸਾ ਸੂਰਿਆਂ ਹਕ ਹੈ ਜੋ ਹੋਇ ਮਰਨ ਪਰਵਾਣੋ।' ਜੇਹੜੇ ਮਨੁੱਖ ਜਿਉਂਦਿਆਂ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਹੋ ਕੇ ਕਿਸੇ ਪ੍ਰਵਾਨਤ ਮਕਸਦ ਲਈ ਮਰਦੇ ਹਨ ਉਹ ਸੂਰਮੇ ਹਨ। ਉਹਨਾਂ ਦਾ ਹੀ ਮਾਣ ਸਲਾਹਿਆ ਜਾਂਦਾ ਹੈ।

ਭਾਈ ਲਛਮਣ ਸਿੰਘ ਜੀ ਨੇ ਕਿਹਾ ਕਿ 'ਹੇ ਸ਼ਹੀਦਾਂ ਦੇ ਸਿਰਤਾਜ, ਤੁਸਾਂ ਖ਼ਾਲਸਾ ਪੰਥ ਦੇ ਗੁਰਦੁਆਰੇ ਸਾਜਨ ਵਾਸਤੇ ਪਹਿਲੀ ਸ਼ਹਾਦਤ ਦਿੱਤੀ ਸੀ। ਫਿਰ ਕਈ ਦੌਰ ਚਲੇ

ਸਨ। ਜ਼ਾਲਮ ਨੱਸੇ ਸਨ। ਇਸੇ ਦਰਬਾਰ ਵਿਚ, ਪਾਤਸ਼ਾਹ, ਤੇਰਾ ਸ਼ਬਦ ਪੜ੍ਹਣ ਆਇਆ ਸਾਂ, ਕੰਨਿਆ ਪਾਠਸ਼ਾਲਾ ਦੀਆਂ ਬੀਬੀਆਂ ਨਾਲ, ਉਸੇ ਸਮੇਂ ਇਹਨਾਂ ਰੋਕ ਪਾਈ ਸੀ। ਤਰ੍ਹਾਂ ਤਰ੍ਹਾਂ ਦੇ ਇਲਜ਼ਾਮ ਲਗਾਏ ਸਨ। ਅੱਜ ਤੇਰੇ ਦੁਲਾਰੇ ਸਰਦਾਰ ਹਜ਼ਾਰਾ ਸਿੰਘ ਸਹੀਦ ਹੋਏ ਹਨ, ਜਿਨ੍ਹਾਂ ਪਾਪਾਂ ਨੂੰ ਖ਼ੂਨ ਨਾਲ ਧੋਤਾ ਹੈ। ਸੋ ਇਸੇ ਤਰ੍ਹਾਂ ਕਿਰਪਾ ਕਰੋ ਜੋ ਮੈਂ ਨਿਕਾਰੇ ਦੀ ਸ਼ਹੀਦੀ ਤੇਰੇ ਦਰਬਾਰ ਸ੍ਰੀ ਨਨਕਾਣਾ ਸਾਹਿਬ ਦੇ ਨਮਿਤ ਲੱਗੇ। ਨਨਕਾਣੇ ਵਿਚ ਰਹਿਣੀ-ਬਹਿਣੀ ਵਾਲੇ ਸਿੰਘ ਜਾ ਨਹੀਂ ਸਕਦੇ। ਜਿਸ ਤਰ੍ਹਾਂ ਦਰਬਾਰ ਸੁਤੰਤਰ ਕੀਤਾ ਈ, ਉਸੇ ਤਰ੍ਹਾਂ ਉਹ ਦਰਬਾਰ ਆਜ਼ਾਦ ਕਰਾ ਦਿਉ। ਜਿਸ ਜਿਸ ਨੂੰ ਸੇਵਾ ਲਗਾਣੀ ਹੈ ਲਗਾਉ, ਪਾਤਸ਼ਾਹ ! ਪਰ ਮੈਂ ਨਿਮਾਣੇ ਦਾ ਉਤਸ਼ਾਹ ਜ਼ਰੂਰ ਪੂਰਾ ਕਰਨਾ।'

ਠੀਕ ਵੀਹ ਦਿਨਾਂ ਬਾਅਦ ੧੯ ਫ਼ਰਵਰੀ, ੧੯੨੧ ਈ: ਨੂੰ ਭਾਈ ਲਛਮਣ ਸਿੰਘ ਜੀ ਨਨਕਾਣੇ ਸਾਹਿਬ ਬਲਦੀ ਭੱਠੀ ਵਿਚ ਝੋਂਕ ਸ਼ਹੀਦ ਕਰ ਦਿੱਤੇ ਗਏ। ਨਨਕਾਣਾ ਸਾਹਿਬ ਆਜ਼ਾਦ ਹੋਇਆ। ਸ਼੍ਰੋਮਣੀ ਅਕਾਲੀ ਦਲ ਹੋਂਦ ਵਿਚ ਆਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਜੂਦ ਵਿਚ ਆਈ। ਭਾਈ ਹਜ਼ਾਰਾ ਸਿੰਘ ਜੀ ਤੇ ਭਾਈ ਲਛਮਣ ਸਿੰਘ ਜੀ ਸਾਨੂੰ ਦਰਸਾ ਗਏ ਕਿ ਮੌਤ ਕਿਵੇਂ ਅਪਣਾਈਦੀ ਹੈ ਤੇ ਪਵਿੱਤਰਤਾ ਕਾਇਮ ਕਿਵੇਂ ਰੱਖੀ ਦੀ ਹੈ। ਆਦਰਸ਼ਾਂ ਦਾ ਪਹਿਰਾ ਕਿਵੇਂ ਦੇਈਦਾ ਹੈ। ਇਸੇ ਲਈ ਗੁਰਦੁਆਰਿਆਂ ਦੀ ਪਵਿੱਤਰਤਾ ਕਾਇਮ ਕਰਨ ਲਈ ਜਿਨ੍ਹਾਂ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ, ਖਾਲਸਾ ਜੀ ਬੋਲੋ ਜੀ ਵਾਹਿਗੁਰੂ, ਸਾਡੀ ਨਿੱਤ ਦੀ ਅਰਦਾਸ ਦਾ ਹਿੱਸਾ ਬਣ ਗਏ।

O

# ੨੯ ਗੁਰੂ ਕਾ ਬਾਗ਼

ਪਾਕਿਸਤਾਨ ਬਣਾਉਣ ਬਾਰੇ ਕਹਿਆ ਜਾਂਦਾ ਹੈ ਕਿ ਇਸ ਦੀ ਜ਼ਮੀਨ ਸਰ ਸਯਦ ਅਹਿਮਦਖ਼ਾਨ ਨੇ ਰੱਖੀ, ਨੀਹਾਂ ਮੌਲਾਨਾ ਮੁਹੰਮਦ ਅਲੀ ਜੌਹਰ ਨੇ ਅਤੇ ਦੀਵਾਰਾਂ ਤੇ ਛੱਤਾਂ ਮੁਹੰਮਦ ਅਲੀ ਜਿਨਾਹ ਨੇ ਪਾਈਆਂ। ਬਾਕੀ ਲਿਆਕਤ ਅਲੀ ਤੇ ਦੂਜੇ ਤਾਂ ਰੰਗ ਰੋਗਨ ਹੀ ਕਰਦੇ ਰਹੇ। ਇਸ ਤਰ੍ਹਾਂ ਆਜ਼ਾਦੀ ਬਾਰੇ ਆਖਿਆ ਜਾ ਸਕਦਾ ਹੈ ਕਿ ਜ਼ਮੀਨ ਬਾਵਿਆਂ (੧੯੦੭ ਤੋਂ ੧੯੧੯) ਨੇ ਤਿਆਰ ਕੀਤੀ। ਨਕਸ਼ਾ ਜਲਿਆਂ ਵਾਲੇ ਬਾਗ਼ ਤਿਆਰ ਹੋਇਆ ਅਤੇ ਨੀਂਹ ਗੁਰੂ ਕੇ ਬਾਗ਼ ਠੀਕ ੧੫ ਅਗਸਤ, ੧੯੪੭ ਈ: ਤੋਂ ਪੰਝੀ ਵਰ੍ਹੇ ਪਹਿਲਾਂ ਅਗਸਤ ੧੯੨੨ ਈ: ਨੂੰ ਰੱਖੀ ਗਈ। ਦੀਵਾਰਾਂ ਰਾਵੀ ਦੇ ਕਿਨਾਰੇ ੧੯੩੦ ਈ: ਤੇ ਛੱਤ ਆਜ਼ਾਦ ਹਿੰਦ ਫ਼ੌਜ ਨੇ ਪਾਈ। ਬਾਕੀ ਸਭ ਤਾਂ ਕੂਚੀਆਂ ਫੜ ਰੰਗ ਰੋਗਨ ਹੀ ਕਰਦੇ ਰਹੇ।

ਪੁਰਾਣੇ ਖ਼ੁਫ਼ੀਆ ਰੀਕਾਰਡ ਗਵਾਹ ਹਨ ਕਿ ਜਦ ਕੋਈ ਆਜ਼ਾਦੀ ਦਾ ਨਾਂ ਵੀ ਨਹੀਂ ਸੀ ਲੈਂਦਾ ਉਸ ਵੇਲੇ ਬਾਬਿਆਂ ਨੇ 'ਗ਼ਦਰ ਜੀ ਗੂੰਜ' ਪਾਈ। ਮਿੱਠੀਆਂ ਲੋਰੀਆਂ ਦੇ ਦੇ ਸਵਾਏ ਹਿੰਦੁਸਤਾਨ ਨੂੰ 'ਘੜਿਆਲ' ਦੀ ਆਵਾਜ਼ ਨਾਲ ਜਗਾਇਆ। ਕਦੇ 'ਪਗੜੀ ਸੰਭਾਲ' ਕਹਿਆ ਅਤੇ ਕਦੇ 'ਹੋਸ਼ ਸੰਭਾਲ' ਲਿਖ ਕੇ ਝੰਜੂੜਿਆ। ਬਜ-ਬਜ ਘਾਟ ਤੇ ਵਰ੍ਹਦੀਆਂ ਗੋਲੀਆਂ ਦਾ ਸਾਹਮਣਾ ਖਿੜੇ ਮੱਥੇ ਹੀ ਨਹੀਂ ਸਗੋਂ ਗੁਰੂ ਗਰੰਥ ਸਾਹਿਬ ਦੀ ਅਗਵਾਈ ਵਿਚ ਕੀਤਾ। ਪੰਜਾਬ ਵਿਚ ਹਲਚਲ ਮੱਚ ਗਈ। ਗ਼ੱਦਾਰ-ਲੋਪ ਹੋ ਗਏ। ਅੰਗਰੇਜ਼ਾਂ ਵਲੋਂ ਸਖਤੀਆਂ ਦਾ ਭਾਵੇਂ ਦੌਰ ਚਲਾਇਆ ਗਿਆ ਪਰ ਲਹਿਰ ਵੱਧਦੀ ਹੀ ਗਈ। ਦੇਖਣ ਨੂੰ ਜ਼ਰੂਰ ਆਗੂ ਪਕੜੇ ਗਏ ਅਤੇ ਫਾਂਸੀ ਦੇ ਰੱਸਿਆਂ ਤੇ ਵੀ ੧੯੧੫ ਈ: ਨੂੰ ਚੜ੍ਹਾਏ ਗਏ ਪਰ ਆਜ਼ਾਦੀ ਲਈ ਜ਼ਮੀਨ ਤਿਆਰ ਹੋ ਗਈ ਸੀ ਤੇ ਤਿਆਰ ਕਰਨ ਵਾਲੇ ਕਲਗੀਧਰ ਦੇ ਸਿੰਘ ਸਨ। ਜਿਨ੍ਹਾਂ ਸੱਤਾਂ ਨੇ ਸਭ ਤੋਂ ਪਹਿਲਾਂ ਫਾਂਸੀ ਦੇ ਰੱਸਿਆਂ ਨੂੰ ਚੁੰਮਿਆ, ਉਨ੍ਹਾਂ ਵਿਚੋਂ ਛੇ ਸਿੰਘ ਸਨ ਤੇ ਉਨ੍ਹਾਂ ਦੇ ਪਵਿੱਤਰ ਨਾਮ ਸਰਦਾਰ ਕਰਤਾਰ ਸਿੰਘ ਸਰਾਭਾ, ਭਾਈ ਬਖ਼ਸ਼ੀਸ਼ ਸਿੰਘ ਗਿਲਵਾਲੀ (ਅੰਮ੍ਰਿਤਸਰ), ਸਰਦਾਰ ਜਗਤ ਸਿੰਘ ਸੁਰ ਸਿੰਘ (ਭਾਈ ਬਿਧੀ ਚੰਦ ਜੀ ਦਾ ਪਿੰਡ), ਸਰਦਾਰ ਸੁਰੈਣ ਸਿੰਘ ਨਾਂ ਦੇ ਦੋ ਸਜਨ ਜੋ ਗਿਲਵਾਲੀ (ਅੰਮ੍ਰਿਤਸਰ) ਦੇ ਸਨ ਅਤੇ

ਭਾਈ ਹਰਨਾਮ ਸਿੰਘ ਭਟੀ ਗੁਰਾਯਾ (ਗੁਰਦਾਸਪੁਰ) ਸਨ।

ਪਿਛੇ ਜਹੇ ਇੰਦਰਾ ਗਾਂਧੀ ਨੇ ਕਹਿਆ ਸੀ ਕਿ ਆਜ਼ਾਦੀ ਦੀ ਜੰਗ ਵਿਚ ਸਭ ਤੋਂ ਵੱਧ ਹਿੱਸਾ ਉਸ ਦੇ ਪ੍ਰਾਂਤ ਯੂ. ਪੀ. ਨੇ ਪਾਇਆ, ਪਰ ਅੰਕੜੇ ਕੁਝ ਹੋਰ ਬੋਲ ਰਹੇ ਹਨ। ਪੁਰਾਤਨ ਖ਼ੁਫ਼ੀਆ ਰੀਕਾਰਡ ਦੇ ਹਵਾਲੇ ਨਾਲ ਹੁਣ ਸਪੱਸ਼ਟ ਤੌਰ ਤੇ ਕਹਿਆ ਜਾ ਸਕਦਾ ਹੈ ਕਿ ਜਿਸ ਵੇਲੇ ਇੰਦਰਾ ਜੀ ਦਾ ਪ੍ਰਾਂਤ ਅਜੇ ਆਜ਼ਾਦੀ ਲਈ ਪਾਸਾ ਵੀ ਨਹੀਂ ਸੀ ਮਾਰ ਰਹਿਆ, ਉਸ ਵੇਲੇ ਸਿੱਖ ਤੇ ਪੰਜਾਬ ਅੰਗਰੇਜ਼ਾਂ ਦੇ ਪਾਸੇ ਭੰਨ ਰਹੇ ਸਨ, ਫਾਂਸੀ ਦੇ ਰੱਸੇ ਚੁੰਮ ਰਹੇ ਸਨ, ਕਾਲੇ ਪਾਣੀ ਦੀਆਂ ਸਜ਼ਾਵਾਂ ਭੁਗਤ ਰਹੇ ਸਨ। ਖ਼ੁਫ਼ੀਆ ਰੀਪੋਰਟ ਮੁਤਾਬਕ ਕੁਲ ਹਿੰਦੁਸਤਾਨ ਵਿਚ ਫਾਂਸੀ ਤੇ ਚਾੜ੍ਹੇ ਗਏ ੪੭ ਆਦਮੀ ਸਨ, ਉਨ੍ਹਾਂ ਵਿਚੋਂ ੩੮ ਸਿੱਖ ਸਨ। ਉਮਰ ਕੈਦ ਤੇ ਜਾਇਦਾਦ ਜ਼ਬਤ ੩੮ ਦੀ ਕੀਤੀ ਗਈ, ਉਨ੍ਹਾਂ ਵਿਚੋਂ ੩੧ ਸਿੱਖ ਸਨ। ਸਿਰਫ਼ ਉਮਰ ਕੈਦ ੩੦ ਪੁਰਸ਼ਾਂ ਨੂੰ ਹੋਈ, ਉਨ੍ਹਾਂ ਵਿਚੋਂ ੨੭ ਸਿੱਖ ਸਨ। ਕਾਲੇ ਪਾਣੀ ਕੁਲ ੨੯ ਸੂਰਮਿਆਂ ਨੂੰ ਭੇਜਿਆ ਗਿਆ, ਉਨ੍ਹਾਂ ਵਿਚੋਂ ੨੬ ਸਿੱਖ ਸਨ। ਸਖ਼ਤ ਸਜ਼ਾਵਾਂ ਕੁਲ ੪੭ ਨੂੰ ਹੋਈਆਂ, ਉਨ੍ਹਾਂ ਵਿਚੋਂ ੩੮ ਸਿੱਖ ਸਨ। ਇਹ ਸਿਰਫ਼ ੧੯੦੭ ਤੋਂ ੧੯੧੭ ਈ: ਤਕ ਦਾ ਵੇਰਵਾ ਹੈ।

ਸੰਸਾਰ ਦੇ ਪਹਿਲੇ ਯੁੱਧ ਦੇ ਆਰੰਭ ਹੋਣ ਨਾਲ ਸਾਰੇ ਆਗੂ ਗਾਂਧੀ ਜੀ ਸਮੇਤ ਅੰਗਰੇਜ਼ਾਂ ਦੀ ਮਦਦ ਤੇ ਲਗੇ ਰਹੇ ਅਤੇ ਫਿਰ ਜਲਿਆਂਵਾਲਾ ਬਾਗ਼ ਦਾ ਸਾਕਾ ਹੋਇਆ। ਕੁਲ ਸ਼ਹੀਦ ੯੩੬ ਹੋਏ ਪਰ ਸਿੱਖਾਂ ਦੀ ਗਿਣਤੀ ੫੭੯ ਸੀ। ਇਹ ਕਦੇ ਵੀ ਨਹੀਂ ਭੁਲਣਾ ਚਾਹੀਦਾ ਕਿ ਸਿੱਖ ਸਾਰੇ ਹਿੰਦੁਸਤਾਨ ਦੀ ਗਿਣਤੀ ਦੇ ਕੇਵਲ ਇਕ ਫ਼ੀਸਦੀ ਵੀ ਨਹੀਂ ਹਨ ਤੇ ਆਜ਼ਾਦੀ ਦੀ ਜੰਗ ਵਿਚ ਹਿੱਸਾ ੭੩ ਫ਼ੀਸਦੀ ਜਾ ਪੈਂਦਾ ਹੈ। ਸਾਨੂੰ ਲੇਖੇ ਤਾਂ ਨਹੀਂ ਆਉਂਦੇ ਤੇ ਨਾ ਹੀ ਕਰਨਾ ਚਾਹੁੰਦੇ ਹਾਂ, ਪਰ ਜਦ ਕੋਈ ਲੇਖਿਆਂ ਦੀ ਹੀ ਗੱਲ ਕਰੇ ਤਾਂ ਉਸ ਨੂੰ ਘੱਟ ਤੋਂ ਘੱਟ ਖਾਤਾ ਤਾਂ ਠੀਕ ਰੱਖਣਾ ਅਤੇ ਦੇਖਣਾ ਚਾਹੀਦਾ ਹੈ।

੧੯੨੧ ਦੀ ੨੦ ਫ਼ਰਵਰੀ ਨੂੰ ਨਨਕਾਣਾ ਸਾਹਿਬ ਦਾ ਸਾਕਾ ਹੋ ਗਿਆ। ਸਮੁੱਚਾ ਸਿੱਖ ਜਗਤ ਹੀ ਆਜ਼ਾਦੀ ਲਈ ਉਠ ਬੈਠਾ। ਸ਼ਹੀਦਾਂ ਨੇ ਆਜ਼ਾਦੀ ਲੈਣ ਦਾ ਰਾਹ ਦਰਸਾ ਦਿੱਤਾ। ਗਾਂਧੀ ਜੀ ਜਦ ਆਪੂੰ ਤਿੰਨ ਮਾਰਚ ੧੯੨੧ ਈ: ਨੂੰ ਸਾਕੇ ਵਾਲੀ ਥਾਂ ਨਨਕਾਣਾ ਸਾਹਿਬ ਪੁੱਜੇ ਤਾਂ ਉਨ੍ਹਾਂ ਕਹਿਆ ਕਿ 'ਜੱਥੇ ਵਾਲਿਆਂ ਕਮਾਲ ਕਰ ਦਿੱਤੀ ਹੈ। ਉਨ੍ਹਾਂ ਕੋਲ ਹਥਿਆਰ ਸਨ, ਪਰ ਜਿਹਾ ਕਿ ਉਹ ਪ੍ਰਣ ਕਰ ਚੁੱਕੇ ਸਨ, ਉਨ੍ਹਾਂ ਹਥਿਆਰ ਤੇ ਹੱਥ ਨ ਰਖਿਆ। ਸਭ ਭੁੰਨੇ ਗਏ, ਮਜਾਲ ਕੀ ਕਿਸੇ ਹੱਥ ਚੁਕਿਆ ਹੋਵੇ। ਅਕਾਲੀਆਂ ਨੇ ਆਪਣੇ ਜ਼ਿੰਮੇ ਸੁਧਾਰ ਦਾ ਕੰਮ ਲਿਆ ਹੋਇਆ ਹੈ, ਇਸ ਲਈ ਉਨ੍ਹਾਂ ਦੀ ਕੁਰਬਾਨੀ ਬਹੁਤ ਮਹਾਨ ਹੈ।'

ਫਿਰ ਇਕ ਵਾਰੀ ਸਾਰਾ ਪੰਜਾਬ ਹੀ ਜਾਗ ਪਿਆ। ਪੰਡਿਤ ਮਦਨ ਮੋਹਨ ਮਾਲਵੀਆ ਨੇ ਇਕ ਵਾਰੀ ਗੱਲ ਬਾਤ ਦੇ ਦੌਰਾਨ ਕਹਿਆ ਸੀ : ਸਿੱਖ ਇਤਿਹਾਸ ਵਾਲੇ ਸ਼ਹੀਦ ਸਿੱਖਾਂ ਦੇ ਨਾਮ ਲੈਣ ਵਾਲੇ ਕਿਥੇ ਚਲੇ ਗਏ ? ਬੰਦ ਬੰਦ ਕਟਾਉਣ ਤੇ ਖੋਪਰੀਆਂ

ਉਤਰਾਉਣ ਵਾਲੇ ਸਿੱਖ ਕੀ ਮੁੱਕ ਗਏ ਹਨ ? ਕੌਮ ਨੇ ਸਾਰਾ ਇਤਿਹਾਸ ਫਿਰ ਦੋਹਰਾ ਦਿੱਤਾ । ਜੰਡ ਨਾਲ ਬਝਵਾ ਸ਼ਹੀਦ ਹੋਏ, ਤੇਲ ਪਾ ਕੇ ਸਾੜੇ ਗਏ, ਗੋਲੀਆਂ ਨਾਲ ਭੁੰਨੇ ਗਏ ਪਰ ਸੀ ਕਿਸੇ ਨਾ ਕੀਤੀ । 'ਗੁਰੂ ਕੇ ਬਾਗ਼' ਨੇ ਤਾਂ ਸਮੁੱਚੇ ਹਿੰਦੁਸਤਾਨ ਵਿਚ ਕੁਰਬਾਨੀਆਂ ਦਾ ਚਾਅ ਭਰ ਦਿੱਤਾ । ੨੧ ਅਗਸਤ ੧੯੨੨ ਈ: ਨੂੰ ਸਿੰਘਾਂ ਤੇ ਅਤਿਆਚਾਰ ਸ਼ੁਰੂ ਹੋਏ ਅਤੇ ੧੭ ਦਸੰਬਰ ਤਕ ਹੁੰਦੇ ਰਹੇ । ਬੀਟੀ ਦੀਆਂ ਡਾਂਗਾਂ ਵਰ੍ਹਦੀਆਂ, ਸਿੱਖ ਹੱਸ-ਹੱਸ ਝਲਦੇ । ਕਈ ਪ੍ਰਿਥੀਪਾਲ ਸਿੰਘ ਵਰਗਿਆਂ ਨੇ ਡਾਂਗਾਂ ਦੇ ੬੮, ੬੮ ਵਾਰ ਝਲੇ । ਸਰਦਾਰ ਪ੍ਰਿਥੀਪਾਲ ਸਿੰਘ ਸ਼ਹੀਦ ਤਾਂ ਹੋਏ ਪਰ ਆਜ਼ਾਦੀ ਦੇ ਮਹੱਲ ਦੀ ਨੀਂਹ ਡੂੰਘੀ ਕਰ ਗਏ । ਜਦ ਜੱਥਾਂ ਸ੍ਰੀ ਅਕਾਲ ਤੱਖ਼ਤ ਤੋਂ ਪ੍ਰਣ ਕਰ ਕੇ ਕਿ ਸ਼ਾਂਤ ਮਈ ਰਹਿਣਾ ਹੈ, ਗੁਰੂ ਕੇ ਬਾਗ਼ ਵੱਲ ਸ਼ਬਦ ਪੜ੍ਹਦੇ ਜਾਂਦੇ ਸੀ ਤਾਂ ਪੁਲੀ ਤੇ ਉਨ੍ਹਾਂ ਨੂੰ ਰੋਕ ਲਿਆ ਜਾਂਦਾ ਸੀ ਅਤੇ ਪੈਰਾਂ ਤੇ ਗੋਡਿਆਂ ਉਪਰ ਡਾਂਗਾਂ ਮਾਰ ਕੇ ਉਨ੍ਹਾਂ ਨੂੰ ਗਿਰਾ ਲਿਆ ਜਾਂਦਾ ਸੀ । ਸਿੰਘ ਡਿੱਗੇ ਹੋਏ ਵੀ ਸਤਿਨਾਮ, ਵਾਹਿਗੁਰੂ ਉਚਾਰਨ ਕਰੀ ਜਾਂਦੇ ਸਨ । ਡਿਗਿਆਂ ਹੋਇਆਂ ਤੇ ਹੀ ਡਾਂਗਾਂ ਦੀ ਬਾਰਸ਼ ਕਰ ਦਿੱਤੀ ਜਾਂਦੀ ਸੀ ਜਿਵੇਂ ਮੁੰਜ ਕੁਟੀ ਦੀ ਹੈ । ਉਤਨੀ ਦੇਰ ਤਕ ਡਾਂਗਾਂ ਵਰ੍ਹਦੀਆਂ ਹੀ ਰਹਿੰਦੀਆਂ ਸਨ ਜਦ ਤਕ ਜੱਥੇ ਦੇ ਸਿੰਘ ਬੇਹੋਸ਼ ਨਹੀਂ ਸਨ ਹੋ ਜਾਂਦੇ । ਜ਼ਰਾ ਕੁ ਹੋਸ਼ ਆਉਣ ਤੇ ਜੱਥਾ ਅੱਗੇ ਵੱਧਣ ਦਾ ਜਤਨ ਕਰਦਾ ਸੀ ਤਾਂ ਫਿਰ ਨਵੇਂ ਸਿਰਿਓਂ ਪੁਲਿਸ ਹੱਲਾ ਬੋਲ ਕੇ ਟੁੱਟ ਪੈਂਦੀ ਸੀ । ਜਦ ਅਕਾਲੀ ਬਿਲਕੁਲ ਹੀ ਨਿਢਾਲ ਹੋ ਜਾਂਦੇ ਸਨ ਤਾਂ ਉਨ੍ਹਾਂ ਨੂੰ ਐਂਬੂਲੈਂਸ ਕਾਰਾਂ ਵਿਚ ਲੱਦ ਕੇ ਲਾਂਭੇ ਜਾਂ ਹਸਪਤਾਲ ਲੈ ਜਾਇਆ ਜਾਂਦਾ ਸੀ । ਹਿੰਦੁਸਤਾਨ ਦੇ ਆਗੂਆਂ ਨੇ ਜਦ ਇਹ ਅੱਖੀਂ ਡਿੱਠਾ ਤਾਂ ਉਹ ਤ੍ਰਾਹ-ਤ੍ਰਾਹ ਕਰ ਉਠੇ ਸਨ ਪਰ ਸਿੰਘ ਹੁਕਮ ਦੇ ਬੱਧੇ ਸ਼ਾਂਤ ਚਿਤ ਤੇ ਸ਼ਾਂਤਮਈ ਸਨ । ਇਕ ਵਾਰੀ ਇਕ ਬਲੋਚ ਨੇ ਡਾਂਗਾਂ ਮਾਰਦੇ ਇਕ ਸਿੰਘ ਨੂੰ ਜਦ ਨਾਲ ਗਾਲੀ ਗਲੋਚ ਕਰਦੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਬਾਰੇ ਕੁਬੋਲ ਬੋਲ ਕੇ ਕਹਿਆ, 'ਬੁਲਾ ਆਪਣੇ ਗੋਬਿੰਦੇ ਨੂੰ' ਤਾਂ ਬਲੋਂ ਉੱਚੀ ਆਵਾਜ਼ ਨਾਲ ਸਿੰਘ ਨੇ ਕਹਿਆ ਕਿ ਦਸ ਤਾਂ ਦਿਆਂ ਮੇਰਾ ਗੁਰੂ ਗੋਬਿੰਦ ਸਿੰਘ ਕਿਥੇ ਹੈ ਪਰ ਜੱਥੇਦਾਰ ਦਾ ਹੁਕਮ ਹੈ ਹੱਥ ਨਹੀਂ ਉਠਾਉਣਾ । ਸੀ. ਐਫ. ਐਂਡਰੀਯੂਜ਼ ਨੇ ਜਦ ਖਿੜੇ ਮੱਥੇ ਸਿੰਘਾਂ ਨੂੰ ਡਾਂਗਾਂ ਖਾਂਦੇ ਦੇਖਿਆ ਤਾਂ ਉਸ ਸਿੰਘਾਂ ਨੂੰ ਸ਼ਰਧਾਂਜਲੀ ਦੇਂਦੇ ਹੋਏ ਕਹਿਆ ਕਿ ਇਕ ਨਹੀਂ ਉਹ ਆਪਣੇ ਸਾਹਮਣੇ ਅਨੇਕਾਂ ਹੀ ਈਸਾ ਸੂਲੀ ਤੇ ਚੜ੍ਹਦੇ ਦੇਖ ਰਹਿਆ ਸੀ । ਸ੍ਰੀ ਐਂਡਰੀਯੂਜ਼ ਨੇ ਆਪਣੇ ਲਿਖਤੀ ਬਿਆਨ ਵਿਚ ਕਹਿਆ :

ਇਸ ਬਿਆਨ ਰਾਹੀਂ ਮੈਂ ਸਿਰਫ਼ ਇਹ ਹੀ ਦੱਸਣ ਦੀ ਕੋਸ਼ਿਸ਼ ਕਰਾਂਗਾ ਜੋ ਮੈਂ ਅੰਮ੍ਰਿਤਸਰ ਪੁਜ ਕੇ ੧੨ ਸਤੰਬਰ, ੧੯੨੨ ਈ: ਨੂੰ ਅੱਖੀਂ ਦੇਖਿਆ।

"ਇਕ ਵਜੇ ਦੁਪਹਿਰੇ ਮੈਂ ਗੁਰੂ ਕੇ ਬਾਗ਼ ਚਲ ਪਿਆ । ਰਾਹ ਵਿਚ ਥਾਂ ਥਾਂ ਪਿੰਡਾਂ ਦੇ ਮਰਦ ਤੇ ਔਰਤਾਂ ਖੜੀਆਂ ਸਨ, ਜਿਨ੍ਹਾਂ ਛਬੀਲ ਲਾਈ ਹੋਈ ਸੀ ਕਿ ਆਉਂਦੇ ਜੱਥੇ ਦੀ ਰਤਾ ਕੁ ਸੇਵਾ ਕਰ ਸਕਣ । ਸਭ ਤੋਂ ਵੱਧ ਮੈਂ ਔਰਤਾਂ ਦੀ ਭਰਪੂਰ ਸ਼ਰਧਾ ਵੇਖੀ । ਉਨ੍ਹਾਂ ਦੇ ਮੁਖੜਿਆਂ ਤੋਂ ਅੱਗੇ ਵੱਧਦੇ ਜੱਥੇ ਲਈ, ਜੋ ਧਰਮ ਹੇਤ ਬਦਲੇ ਦੀ ਭਾਵਨਾ

ਰਹਿਤ ਕੁਰਬਾਨ ਹੋਣ ਜਾ ਰਹੇ ਸਨ, ਮਮਤਾ ਟਪਕਦੀ ਸੀ।

"ਕਈ ਔਖਾਂ ਝਲ ਕੇ ਤੇ ਬੜੀ ਮੁਸ਼ਕਲ ਨਾਲ ਆਖ਼ਰ ਅਸੀਂ ਗੁਰੂ ਕਾ ਬਾਗ ਪੁੱਜੇ। ਜਿਸ ਤੇ ਸਾਡੀ ਸਭ ਤੋਂ ਪਹਿਲੀ ਨਜ਼ਰ ਪਈ ਉਹ ਅੱਠ ਮੋਟਰ ਲਾਰੀਆਂ ਸਨ, ਜਿਨ੍ਹਾਂ ਨੂੰ ਆਮ ਤੌਰ ਤੇ ਸਵਾਰੀਆਂ ਢੋਣ ਲਈ ਵਰਤਿਆ ਜਾਂਦਾ ਸੀ। ਹੁਣ ਉਨ੍ਹਾਂ ਨੂੰ ਐਂਬੂਲੈਂਸ ਵੈਗਨਾਂ ਦੇ ਤੌਰ ਤੇ ਵਰਤਿਆ ਜਾ ਰਹਿਆ ਸੀ।

"ਜਿਸ ਵੇਲੇ ਮੈਂ ਗੁਰੂ ਕੇ ਬਾਗ ਦੇ ਗੁਰਦੁਆਰਾ ਪੁੱਜਾ ਤਾਂ ਸਭ ਤੋਂ ਵੱਧ ਹੈਰਾਨੀ ਮੈਨੂੰ ਸੰਗਤਾਂ ਵਿਚ ਸ਼ਾਂਤੀ ਦੇਖ ਕੇ ਹੋਈ। ਇਤਨੇ ਭਾਰੀ ਇਕੱਠ ਵਿਚ ਘਬਰਾਹਟ ਵਾਲੀ ਰਤਾ ਵੀ ਗੱਲ ਨਹੀਂ ਸੀ। ਦਰਸ਼ਨੀ ਡਿਉੜੀ ਦੇ ਨਾਲ ਹੀ (ਸਾਹਿਬ ਗੁਰੂ ਗਰੰਥ ਸਾਹਿਬ) ਦਾ ਪਾਠ ਹੋ ਰਹਿਆ ਸੀ ਤੇ ਬਹੁਤ ਵੱਡੀ ਸੰਗਤ ਧਿਆਨ ਨਾਲ ਸੁਣ ਰਹੀ ਸੀ। ਲਾਗੇ ਹੀ ਕੁਝ ਸੇਵਾਦਾਰ ਆਏ ਹੋਏ ਯਾਤਰੂਆਂ ਲਈ ਚੱਕੀ ਵਿਚ ਆਟਾ ਪੀਹ ਕੇ ਰਾਤ ਦ ਲੰਗਰ ਦੀਆਂ ਤਿਆਰੀਆਂ ਕਰ ਰਹੇ ਸਨ। ਉਥੇ ਇਸ ਗੱਲ ਦਾ ਰਤਾ ਭਰ ਵੀ ਚਿੰਨ੍ਹ ਨਹੀਂ ਸੀ ਕਿ ਹੁਣੇ ਡਾਂਗਾਂ ਪੈ ਕੇ ਹੱਟੀਆਂ ਹਨ ਜਾਂ ਪੈ ਰਹੀਆਂ ਹਨ ਜਾਂ ਡਾਂਗਾਂ ਦੀ ਮਾਰ ਝਲ ਕੇ ਸਿੰਘ ਆਏ ਹਨ। ਜਦ ਮੈਂ ਇਕ ਕੋਲੋਂ ਪੁੱਛਿਆ ਤਾਂ ਉਸ ਦਸਿਆ ਕਿ ਡਾਂਗਾਂ ਵਰ੍ਹ ਰਹੀਆਂ ਹਨ।

"ਇਹ ਸੁਣਦੇ ਸਾਰ ਮੈਂ ਅੱਗੇ ਵਧਿਆ। ਉਥੇ ਕਈ ਸੈਂਕੜੇ ਇਕ ਖ਼ਾਲੀ ਥਾਂ ਜ਼ਮੀਨ ਤੇ ਬੈਠੇ ਸਨ ਤੇ ਭਰੀਆਂ ਅੱਖਾਂ ਨਾਲ ਦੇਖ ਰਹੇ ਸਨ ਕਿ ਉਨ੍ਹਾਂ ਸਾਹਮਣੇ ਕੀ ਹੋ ਰਹਿਆ ਹੈ। ਉਨ੍ਹਾਂ ਦੇ ਚਿਹਰਿਆਂ ਵੱਲ ਮੈਂ ਗਹੁ ਨਾਲ ਦੇਖ ਕੇ ਇਕ ਮਕਾਨ ਦੀ ਨੁੱਕਰ ਵਿਚ ਉਸ ਥਾਂ ਤੇ ਹੋ ਗਿਆ ਜਿਥੋਂ ਸਾਰੀ ਮਾਰ ਕੁਟਾਈ ਦੇਖੀ ਜਾ ਸਕਦੀ ਸੀ। ਦੇਖਣ ਵਾਲੀਆਂ ਸੰਗਤਾਂ ਵਿਚੋਂ ਕੋਈ ਵੀ ਚੀਖ਼-ਚਿਹਾੜਾ ਨਹੀਂ ਸੀ ਪਾ ਰਹਿਆ। ਸਿਰਫ਼ ਉਨ੍ਹਾਂ ਦੇ ਬੁੱਲ ਫਰਕ-ਫਰਕ ਕੇ ਜਾਪ ਤੇ ਅਰਦਾਸ ਕਰ ਰਹੇ ਸਨ। ਇਹ ਸਾਫ਼ ਪਿਆ ਦਿਸਦਾ ਸੀ ਕਿ ਉਹਨਾਂ ਨੂੰ ਹਦਾਇਤ ਦਿੱਤੀ ਗਈ ਹੈ ਕਿ ਵਾਹਿਗੁਰੂ ਵਾਹਿਗੁਰੂ ਹੀ ਕਰਨ ਤੇ ਵਾਹਿਗੁਰੂ ਅੱਗੇ ਅਰਦਾਸ ਕਰਨ ਕਿ ਉਹ ਫ਼ਤਿਹ ਬਖ਼ਸ਼ੇ। ਮੈਂ ਸਿਰਫ਼ ਇਤਨਾ ਹੀ ਕਹਿ ਸਕਦਾ ਹਾਂ ਕਿ ਉਨ੍ਹਾਂ ਦਾ ਸ਼ਾਂਤ ਚਿਤ ਰਹਿਣਾ, ਅਰਦਾਸ ਕਰਨਾ ਤੇ ਮੂੰਹੋਂ ਸੀ ਨਾ ਉਚਾਰਨਾ, ਮੈਨੂੰ ਈਸਾ ਦੀ ਸੂਲੀ ਯਾਦ ਕਰਾ ਰਹਿਆ ਸੀ। ਜੋ ਉਨ੍ਹਾਂ ਤੇ ਬੀਤ ਰਹੀ ਸੀ, ਸੱਚੀਂ ਮੁਚੀਂ ਲਗ ਪਗ ਹਜ਼ਰਤ ਈਸਾ ਦੀ ਸੂਲੀ ਤੇ ਚੜ੍ਹਾਈ ਸੀ।

"ਹੁਣ ਤਕ ਮੈਂ ਜਫ਼ਰ ਜਾਲਦੇ ਸਿੰਘਾਂ ਨੂੰ ਅੱਖੀਂ ਨਹੀਂ ਸੀ ਦੇਖਿਆ, ਸਿਰਫ ਦਰਸ਼ਕਾਂ ਦੇ ਚਿਹਰਿਆਂ ਤੋਂ ਅਨੁਮਾਨ ਲਗਾਇਆ ਸੀ। ਜਦ ਮੈਂ ਵੱਧਦੀ ਦੀਵਾਰ ਟੱਪ ਕੇ ਅੱਗੇ ਵਧਿਆ ਤੇ ਆਖ਼ਰ ਭਲਾਈ-ਬੁਰਾਈ ਦੀ ਟੱਕਰ ਨੂੰ ਸਾਹਮਣੇ ਹੋ ਦੇਖਿਆ ਤਾਂ ਮੈਨੂੰ ਦਰਸ਼ਕਾਂ ਦੀਆਂ ਅਰਦਾਸਾਂ ਤੇ ਮੁੱਖਾਂ ਤੇ ਤਣਾਉ ਦੀ ਸਮਝ ਆਈ। ਇਹ ਐਸਾ ਦ੍ਰਿਸ਼ ਸੀ ਜਿਸ ਨੂੰ ਕੋਈ ਅੰਗਰੇਜ਼, ਹੋਇਆ ਮੰਨ ਹੀ ਨਹੀਂ ਸਕਦਾ ਤੇ ਪ੍ਰਮਾਤਮਾ ਫਿਰ ਮੈਨੂੰ ਕਦੇ ਨਾ ਦਿਖਾਏ। ਉਥੇ ਚਾਰ ਕਾਲੀ ਪਗੜੀ ਬੰਨ੍ਹੇ ਹੋਏ ਅਕਾਲੀ ਸਿੱਖ, ਦਰਜਨ ਕੁ ਸਿਪਾਹੀਆਂ ਜਿਨ੍ਹਾਂ ਵਿਚ ਦੋ ਅੰਗਰੇਜ਼ ਅਫ਼ਸਰ ਵੀ ਸਨ, ਸਾਹਮਣੇ ਖਲੋਤੇ ਸਨ। ਉਹ

ਸ਼ਬਦ ਹੀ ਪੜ੍ਹਦੇ ਪੋਲੀਸ ਦੀ ਕਤਾਰ ਤਕ ਪੁੱਜੇ ਅਤੇ ਇਕ ਗਜ਼ ਦੇ ਫ਼ਾਸਲੇ ਤੇ ਆ ਕੇ ਖੜ੍ਹੇ ਹੋ ਗਏ। ਉਥੇ ਉਹ ਸ਼ਾਂਤ ਚਿੱਤ ਅਟੱਲ ਖਲੋ ਗਏ। ਉਨ੍ਹਾਂ ਦੇ ਦੋਵੇਂ ਹੱਥ ਜੁੜੇ ਹੋਏ ਸਨ ਤੇ ਇਹ ਪ੍ਰਗਟ ਸੀ ਕਿ ਉਹ ਅਰਦਾਸ ਕਰ ਰਹੇ ਹਨ। ਫਿਰ ਬਗ਼ੈਰ ਕੋਈ ਜੱਥੇ ਵੱਲੋਂ ਭੜਕਾਹਟ ਦੇ, ਇਕ ਅੰਗਰੇਜ਼ ਅਫ਼ਸਰ ਨੇ ਹੱਥ ਵਿਚ ਫੜੇ ਡੰਡੇ ਨਾਲ ਅਰਦਾਸ ਕਰਦੇ ਇਕ ਸਿੰਘ ਦੀ ਹਸਲੀ (ਕਾਲਰ ਬੋਨ) ਤੇ ਜ਼ੋਰ ਦਾ ਮਾਰਿਆ। ਇਹ ਸਭ ਤੋਂ ਕੋਹਝਾ ਤੇ ਬੁਜ਼ਦਲਾਨਾ ਵਾਰ ਸੀ ਜੋ ਮੈਂ ਹੁੰਦੇ ਦੇਖਿਆ। ਮੈਂ ਬੜੀ ਮੁਸ਼ਕਲ ਨਾਲ ਆਪਣੇ ਆਪ ਨੂੰ ਕਾਬੂ ਵਿਚ ਰੱਖ ਸਕਿਆ। ਆਉਣ ਤੋਂ ਪਹਿਲਾਂ ਹੀ ਮੈਂ ਇਹ ਪੱਕਾ ਮਨ ਬਣਾ ਲਿਆ ਸੀ ਕਿ ਕੁਝ ਵੀ ਹੋਵੇ ਮੈਂ ਬਚ ਤੇ ਕਰਮ ਨਾਲ ਦਖ਼ਲ ਨਹੀਂ ਦਿਆਂਗਾ ਤੇ ਸ਼ਾਂਤ ਰਹਾਂਗਾ ਤੇ ਉਸ ਪ੍ਰਣ ਤੇ ਮੈਂ ਵੀ ਕਾਇਮ ਰਵ੍ਹਾਂਗਾ ਜੋ ਜੱਥੇ ਦੇ ਬਾਕੀ ਮੈਂਬਰ ਕਰ ਕੇ ਆਉਂਦੇ ਹਨ। ਸੋ ਮੇਰੀ ਸੂਝ ਸ਼ਾਂਤੀ ਅਵਸ਼ਕ ਸੀ ਪਰ ਜਿਨ੍ਹਾਂ ਇਹ ਸਾਕਾ ਨਹੀਂ ਦੇਖਿਆ ਉਨ੍ਹਾਂ ਲਈ ਸਮਝਣਾ ਮੁਸ਼ਕਲ ਹੈ ਕਿ ਸ਼ਾਂਤ ਚੁਪ ਰਹਿਣਾ ਕਿਤਨਾ ਕਠਿਨ ਸੀ। ਜਿਹੜੀ ਹੁੱਝ ਪੈਂਦੀ ਮੈਂ ਡਿੱਠੀ ਸੀ, ਉਹ ਅਕਾਲੀ ਸਿੱਖ ਨੂੰ ਭੁੰਜੇ ਸੁੱਟਣ ਲਈ ਕਾਫ਼ੀ ਸੀ। ਉਹ ਥੱਲੇ ਡਿੱਗ ਪਿਆ ਤੇ ਹੌਲੇ ਹੌਲੇ ਫਿਰ ਉਠਿਆ ਤੇ ਉਸੇ ਤਰ੍ਹਾਂ ਦੀ ਫਿਰ ਜ਼ਰਬ ਸਿੰਘ ਤੇ ਕੀਤੀ ਗਈ। ਚਾਰਾਂ ਵਿਚੋਂ ਜੋ ਇਕ ਵੱਧਿਆ ਹੋਇਆ ਸੀ ਉਸ ਨੂੰ ਹੇਠਾਂ ਡਿਗਾ ਕੇ ਉਸ ਤੇ ਬਾਰ ਬਾਰ ਕਦੇ ਅੰਗਰੇਜ਼ ਵੱਲੋਂ ਤੇ ਕਦੇ ਉਸ ਦੀ ਕਮਾਨ ਦੇ ਹੋਰ ਸਿਪਾਹੀਆਂ ਵਲੋਂ ਤਾਬੜ ਤੋੜ ਵਾਰ ਕੀਤੇ ਗਏ। ਦੂਜੇ ਤਿੰਨਾਂ ਨੂੰ ਭਰਪੂਰ ਵਾਰ ਕਰ ਕੇ ਛੇਤੀ ਹੀ ਡੇਗ ਲਿਆ ਗਿਆ। ਇਸ ਤੇ ਹੋਰਨਾਂ ਮੌਕਿਆਂ ਤੇ ਪੋਲੀਸ ਦਾ ਅਤਿਆਚਾਰ ਵਹਿਸ਼ੀਆਂ ਤੋਂ ਵੱਧ ਸੀ। ਮੈਂ ਆਪੂੰ ਅੱਖੀਂ ਡਿੱਠਾ ਕਿ ਇਕ ਅੱਗੇ ਚੁੱਪ ਖਲੋਤੇ ਸਿੱਖ ਦੇ ਪੇਟ ਤੇ ਕਸ ਕੇ ਪੋਲੀਸ ਨੇ ਲੱਤ ਮਾਰੀ। ਇਹ ਇਤਨੀ ਘਿਰਣਾਜਨਕ, ਨੀਚ ਜ਼ਰਬ ਸੀ ਕਿ ਮੈਂ ਵੀ ਚੀਖ਼ਣ ਬਗ਼ੈਰ ਰਹਿ ਨਾ ਸਕਿਆ ਅਤੇ ਅੱਗੇ ਦੌੜ ਪਿਆ ਪਰ ਪਿੱਛੋਂ ਇਸ ਤੋਂ ਵੀ ਕੋਈ ਵੱਧ ਜ਼ਰਬ ਮੈਂ ਉਸ ਵੇਲੇ ਦੇਖੀ ਜਦ ਜ਼ਮੀਨ ਤੇ ਢੱਠੇ ਨਿਸਲ ਪਏ ਅਕਾਲੀ ਸਿੱਖ ਦੇ ਪੇਟ ਤੇ ਇਕ ਸਿਪਾਹੀ ਨੇ ਆਪਣੇ ਬੂਟਾਂ ਸਮੇਤ ਭਾਰੀ ਪੈਰਾਂ ਨਾਲ ਮੋਢੇ ਤੇ ਗਲੇ ਵਿਚਕਾਰ ਆਪਣਾ ਪੂਰਾ ਵਜ਼ਨ ਪਾ ਕੇ ਸੱਟ ਮਾਰੀ। ਤੀਜੀ, ਪਹਿਲੀਆਂ ਵਰਗੀ ਹੀ ਨੀਚ ਤੇ ਕੋਝੀ ਉਸ ਅਕਾਲੀ ਸਿੱਖ ਨੂੰ ਮਾਰੀ ਜਦ ਉਹ ਡਿੱਗੇ ਸਿੰਘ ਨੂੰ ਢਾਰਸ ਦੇਣ ਲਈ ਝੁਕਿਆ ਸੀ। ਇਸ ਜ਼ਰਬ ਨਾਲ ਉਹ ਸਿੰਘ ਉਸ ਨਿਢਾਲ ਬੇਹੋਸ਼ ਪਏ ਸਿੰਘ ਤੇ ਡਿੱਗ ਪਿਆ ਜਿਸ ਨੂੰ ਉਠਾਉਣ ਲਈ ਐਂਬੂਲੈਂਸ ਵੈਗਨਾਂ ਤੋਂ ਦੋ ਵਰਕਰ ਵੀ ਆ ਚੁੱਕੇ ਸਨ। ਇਸ ਨੀਚ ਕਰਮ ਨੂੰ ਰੋਕਣ ਲਈ ਮੈਂ ਅੰਗਰੇਜ਼ ਅਫ਼ਸਰਾਂ ਨੂੰ ਕਹਿਆ ਪਰ ਇਕ ਨ ਸੁਣੀ ਗਈ।

''ਇਹ ਵਹਿਸ਼ੀਪੁਣਾ ਤੇ ਗ਼ੈਰ ਇਨਸਾਨੀ ਕਰਤੂਤ ਦਾ ਬਿਆਨ ਕਰਨਾ ਹੋਰ ਵੀ ਮੁਸ਼ਕਲ ਹੋ ਜਾਂਦਾ ਹੈ ਜਦ ਇਸ ਗੱਲ ਦਾ ਹਰ ਇਕ ਨੂੰ ਗਿਆਨ ਹੈ ਕਿ ਜਿਨ੍ਹਾਂ ਨੂੰ ਕੁੱਟਿਆ ਜਾ ਰਹਿਆ ਹੈ ਉਹ ਵਾਹਿਗੁਰੂ ਦਾ ਜਾਪ ਕਰਦੇ ਆ ਰਹੇ ਸਨ ਤੇ ਉਹਨਾਂ ਪ੍ਰਣ ਕੀਤਾ ਹੋਇਆ ਸੀ ਕਿ ਬਚ, ਕਰਮ ਨਾਲ ਸ਼ਾਂਤ ਰਹਿਣਗੇ ਤੇ ਹੱਥ ਨਹੀਂ ਉਠਾਉਣਗੇ।

ਜਿਨ੍ਹਾਂ ਅਕਾਲੀ ਸਿੱਖਾਂ ਨੇ ਪਹਿਲਾਂ ਹਰਿਮੰਦਰ ਸਾਹਿਬ ਤੇ ਫਿਰ ਗੁਰੂ ਕਾ ਬਾਗ਼ ਸ਼ਾਂਤ ਰਹਿਣ ਦਾ ਪ੍ਰਣ ਕੀਤਾ. ਉਹ ਬਹੁਤ ਕਰ ਕੇ ਫ਼ੌਜੀ ਸਨ। ਉਹ ਫ਼ਲੈਂਡਰਜ਼, ਫ਼ਰਾਂਸ ਤੇ ਮੈਸੋਪੋਟੀਮਿਸੀਆਂ ਤੇ ਈਸਟ ਅਫ਼ਰੀਕਾ ਦੇ ਮਹਾਜ਼ਾਂ ਤੇ ਜੂਝ ਚੁਕੇ ਸਨ। ਉਹ ਹੁਣ ਉਨ੍ਹਾਂ ਅੰਗਰੇਜ਼ਾਂ ਹੱਥੋਂ ਹੀ ਮਾਰੇ ਜਾ ਰਹੇ ਸਨ ਜਿਨ੍ਹਾਂ ਨਾਲ ਰਲ ਕੇ ਉਹ ਕਦੇ ਲੜੇ ਸਨ। ਉਹ ਦੁਖੜੇ ਝਲ ਕੇ ਪ੍ਰਣ ਨਿਭਾ ਰਹੇ ਸਨ, ਭਾਵੇਂ ਹਰ ਪਈ ਸੱਟ ਹੱਤਕ ਭਰੀ ਤੇ ਨਿਰਾਦਰ ਵਾਲੀ ਸੀ ਪਰ ਜਿਵੇਂ ਉਹ ਖਿੜੇ ਮੱਥੇ ਭਾਣਾ ਮੰਨ ਰਹੇ ਸਨ, ਹਰ ਪਈ ਸੱਟ ਫ਼ਤਿਹ ਹੋ ਨਿਬੜ ਰਹੀ ਸੀ।"

੧੩ ਸਤੰਬਰ, ੧੯੨੨ ਈ: ਨੂੰ ਸਬਰ ਨੇ ਜਬਰ ਤੇ ਜਿੱਤ ਪਾ ਲਈ। ਜਬਰ ਹਾਰ ਗਿਆ ਤੇ ਡਾਂਗਾਂ ਦੀ ਮਾਰ ਕੁਟਾਈ ਬੰਦ ਹੋ ਗਈ। ਇਕ ਵਾਰੀ ਸਭ ਤੇ ਪ੍ਰਗਟ ਹੋ ਗਿਆ ਕਿ ਸਿੱਖ ਉਹ ਹੀ ਹਨ। ਗਾਂਧੀ ਜੀ ਨੇ ਤਾਰ ਵੀ ਦਿੱਤੀ ਕਿ ਜੰਗੇ-ਆਜ਼ਾਦੀ ਦੀ ਪਹਿਲੀ ਸ਼ਾਂਤ-ਮਈ ਲੜਾਈ ਜਿੱਤੀ ਗਈ, ਵਧਾਈਆਂ। (The first battle of Non-violence won, Congratulations) ਡਾਂਗਾਂ ਬਾਅਦ ਗੋਲੀਆਂ ਦੀ ਵਾਰੀ ਆਈ। ਸਿੰਘਾਂ ਜੈਤੋ ਵਿਚ ਹਿੱਕ ਡਾਹ ਦਿੱਤੀ। ਗੋਲੀ ਚਲਦੀ ਰਹੀ ਪਰ ਸਿੰਘ ਅੱਗੇ ਵਧਦੇ ਗਏ। ਪੰਦਰਾਂ ਮਿੰਟਾਂ ਵਿਚ ੬੭ ਸ਼ਹੀਦ ਹੋ ਗਏ। ਜੇ ਗੁਰੂ ਕੇ ਬਾਗ਼ ਸੀ. ਐਫ. ਐਂਡਰੀਯੂਜ਼ ਕੰਬ ਉਠੇ ਤਾਂ ਜੈਤੋ ਦਾ ਸਾਕਾ ਸੁਣ ਕੇ ਜਵਾਹਰ ਲਾਲ ਨਹਿਰੂ ਜੀ ਤ੍ਰਭਕ ਪਏ। ਪੁੱਜ ਕੇ ਗ੍ਰਿਫ਼ਤਾਰੀ ਦਿੱਤੀ।

ਫਿਰ ੧੯੪੭ ਈ: ਨੂੰ ਵੀ ਇਹ ਸਿੰਘ ਹੀ ਸਨ ਜਿਨ੍ਹਾਂ ਸਦਕਾ ਅੱਧਾ ਪੰਜਾਬ ਤੇ ਅੱਧਾ ਬੰਗਾਲ ਬਚਿਆ। ਮੌਲਾਨਾ ਆਜ਼ਾਦ ਨੇ ਆਪਣੀ ਪੁਸਤਕ ਇੰਡੀਆ ਵਿਨਜ਼ ਫ਼ਰੀਡਮ ਵਿਚ ਸਪੱਸ਼ਟ ਕਰ ਦਿੱਤਾ ਹੈ ਕਿ ਕਾਂਗਰਸ ਤਾਂ ਜ਼ੋਨਾਂ ਬਣਾਉਣੀਆਂ ਮੰਨ ਕੇ ਸਾਰਾ ਪੰਜਾਬ ਤੇ ਸਾਰਾ ਬੰਗਾਲ ਆਸਾਮ ਸਮੇਤ ਮੁਸਲਮ ਲੀਗ ਨੂੰ ਹਵਾਲੇ ਕਰਨ ਤੇ ਤਿਆਰ ਹੋ ਗਈ ਸੀ। ੨ ਮਾਰਚ, ੧੯੪੭ ਈ: ਨੂੰ ਮਾਸਟਰ ਤਾਰਾ ਸਿੰਘ ਨੇ ਨਾਅਰਾ ਲਗਾ ਕੇ ਅੱਧਾ ਪੰਜਾਬ ਤੇ ਸਾਰਾ ਕਸ਼ਮੀਰ ਬਚਾ ਲਿਆ। ਜੇ ਜਿਨਾਹ ਨੇ ਹਿੰਦੁਸਤਾਨ ਵੰਡਿਆ ਤਾਂ ਪਾਕਿਸਤਾਨ ਦੀ ਤਕਸੀਮ ਸਿੱਖਾਂ ਨੇ ਹੀ ਕਰਾਈ। ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਸਰਦਾਰ ਬਲਦੇਵ ਸਿੰਘ ਨੇ ਅਕਾਲ ਚਲਾਣੇ ਤੋਂ ਕੁਝ ਚਿਰ ਪਹਿਲਾਂ ਸ਼ਿਮਲਾ ਕਲਬ ਵਿਚ ਲੈਕਚਰ ਕਰਦੇ ਦਸਿਆ ਸੀ ਕਿ ਅੰਗਰੇਜ਼ ਤੇ ਜਿਨਾਹ ਸਿੱਖਾਂ ਨੂੰ ਪੂਰਨ ਇਖ਼ਤਿਆਰਾਂ ਵਾਲੀ ਸਟੇਟ ਦੇਣ ਲਈ ਤਿਆਰ ਸਨ, ਉਹ ਹੀ ਸਨ ਜਿਨ੍ਹਾਂ ਸਾਫ਼ ਇਨਕਾਰ ਕਰ ਦਿੱਤਾ। ਫਿਰ ਇਕ ਘਟਨਾ ਵੀ ਸੁਣਾਈ ਕਿ ਜਦ ਲੰਡਨ ਦੀ ਵਾਰਤਾ, ੧੯੪੭ ਅਪ੍ਰੈਲ ਦੀ ਨਾਕਾਮਯਾਬ ਹੋ ਗਈ ਤੇ ਨਹਿਰੂ ਜੀ ਉਠ ਕੇ ਚਲੇ ਗਏ ਤਾਂ ਕਮਰੇ ਵਿਚ ਜਿਨਾਹ ਸਾਹਿਬ ਤੇ ਮੈਂ ਰਹਿ ਗਏ। ਮੈਂ ਮੁਹੰਮਦ ਅਲੀ ਜਿਨਾਹ ਕੋਲੋਂ ਪੁੱਛਿਆ ਕਿ ਆਪ ਨੂੰ ਕਿਤਨਾ ਵੱਡਾ ਪਾਕਿਸਤਾਨ ਚਾਹੀਦਾ ਹੈ ਤਾਂ ਉਸੇ ਵੇਲੇ ਮੇਜ਼ ਤੇ ਪੇਪਰ ਵੇਟ ਪਿਆ ਹੋਇਆ ਸੀ, ਚੁੱਕ ਕੇ ਜਿਨਾਹ ਨੇ ਕਹਿਆ : ਬਲਦੇਵ ਸਿੰਘ, ਭਾਵੇਂ ਇਤਨਾ ਹੋਵੇ ਪਰ ਲੈਣਾ ਪਾਕਿਸਤਾਨ ਹੈ। ਮਾਊਂਟ ਬੈਟਨ ਨੂੰ ਵੀ ਇਹ ਪਤਾ ਲਗ ਗਿਆ ਸੀ ਕਿ

ਪਾਕਿਸਤਾਨ ਦਿੱਤੇ ਬਗ਼ੈਰ ਗੱਲ ਸਿਰੇ ਨਹੀਂ ਚੜ੍ਹਨੀ। ਕੈਂਬਲ ਜਾਨਸਨ ਨੇ ਜਦ ਮੀਟਿੰਗ ਦੀ ਸਮਾਪਤੀ ਉਪ੍ਰੰਤ ਡੂਡਲਜ਼ (ਚੀਚ ਘਚੋਲੀਆਂ, ਜੋ ਮਨੁੱਖ ਵਿਹਲੇ ਵੇਲੇ ਕਾਗਜ਼ ਤੇ ਖਿੱਚਦਾ ਰਹਿੰਦਾ ਹੈ) ਇਕੱਠੇ ਕੀਤੇ ਸਨ ਤਾਂ ਮੁਹੰਮਦ ਅਲੀ ਜਿਨਾਹ ਨੇ ਇਕ ਮਹੱਲ ਬਣਾ ਕੇ ਉਤੇ ਹਲਾਲੀ ਝੰਡਾ ਲਹਿਰਾਇਆ ਹੋਇਆ ਸੀ ਤੇ ਲਿਖਿਆ ਹੋਇਆ ਸੀ ਪਾਕਿਸਤਾਨ ਜ਼ਿੰਦਾਬਾਦ। ਅੱਜ ਭਾਵੇਂ ਜੋ ਮਰਜ਼ੀ ਪਿਆ ਆਖੇ ਪਰ ਇਹ ਇਕ ਸਚਾਈ ਹੈ ਕਿ ਸਿੱਖ ਆਗੂ ਜੇ ਸਿਆਣਪ ਨਾਲ ਮੁਹਰੇ ਖੇਡਦੇ ਤਾਂ ਕੌਮ ਲਈ ਇੱਜ਼ਤ ਵਾਲਾ ਥਾਂ ਉਸੇ ਵਲੇ ਪ੍ਰਾਪਤ ਕਰਵਾ ਸਕਦੇ ਸਨ। ਉਨ੍ਹਾਂ ਹਿੰਦੁਸਤਾਨ ਨਾਲ ਆਪਣੀ ਕਿਸਮਤ ਜੋੜੀ ਤਾਂ ਇੱਜ਼ਤ ਲਈ ਸੀ ਪਰ ਪਿਛਲੇ ਚਾਲੀ ਵਰ੍ਹੇ ਸੁਖ ਦੇ ਨਹੀਂ ਲੰਘੇ। ਆਜ਼ਾਦੀ ਦੀ ਚਾਲੀਸਵੀਂ ਵਰ੍ਹੇ-ਗੰਢ ਮਨਾਉਂਦਿਆਂ ਇਸ ਦਾ ਬਾਨਣੂੰ ਬਨ੍ਹਣਾ ਜ਼ਰੂਰੀ ਹੈ। ਸਿੱਖ ਕੌਮ ਦੀ ਤੇਤੁਸ਼ਟਤਾ ਦੇਸ਼ ਦੀ ਸੁਰੱਖਿਅਤਾ ਦੀ ਪਹਿਰੇਦਾਰ ਹੈ।

ਭਗਤ ਸਿੰਘ ਸ਼ਹੀਦ ਕੋਲੋਂ ਹੇਠਲੀ ਕਚਹਿਰੀ ਵਿਚ ਜਿਸ ਇਨਕਲਾਬ ਨੂੰ ਉਹ ਜ਼ਿੰਦਾਬਾਦ ਕਹਿੰਦੇ ਸਨ ਉਸ ਦਾ ਭਾਵ ਪੁੱਛਿਆ ਗਿਆ। ਉਨ੍ਹਾਂ ਬਿਆਨ ਦੇਂਦੇ ਹੋਏ ਕਿਹਾ : ‘ਇਨਕਲਾਬ ਦਾ ਇਹ ਜ਼ਰੂਰੀ ਭਾਵ ਨਹੀਂ ਕਿ ਖ਼ੂਨੀ ਹੀ ਹੋਵੇ। ਨਾ ਹੀ ਇਹ ਅਰਥ ਹਨ ਕਿ ਕਿਸੇ ਖ਼ਾਸ ਸੱਜਣ ਨੂੰ ਲੁਟਿਆ ਕੁਟਿਆ ਜਾਏ। ਇਹ ਕੋਈ ਬੰਬ ਤੇ ਪਸਤੌਲ ਦਾ ਮਾਰਗ ਨਹੀਂ। ਇਨਕਲਾਬ ਤੋਂ ਭਾਵ ਹੈ ਕਿ ਇਹ ਪ੍ਰਚਲਤ ਨਜ਼ਾਮ ਜੋ ਅਨਿਆਇ ਤੇ ਨਿਰਭਰ ਹੈ ਬਦਲ ਜਾਏ। ਵਾਹਕ ਤੇ ਮਜ਼ਦੂਰ, ਜੋ ਸਮਾਜ ਦਾ ਸਭ ਤੋਂ ਜ਼ਰੂਰੀ ਅੰਗ ਹਨ, ਦੀ ਸਾਰੀ ਕਮਾਈ ਉਹ ਲੁਟ ਕੇ ਲੈ ਜਾਂਦੇ ਹਨ ਜੋ ਹੱਥ ਤੇ ਹੱਥ ਧਰੀ ਬੈਠੇ ਰਹਿੰਦੇ ਹਨ। ਸਰਮਾਇਆਦਾਰ ਉਨ੍ਹਾਂ ਦਾ ਖ਼ੂਨ ਚੂਸ ਕੇ ਲੱਖਾਂ ਮਣ ਮਰਜ਼ੀ ਮੁਤਾਬਕ ਉਜਾੜਦੇ ਹਨ ਤੇ ਉਹ ਰੋਟੀ ਦੇ ਟੁੱਕ ਤੋਂ ਵੀ ਤਰਸਦੇ ਰਹਿੰਦੇ ਹਨ। ਇਹ ਵਿਖੇਵਾਂ ਮੁੱਕਣਾ ਚਾਹੀਦਾ ਹੈ, ਜੇ ਇਹ ਰਹਿਆ ਤਾਂ ਇਹ ਇਕ ਤੂਫ਼ਾਨ ਦਾ ਪੇਸ਼ ਖ਼ੇਮਾ ਹੈ। ਲੋਟੂ ਅੱਗ ਦੇ ਦਹਾਨੇ ਤੇ ਬੈਠ ਕੇ ਐਸ਼ ਕਰ ਰਹਿਆ ਹੈ ਤੇ ਗ਼ਰੀਬ ਖਾਈ ਦੇ ਕਿਨਾਰੇ ਆਹਾਂ ਭਰ ਰਹਿਆ ਹੈ।’ ਹਰ ਕੋਈ ਪੁੱਛ ਰਹਿਆ ਹੈ ਕਿ ਕਦ ਆਵੇਗਾ ‘ਉਹ ਹਲੇਮੀ ਰਾਜ’।

○

# ੩੦ ਅਗਸਤ ਦੀ ਪੰਦਰ੍ਹਾਂ

(ਯਾਦ ਦੀ ਤਖ਼ਤੀ ਤੋਂ— ਇਤਿਹਾਸ ਦੇ ਪੰਨਿਆਂ ਵਿਚੋਂ)

ਜਦ ਵੀ ਅਗਸਤ ਦੀ ਪੰਦਰਾਂ ਆਉਂਦੀ ਹੈ, ਆਪਣੇ ਨਾਲ ਯਾਦਾਂ ਦਾ ਹਜੂਮ ਲ ਕੇ ਆਉਂਦੀ ਹੈ। ਕਈ ਯਾਦਾਂ ਇਤਿਹਾਸ ਦੇ ਪੰਨਿਆਂ ਉੱਤੇ ਉਕਰੀਆਂ ਪਈਆਂ ਹਨ ਅਤੇ ਕੁਝ ਅਜੇ ਸਵੇਰ ਦੀ ਤ੍ਰੇਲ ਵਾਂਗੂੰ ਤਾਜ਼ਾ ਹਨ। ਇਹ ਯਾਦ ਤਾਂ ਨਿੱਤ ਨਵੀਂ ਹੀ ਰਹੇਗੀ ਕਿ ਅਸਾਂ ਜਿਹਲਮ ਦੇ ਬਰੇਤੇ ਛੱਡੇ, ਗੁਰਦੁਆਰੇ ਦੇ ਖੂਹ ਦਾ ਠੰਢਾ ਪਾਣੀ ਛਡਿਆ, ਬਾਗ਼ ਮਹੱਲਾਂ ਦੇ ਘਰ ਛੱਡੇ। ਵਰ੍ਹਦੀਆਂ ਗੋਲੀਆਂ, ਬਲਦੀਆਂ ਅੱਗਾਂ, ਤਕ-ਬੀਰ ਤੇ ਅਲਾਹ-ਹੂ-ਅਕਬਰ ਦੇ ਗੂੰਜਦਿਆਂ ਨਾਅਰਿਆਂ ਅਤੇ ਚਲਦੇ ਛੁਰਿਆਂ ਵਿਚ, ਫ਼ੌਜੀਆਂ ਦੀ ਹਿਰਾਸਤ ਵਿਚ, ਬੰਦੂਕਾਂ ਦੀ ਛਾਂ ਹੇਠਾਂ ਸਾਹ ਘੁੱਟੀ, ਦੱਬੀ ਜ਼ਬਾਨੀ 'ਮੁੜ ਕਦੇ ਨਾ ਆਵਾਂਗੇ' ਆਖਦੇ 'ਅਟਾਰੀ' ਟੱਪਿਆ। ਜਦ ਤਕ ਸਾਹ ਹੈ ਉਹ ਸਮਾਂ ਕਦੇ ਭੁੱਲਣ ਨਹੀਂ ਲੱਗਾ ਪਰ ਕੁਝ ਯਾਦਾਂ ਐਸੀਆਂ ਹਨ ਜਿਨ੍ਹਾਂ ਨੂੰ ਯਾਦ ਦੀ ਤਖ਼ਤੀ ਦੀ ਥਾਂ ਇਤਿਹਾਸ ਦੇ ਪੰਨਿਆਂ ਵਿਚੋਂ ਢੂੰਡ ਕੱਢਣਾ ਪਵੇਗਾ। ਸਿਆਣਿਆਂ ਨੇ ਇਕ ਪੀੜ੍ਹੀ ਦੀ ਉਮਰ ੨੦ ਕੁ ਸਾਲ ਮਿੱਥੀ ਹੈ। ਵੀਹ ਸਾਲਾਂ ਵਿਚ ਦੂਜੀ ਪੀੜ੍ਹੀ ਪਹਿਲੀ ਦੀ ਥਾਂ ਆਮ ਕਰ ਕੇ ਲੈ ਲੈਂਦੀ ਹੈ। ੨੪ ਅਗਸਤ ੧੯੪੫ ਨੂੰ ਜਪਾਨੀਆਂ ਨੇ ਜਰਮਨੀਆਂ ਪਿਛੋਂ ਇਤਿਹਾਦੀਆਂ ਅੱਗ ਹਥਿਆਰ ਸੁੱਟ ਦਿੱਤੇ ਸਨ। ਉਸ ਘਟਨਾ ਨੂੰ ੪੩ ਸਾਲ ਹੋ ਗਏ ਹਨ। ਸੋ ਅੱਜ ਦੀ ਸਿੱਖ ਪੀੜ੍ਹੀ ਨੂੰ ਅੱਜ ਦੇ ਦਿਨ ਕੁਝ ਤਲਖ਼ ਯਾਦਾਂ ਸੁਣਾ-ਣੀਆਂ ਹਨ ਤਾਂਕਿ ਇਹ ਉਹ ਭੁਲਾਂ ਨਾ ਕਰੇ ਜਿਨ੍ਹਾਂ ਕਰ ਕੇ ਕੌਮ ਨੇ ਪਿਛਲੇ ਚਾਰ ਦਹਾ-ਕਿਆਂ ਵਿਚ ਠੋਕਰਾਂ ਖਾਧੀਆਂ ਅਤੇ ਖਾ ਰਹੀ ਹੈ।

ਅੱਠ ਮਈ ੧੯੪੫ ਨੂੰ ਜਰਮਨੀ ਨੇ ਹਥਿਆਰ ਸੁੱਟ ਦਿੱਤੇ। ਚਰਚਲ ਨੇ ਆਪਣੀ ਹਰ-ਦਿਲ-ਅਜ਼ੀਜ਼ੀ ਦਾ ਮੁੱਲ ਵੱਟਣ ਲਈ ਇੰਗਲੈਂਡ ਵਿਚ ਚੋਣਾਂ ਦਾ ਐਲਾਨ ਕਰ ਦਿੱਤਾ। ਪਰ ਜੁਲਾਈ ਨੂੰ ਆਮ ਚੋਣਾਂ ਵਿਚ ਇੰਗਲੈਂਡ ਦੇ ਲੋਕਾਂ ਨੇ ਚਰਚਲ ਨੂੰ ਥੱਕਿਆ ਤੇ ਨਿਰੋਲ ਜੰਗੀ ਆਗੂ ਜਾਣ ਕੇ ਵੋਟਾਂ ਨਾ ਪਾਈਆਂ ਤੇ ਹਕੂਮਤ ਦੀ ਵਾਗ ਡੋਰ ਲੇਬਰ ਪਾਰਟੀ ਦੇ ਆਗੂ ਐਟਲੀ ਨੂੰ ਦੇ ਦਿੱਤੀ। ਜਦ ੬ ਅਗਸਤ ੧੯੪੫ ਨੂੰ

ਹੀਰੋਸ਼ੀਮਾ ਅਤੇ ਫਿਰ ੯ ਅਗਸਤ ਨੂੰ ਨਾਗਾਸਾਕੀ ਉੱਤੇ ਅਮਰੀਕਾ ਨੇ ਐਟਮ ਬੰਬ ਸੁੱਟਿਆ ਤਾਂ ਜਪਾਨੀਆਂ ਨੇ ਵੀ ਹਥਿਆਰ ਸੁੱਟਣ ਵਿਚ ਭਲ ਮਨਾਈ। ਹਿੰਦੁਸਤਾਨ ਵਿਚ 'ਹਿੰਦੁਸਤਾਨ ਛੱਡੋ' ਦੀ ਗੱਲ ਜ਼ੋਰ ਪਕੜ ਗਈ। ਲੰਮੀ ਵੱਡੀ ਜੰਗ ਕਾਰਨ ਬਰਤਾਨੀਆਂ ਸੱਖ਼ਤ ਆਰਥਿਕ ਸੰਕਟ ਵਿਚ ਫਸ ਗਿਆ। ਐਟਲੀ ਨੇ ਜਿਥੇ ਆਪਣੀ ਆਰਥਿਕ ਪਾਲਿਸੀ ਦਾ ਐਲਾਨ ਕੀਤਾ ਉਥੇ ਰਾਜਨੀਤਕ ਨੀਤੀਆਂ ਦਾ ਵੀ ਵਿਸਥਾਰ ਦੱਸ ਦਿੱਤਾ। ਐਟਲੀ ਦੇ ਬਿਆਨਾਂ ਤੋਂ ਸਪੱਸ਼ਟ ਸੀ ਕਿ ਅੰਗਰੇਜ਼ ਹਿੰਦੁਸਤਾਨ ਛੱਡਣ ਲਈ ਤਿਆਰ ਹਨ, ਪਰ ਉਸ ਨੇ ਬੜੀ ਸੰਜੀਦਗੀ ਨਾਲ ਆਖਿਆ ਕਿ ਵੱਡੀ ਸਮੱਸਿਆ ਇਹ ਹੈ ਕਿ ਉਹ ਹਕੂਮਤ ਦੀ ਵਾਗ ਡੋਰ ਕਿਸ ਦੇ ਹਵਾਲੇ ਕਰਨ। ਕਾਂਗਰਸ ਨੇ ਮੁੜ ਉਸ ਖ਼ਿਆਲ ਨੂੰ ਦੁਹਰਾਇਆ ਕਿ ਅੰਗਰੇਜ਼ ਛੱਡ ਜਾਣ ਬਾਕੀ ਅਸੀਂ ਆਪੇ ਵਿਚ ਸੰਭਾਲ ਲਵਾਂਗੇ। ਪਰ ਮੁਹੰਮਦ ਅਲੀ ਜਿਨਾਹ ਨੇ ਸਪੱਸ਼ਟ ਅੱਖਰਾਂ ਵਿਚ ਕਿਹਾ ਕਿ ਅੰਗਰੇਜ਼ ਛੱਡਣ ਜ਼ਰੂਰ ਪਰ ਪਹਿਲਾਂ ਵੰਡ ਕਰਨ। ਕਵਿਟ ਇੰਡੀਆ ਦੀ ਥਾਂ ਉਸ ਨੇ ਵੰਡੋ ਤੇ ਛੱਡੋ (ਡੀਵਾਈਡ ਐਂਡ ਕਵਿਟ) ਦਾ ਨਾਅਰਾ ਦਿੱਤਾ। ਇਥੋਂ ਤੱਕ ਉਸ ਕਹਿ ਦਿੱਤਾ ਕਿ ਜਾਂ ਤਾਂ ਹਿੰਦ ਦੀ ਵੰਡ ਕਰਾਵਾਂਗੇ ਜਾਂ ਇਸ ਨੂੰ ਤਬਾਹ ਬਰਬਾਦ (We shall have India divided or we shall have India destroyed)। ਇਸੇ ਆਧਾਰ ਉੱਤੇ ਨਵੀਆਂ ਚੋਣਾਂ ਹੋਈਆਂ। ਸਿੱਖ ਦੋਇ ਪੁੜ ਚੱਕੀ ਵਿਚ ਲਿਤਾੜੇ ਜਾ ਰਹੇ ਸਨ। ਉਨ੍ਹਾਂ ਦੇ ਆਗੂਆਂ ਨੂੰ ਸੂਝ ਹੀ ਨਹੀਂ ਸੀ ਕਿ ਕੀ ਹੋ ਰਿਹਾ ਹੈ। ਲੰਮੀ ਨਦਰ ਨਾ ਹੋਣ ਕਾਰਨ ਕੋਈ ਠੋਸ ਗੱਲ ਉਹ ਆਖ ਨਾ ਸਕੇ ਤੇ ਨਾ ਦੂਜਿਆਂ ਤੱਕ ਦਰਸਾ ਸਕੇ। ਇਤਨਾ ਜ਼ਰੂਰ ਆਖਦੇ ਰਹੇ ਕਿ ਸਿੱਖ ਹਿੰਦੁ-ਸਤਾਨ ਵਿਚ ਵੱਸਦੀ ਤੀਸਰੀ ਕੌਮ ਹਨ। ਚੋਣਾਂ ਹੋਈਆਂ, ਕਾਂਗਰਸ ਨਾਲ ਸਮਝੌਤਾ ਕਰ ਕੇ ਕੁਝ ਸੀਟਾਂ ਛੱਡ ਦਿੱਤੀਆਂ ਗਈਆਂ। ਸ਼ਰੋਮਣੀ ਅਕਾਲੀ ਦਲ ਨੇ ੩੨ ਵਿਚੋਂ ੨੩ ਜਿੱਤ ਲਈਆਂ।

ਤੀਜੀ ਕੌਮ ਦੀ ਗੱਲ ਅੰਗਰੇਜ਼ਾਂ ਮੰਨ ਲਈ ਪਰ ਇਹ ਤੀਜੀ ਕੌਮ ਚਾਹੁੰਦੀ ਕੀ ਸੀ, ਆਗੂ ਪ੍ਰਗਟਾ ਨਾ ਸਕੇ। ਜੋ ਕੁਝ ਦਰਸਾ ਸਕੇ ਤਾਂ ਉਸ ਉੱਤੇ ਟਿਕ ਨਾ ਸਕੇ। ਰੋਜ਼ ਨਵੀਂ ਗੱਲ, ਨਵੇਂ ਚੜ੍ਹਦੇ ਸੂਰਜ ਨਵੀਂ ਸਕੀਮ ਤੇ ਹਰ ਦਿਹਾੜੇ ਨਵਾਂ ਪੈਂਤੜਾ। ਗੁਰੂ ਗੋਬਿੰਦ ਸਿੰਘ ਜੀ ਆਪਣੇ ਆਖ਼ਰੀ ਹੁਕਮਾਂ ਵਿਚ ਪੰਥ ਨੂੰ ਆਖ ਗਏ ਸਨ ਕਿ 'ਸਿਆਸਤ ਪੜ੍ਹਨੀ' ਪਰ ਬਦਕਿਸਮਤੀ ਨੂੰ ਕਿਸੇ ਆਗੂ ਨੇ ਸਿਆਸਤ ਨਾ ਪੜ੍ਹੀ। ਸਿੱਖ ਆਗੂਆਂ ਦੀ ਸਿਆਸਤ ਸ਼ਰੋਮਣੀ ਕਮੇਟੀ ਦੇ ਦੁਆਲੇ ਜਾਂ ਵੱਧ ਤੋਂ ਵੱਧ ਅਸੈਂਬਲੀ ਦੀ ਮੈਂਬਰੀ ਦੁਆਲੇ ਘੁੰਮਦੀ ਹੈ। ਸ਼ਾਤਰ ਆਪਣੀਆਂ ਨਵੀਆਂ ਚਾਲਾਂ ਖੇਡ ਰਹੇ ਸਨ ਪਰ ਸਾਡੇ ਆਗੂ ਅਜੇ ਸਟੈਂਡ ਬਣਾਉਣ ਉਤੇ ਹੀ ਲੱਗੇ ਹੋਏ ਸਨ। ੧੯੪੬ ਦੇ ਸਾਲ ਵਿਚ ਕਈ ਸਕੀਮਾਂ ਬਣੀਆਂ ਤੇ ਕਈ ਢੱਠੀਆਂ। ਜਿਸ ਵਾਤਾਵਰਨ ਦੇ ਬਣਾਉਣ ਅਤੇ ਆਤਮ ਨਿਰਨੇ ਦੀ ਗੱਲ ਅੱਜ ਫਿਰ ਚਲਾਈ ਗਈ ਹੈ, ਉਹ ਆਗੂ ਉਸ ਸਮੇਂ ਹੀ ਲੈ ਸਕਦੇ ਸਨ, ਸਿਰਫ਼ ਦ੍ਰਿੜ੍ਹ ਇਰਾਦੇ ਨਾਲ ਵਿਚਾਰ ਪੇਸ਼ ਕਰਨ ਦੀ ਜ਼ਰੂਰਤ

ਸੀ। ਅਸੀਂ ਕਿਸ ਉੱਚੀ 'ਸਿਆਸੀ ਥਾਂ ਤੋਂ ਡਿੱਗੇ ਹਾਂ ਇਸ ਦਾ ਅਨੁਮਾਨ ਇਸੇ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਇੰਗਲੈਂਡ ਵਿਚ ਗੱਲਬਾਤ ਕਰਨ ਲਈ ਤਿੰਨ ਨੁਮਾਇੰਦੇ ਲੇਬਰ ਸਰਕਾਰ ਨੇ ਬੁਲਾਏ। ਜਵਾਹਰ ਲਾਲ, ਜਿਨਾਹ ਅਤੇ ਬਲਦੇਵ ਸਿੰਘ। ਪਰ ਸਿੱਖਾਂ ਦੀ ਬਦਕਿਸਮਤੀ ਨੂੰ ਸਰਦਾਰ ਬਲਦੇਵ ਸਿੰਘ, ਜਵਾਹਰ ਲਾਲ ਨੂੰ ਹੀ ਆਪਣਾ ਲੀਡਰ ਕਹਿਣ ਲੱਗ ਪਿਆ ਅਤੇ ਐਟਲੀ ਨੇ ਵੀ ਕਹਿ ਦਿੱਤਾ ਕਿ ਜਦ ਸਿੱਖਾਂ ਦਾ ਨੁਮਾਇੰਦਾ ਆਪਣੀ ਵੱਖ ਹੋਂਦ ਨਹੀਂ ਮੰਨਦਾ ਤਾਂ ਨੁਮਾਇੰਦਗੀ ਦੇਣ ਦਾ ਸਵਾਲ ਹੀ ਨਹੀਂ ਉਠਦਾ। ਇਸ ਗੱਲ ਨੂੰ ਐਟਲੀ ਨੇ ਆਪਣੀ ਆਤਮ ਕਹਾਣੀ 'ਇਹ ਜਿਵੇਂ ਹੋਇਆ' (ਐਜ਼ ਇਟ ਹੈਪਿੰਡ) ਵਿਚ ਲਿਖਿਆ। ਉਸ ਨੇ ਇਹ ਵੀ ਲਿਖਿਆ ਕਿ ਸਿੱਖਾਂ ਦੀ ਲੀਡਰਸ਼ਿਪ ਉੱਚ-ਪੱਧਰ ਦੀ ਨਾ ਹੋਣ ਕਾਰਨ ਕੌਮ ਦਾ ਕੁਝ ਸਵਾਰ ਨਾ ਸਕੀ।

ਕੇਂਦਰ ਵਿਚ ਸਾਂਝੀ ਸਰਕਾਰ ਦੇ ਫਾਈਨਾਂਸ ਮਨਿਸਟਰ ਲਿਆਕਤ ਅਲੀ ਖ਼ਾਨ ਨੇ ਸਰਦਾਰ ਪਟੇਲ ਨੂੰ ਦਿਨੇ ਹੀ ਤਾਰੇ ਵਿਖਾ ਦਿੱਤੇ ਅਤੇ ਮੌਲਾਨਾ ਅਬੁਲ ਕਲਾਮ ਅਜ਼ਾਦ ਦੀ ਪੁਸਤਕ 'ਇੰਡੀਆ ਵਿਨਜ਼ ਫ਼ਰੀਡਮ' ਦੇ ਲਿਖੇ ਅਨੁਸਾਰ ਸਭ ਤੋਂ ਪਹਿਲਾਂ ਸਰਦਾਰ ਪਟੇਲ ਨੇ ਹੀ ਪਾਕਿਸਤਾਨ ਮੰਨਿਆ। ਲੇਡੀ ਮਾਊਂਟ ਬੇਟਨ ਦੀਆਂ ਕੋਸ਼ਸ਼ਾਂ ਸਦਕਾ ਜਵਾਹਰ ਲਾਲ ਵੀ ਹਿੰਦੁਸਤਾਨ ਦੀ ਵੰਡ ਮੰਨ ਗਿਆ ਅਤੇ ਪਾਕਿਸਤਾਨ ਵਜੂਦ ਵਿਚ ਆਇਆ। ਗਾਂਧੀ ਨੂੰ ਕੇਵਲ ਦੱਸਿਆ ਹੀ ਗਿਆ, ਪੁੱਛਿਆ ਕਿਸੇ ਨਾ। ਵੰਡ ਮੰਨਣ ਉਤੇ ਜਵਾਹਰ-ਜਿਨਾਹ ਅਤੇ ਬਲਦੇਵ ਸਿੰਘ ਨੇ ਆਪਣੀਆਂ ਤਕਰੀਰਾਂ ਬਰਾਡਕਾਸਟ ਕੀਤੀਆਂ। ਪੰਡਤ ਜਵਾਹਰ ਲਾਲ ਨੇ ਤਕਰੀਰ ਦੇ ਅੰਤ ਵਿਚ 'ਜੈ ਹਿੰਦ' ਤੇ ਜਿਨਾਹ ਨੇ ਪੂਰੇ ਜ਼ੋਰ ਨਾਲ 'ਪਾਕਿਸਤਾਨ, ਜ਼ਿੰਦਾਬਾਦ' ਕਿਹਾ। ਜਦ ਬਲਦੇਵ ਸਿੰਘ ਦੀ ਤਕਰੀਰ ਸਮਾਪਤ ਹੋਈ ਤਾਂ ਉਸ ਨੇ ਕੋਈ ਨਾਅਰਾ, ਫ਼ਤਹਿ ਜਾਂ ਜੈ ਨਾ ਬੁਲਾਈ। ਇਸ ਤੋਂ ਸਪੱਸ਼ਟ ਸੀ ਕਿ ਸਿਆਸੀ ਤੌਰ ਤੇ ਸਿੱਖਾਂ ਨੂੰ ਕੁਝ ਨਹੀਂ ਮਿਲਿਆ। ਇਕ ਨੇ ਹਿੰਦ ਦੀ ਜੈ ਬੋਲੀ ਤੇ ਦੂਸਰੇ ਨੇ ਪਾਕਿਸਤਾਨ ਦੀ ਸਦਾ ਸਲਾਮਤੀ ਚਾਹੀ। ਸਿੱਖ ਲਈ ਵੱਡਾ ਸਵਾਲੀਆ ਨਿਸ਼ਾਨ ਇਹ ਸੀ ਕਿ ਉਹ ਕਿਸ ਦੀ ਜੈ ਕਰੇ ਤੇ ਕਿਸ ਨੂੰ ਜ਼ਿੰਦਾਬਾਦ ਆਖੇ। ਤੀਜੀ ਕੌਮ ਰੁੱਲ ਗਈ। ਇਸ ਨੂੰ ਸੱਚੀ ਮੁੱਚੀ ਖ਼ੂਨ ਦਾ ਦਰਿਆ ਤਰਨਾ ਪਿਆ।

ਇਹ ਸੀ ਵੰਡ ਸਮੇਂ ਸਾਡੀ ਸਿਆਸੀ ਹੋਂਦ ਦੀ ਅਵਸਥਾ। ਕੌਮ ਸਭ ਕੁਝ ਉਹ ਲੈ ਸਕਦੀ ਸੀ ਜਿਸ ਦੀ ਥੁੜ੍ਹ ਹੁਣ ਮਹਿਸੂਸ ਕਰਦੀ ਹੈ, ਪਰ ਆਗੂਆਂ ਨੇ ਦੂਰ ਨਜ਼ਰ ਨਾਲ ਨਾ ਵੇਖ ਹੋਂਦ ਹੀ ਖ਼ਤਰੇ ਵਿਚ ਪਾ ਲਈ। ਸਾਡੀ ਸਿਆਸੀ ਸੂਝ ਦੀ ਅਣਹੋਂਦ ਦਾ ਨਕਸ਼ਾ ਲੇਖਕਾਂ, ਡਾਇਰੀ ਲਿਖਣ ਵਾਲਿਆਂ ਤੇ ਆਗੂਆਂ ਨੇ ਖ਼ੂਬ ਖਿੱਚਿਆ ਹੈ। ਕੈਂਬਲ ਜਾਹਨਸਨ, ਜੋ ਲਾਰਡ ਮਾਊਂਟਬੈਟਨ ਦਾ ਪਰਸਨਲ ਸਕੱਤਰ ਸੀ, ਨੇ ਆਪਣੀ ਪੁਸਤਕ 'ਮਿਸ਼ਨ ਵਿਦ ਮਾਊਂਟਬੈਟਨ' ਵਿਚ ਨਿਝੱਕ ਹੋ ਕੇ ਲਿਖਿਆ ਹੈ :

"ਸਿੱਖ ਆਗੂ ਇਹ ਨਾ ਦਸ ਸਕੇ ਕਿ ਉਹ ਚਾਹੁੰਦੇ ਕੀ ਹਨ ? ਉਹ ਸਿਰਫ ਇਹ ਹੀ ਰੱਟ ਲਗਾ ਰਹੇ ਸਨ ਕਿ ਪਾਕਿਸਤਾਨ ਨਾ ਬਣਾਉ ਪਰ ਪਾਕਿਸਤਾਨ ਹਕੀਕਤ ਬਣ ਗਿਆ ਸੀ। **ਸੋ ਉਹ ਕੋਰੇ ਦਿਮਾਗਾਂ ਵਾਲੇ ਕੋਈ ਸੁਝਾਅ ਪੇਸ਼ ਹੀ ਨਾ ਕਰ ਸਕੇ।** ਫਿਰ

ਜਦ ਸਿਆਸੀ ਬਾਜ਼ੀ ਉਹ ਹਾਰ ਗਏ ਤਾਂ ਹੋਰ ਕੋਝੇ ਤਰੀਕਿਆਂ ਦੀ ਵਰਤੋਂ ਕਰਨ ਦੀ ਸੋਚਣ ਲੱਗੇ। ਇਥੇ ਇਹ ਹੀ ਕਹਿਣਾ ਬਣਦਾ ਹੈ ਕਿ ਇਸ ਸਮੇਂ ਸਿੱਖ ਕੌਮ ਕੋਲ ਉੱਚ ਦਰਜੇ ਦੀ ਲੀਡਰਸ਼ਿਪ ਨਹੀਂ ਹੈ ਜਾਂ ਉਹ ਉੱਚ ਦਰਜੇ ਦੇ ਆਗੂਆਂ ਨੂੰ ਨੇੜੇ ਨਹੀਂ ਆਉਣ ਦਿੰਦੀ।''

ਇਸੇ ਤਰ੍ਹਾਂ ਬ੍ਰਿਟਿਸ਼ ਰਾਜ ਦੇ ਅੰਤਮ ਦਿਨ (ਲਾਸਟ ਡੇਅਜ਼ ਆਫ਼ ਬ੍ਰਿਟਿਸ਼ ਰਾਜ) ਵਿਚ ਮੋਜ਼ਲੇ ਨੇ ਸਿੱਖ ਆਗੂਆਂ ਦੇ ਸਿਆਸੀ ਦੀਵਾਲੀਏਪਨ ਦਾ ਜ਼ਿਕਰ ਕੀਤਾ ਹੈ। ਉਹ ਲਿਖਦਾ ਹੈ: ''ਇਧਰ ਦਿੱਲੀ ਵਿਚ ਸਿੱਖਾਂ ਦੀ ਸ਼ਾਹ-ਰੱਗ ਕੱਟੀ ਜਾ ਰਹੀ ਸੀ, ਉਧਰ ਸਿੱਖ ਆਗੂ ਲਾਪ੍ਰਵਾਹੀ ਵਿਚ ਮਸਤ ਦਾੜ੍ਹਿਆਂ ਨੂੰ ਮਰੋੜੇ ਦੇ ਰਹੇ ਸਨ ਤੇ ਹਵਾ ਵਿਚ ਤਲਵਾਰਾਂ ਘੁਮਾ ਰਹੇ ਸਨ।'' ਵੀ. ਪੀ. ਮੂਨ ਨੇ ਆਪਣੀ ਪੁਸਤਕ 'ਵੰਡੋ ਤੇ ਛੱਡੋ' (ਡੀਵਾਈਡ ਐਂਟ ਕਵਿਟ) ਵਿਚ ਸਪੱਸ਼ਟ ਲਿਖਿਆ ਹੈ ਕਿ ''ਸਿੱਖ ਆਗੂ ਬੇਵਕੂਫ਼ੀ ਦੀਆਂ ਹੱਦਾਂ ਟੱਪਣ ਤਕ ਹਰਕਤਾਂ ਕਰ ਰਹੇ ਸਨ। ਜਦ ਉਨ੍ਹਾਂ ਤਕ ਕੋਈ ਗੱਲ ਪਹੁੰਚਾਈ ਵੀ ਜਾਂਦੀ ਸੀ ਤਾਂ ਵੀ ਉਹ ਕੰਨ ਨਹੀਂ ਸਨ ਧਰਦੇ। ਕਈ ਇਕ ਮਿਸਾਲਾਂ ਮੂਨ ਨੇ ਦਿੱਤੀਆਂ। ਸੋ ਉਹ ਕੁਝ ਹੋਇਆ ਜਿਸ ਦਾ ਚਿੱਤ ਚੇਤਾ ਵੀ ਕਿਸੇ ਨੂੰ ਨਹੀਂ ਸੀ।

'ਸਭ ਧਰਤੀ ਹਲਚਲ ਭਈ ਛਾਡੇ ਘਰ ਬਾਰ'। ਕੌਮ ਦੀ ਬਦਕਿਸਮਤੀ ਦੀ ਲੰਮੀ ਦਾਸਤਾਨ ੧੫ ਅਗਸਤ ੧੯੪੭ ਨੂੰ ਸ਼ੁਰੂ ਹੋ ਗਈ। ਇਸ ਮਸਿਆ ਦੀ ਕਾਲੀ ਰਾਤ ਵਿਚ ਸਿਰਫ਼ ਇਕ ਹੀ ਚਾਨਣ ਦੀ ਕਿਰਨ ਸੀ ਕਿ ਸਿੱਖ ਇਕ ਥਾਂ ਇਕੱਠੇ ਹੋ ਗਏ ਸਨ। ੪੭ ਦੀ ਹਲਚਲ ਨੇ ਸਿੱਖਾਂ ਨੂੰ ਮਾਨਸਿਕ ਤੌਰ ਤੇ ਨਾਲ ਨਾਲ ਸਰੀਰਕ ਤੌਰ ਤੇ ਵੀ ਇਕ ਦੂਜੇ ਦੇ ਨੇੜੇ ਲੈ ਆਂਦਾ ਸੀ। ਸਿਰਫ਼ ਇਕ ਸਿਆਣੇ 'ਰਣਜੀਤ ਸਿੰਘ' ਦੀ ਜ਼ਰੂਰਤ ਸੀ ਜੋ ਉਨ੍ਹਾਂ ਨੂੰ ਉੱਚ-ਸਿਆਸੀ ਪੱਧਰ ਦਿਲਵਾ ਸਕੇ। ਪਰ ਵਿਸ਼ਾਲ ਹਿੰਦੁਸਤਾਨ ਵੱਲ ਵੇਖ ਕੇ ਸਿੱਖ ਆਗੂ ਆਪਣੀ ਹੋਂਦ ਹੀ ਮਿਟਾ ਬੈਠੇ ਤੇ ਇਹ ਹੀ ਦਲੀਲਾਂ ਦੇਣ ਲੱਗ ਪਏ ਕਿ 'ਜਮਹੂਰੀਅਤ ਆ ਗਈ ਹੈ, ਸਿਰਾਂ ਦਾ ਰਾਜ ਹੈ, ਸਾਂਝੀਆਂ ਚੋਣਾਂ ਹਨ, ਰਾਜ ਭਾਗ ਵਿਚ ਹਿੱਸਾ ਵੰਡਾਓ।' ਇਸ ਡਰ ਤੇ ਲਾਲਚ ਹੇਠਾਂ ਉਹਨਾਂ ਆਗੂਆਂ ਨੇ ਕੌਮ ਨੂੰ ਸਿਆਸੀ ਥਾਂ ਦਿਲਵਾਉਣ ਦੀ ਥਾਂ ਸਗੋਂ ਪਿਛਲੱਗ ਤੇ ਨਿਰਬਲ ਬਣਾ ਦਿੱਤਾ। ਆਗੂਆਂ ਨੇ ਦੂਜਿਆਂ ਨਾਲ ਬਹਿਣਾ ਸ਼ੁਰੂ ਕਰ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਦਾ ਪੰਥ 'ਨਿਆਰਾ' ਹੀ ਕਹਿਣ ਨਾ ਦਿੱਤਾ। ਸਟੇਟਸਮੈਨ ਦੇ ਪ੍ਰਸਿੱਧ ਐਡੀਟਰ ਈਨ ਸਟੀਫਨਜ਼ ਨੇ ਉਸ ਸਮੇਂ ਵੀ ਤੇ ਫਿਰ ਆਪਣੀ ਪੁਸਤਕ ਵਿਚ ਠੀਕ ਲਿਖਿਆ ਹੈ ਕਿ ''ਆਗੂ ਰਹਿਤ ਕੌਮ ਮਾਰ ਖਾ ਰਹੀ ਹੈ ਤੇ ਉਸ ਵਕਤ ਤਕ ਠੋਕਰਾਂ ਖਾਂਦੀ ਹੀ ਰਹੇਗੀ ਜਦ ਤਕ ਇਸ ਨੂੰ ਉੱਚ-ਪੱਧਰ ਦੇ ਸਿਆਣੇ, ਬੇਗਰਜ਼ ਤੇ ਨਿਝੱਕ ਆਗੂ ਨਹੀਂ ਮਿਲਦੇ। ਕੌਮ ਇਸ ਢੂੰਡ ਵਿਚ ਹੈ ਕਿ ਕੋਈ ਐਸਾ ਆਗੂ ਮਿਲੇ ਜੋ ਇਸ ਨੂੰ ਖੁਸਾ ਹੋਇਆ ਸਤਿਕਾਰ ਦਿਵਾਏ।'' ਅੱਜ ੪੦ ਸਾਲ ਬੀਤ ਜਾਣ ਉਪਰੰਤ ਵੀ ਕੌਮ ਭਾਲ ਵਿਚ ਹੈ। ਗੁਰੂ ਪਾਤਸ਼ਾਹ ਆਪ ਹੀ ਦੱਸ ਪਾਏ।

ਪ੍ਰਾਚੀਨ ਪੰਥ ਪ੍ਰਕਾਸ਼ ਨੇ ਲਿਖਿਆ ਹੈ ਕਿ ਇਕ ਵਾਰੀ ਕਲਗੀਧਰ ਪ੍ਰਸੰਨ ਚਿੱਤ

ਬੈਠੇ ਸਨ ਤੇ ਸਿੰਘਾਂ ਦੀਆਂ ਕਰਨੀਆਂ ਯਾਦ ਕਰ ਕਰ ਬਖ਼ਸ਼ਸ਼ਾਂ ਕਰ ਰਹੇ ਸਨ। ਬਖ਼ਸ਼ਸ਼ ਦੇ ਦਰ ਆ ਕੇ ਉਨ੍ਹਾਂ ਕਿਹਾ ਕਿ ਸਿੰਘੋ ਕੁਝ ਮੰਗੋ। ਸੰਗਤ ਵਿਚੋਂ ਇਕ ਨੇ ਉਠ ਕੇ ਕਿਹਾ, ਮਹਾਰਾਜ ਪੰਜਾਬ ਦੀ ਬਖ਼ਸ਼ਸ਼ ਕਰੋ।

'ਚਹੈ ਪੰਜਾਬ ਅਬ, ਹਮ ਮਲ ਲਏ।'

ਮਹਾਰਾਜ ਨੇ ਕਿਹਾ : ਦੱਖਣ ਮੰਗੋ, ਪਹਾੜ ਮੰਗੋ, ਸਮੁੰਦਰ ਤੇ ਪੂਰਬ ਪੱਛਮ ਵੀ ਮੰਗੋ :

'ਮੰਗੋ ਦੇਸ ਭਲ ਦੱਖਣ।
ਮੰਗੋ ਪਹਾੜ ਔ ਪੂਰਬ ਪੱਛਮ।'

ਉਹ ਇਹ ਕਹਿੰਦੇ ਰਹੇ ਕਿ ਅਸੀਂ ਕੇਵਲ ਪੰਜਾਬ ਚਾਹੁੰਦੇ ਹਾਂ। ਮਹਾਰਾਜ ਨੇ ਫਿਰ ਫ਼ਰਮਾਇਆ :

'ਮੰਗੋ ਜਗੀਰ ਘ਼ਨੇਰੀ, ਜਿਤਨੀ ਚਾਹੋ ਸੋਉ ਲਿਹੁ ਘੇਰੀ।'

ਪਰ ਉਹ ਪੰਜਾਬ ਤੋਂ ਅਗੇਰੇ ਨਾ ਜਾਣ। ਅਖੀਰ ਮਹਾਰਾਜ ਨੇ ਪੁੱਛ ਹੀ ਲਿਆ ਕਿ ਬਾਰ ਬਾਰ ਪੰਜਾਬ ਹੀ ਕਿਉਂ ਮੰਗਦੇ ਹੋ ? ਤਾਂ ਇਕ ਨੇ ਕਿਹਾ, 'ਮਹਾਰਾਜ, ਸ਼ਰੀਕੇ ਨੂੰ ਦੱਸਣਾ ਹੈ।'

'ਸਿੰਘ ਸ਼ਰੀਕੇ ਮੇਂ ਖ਼ਹੁ ਪਚੈਂ।
ਕਹੈਂ : ਲਵੈਂ ਬਦਲੇ ਹਮ ਸਚੈਂ।' ੧੭। (ਪੰਨਾ ੪੬, ਛਾਪ ਚੌਥੀ)

ਭਾਈ ਰਤਨ ਸਿੰਘ ਜੀ ਨੇ ਆਹ ਦਾ ਨਾਅਰਾ ਮਾਰਦੇ ਹੋਏ ਲਿਖਿਆ ਹੈ ਕਿ ਦੇਖੋ ਕਿਸਮਤ ਕੌਮ ਦੀ ਕਿ ਮਾਲਕ ਦੇਣਾ ਚਾਹੁਣ ਵਲਾਇਤਾਂ, ਪਰ ਇਹ ਰਹਿਣਾ ਚਾਹੁਣ ਘਰ ਕੇ ਨੇੜੇ। ਜ਼ਰਾ ਵੀ ਲੰਮੀ ਨਜ਼ਰ ਨਹੀਂ ਸੀ ਤੇ ਨਾ ਹੀ ਲੰਮੀ ਦਾਏ। ਲੰਮੀ ਨਦਰ ਤੇ ਲੰਮੀ ਦਾਏ ਦੇਵੇ ਸਚੇ ਪਾਤਸ਼ਾਹ !

☉

# ੩੧ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਉੱਤੇ

ਚਿਰਾਂ ਤੋਂ ਚਿਤ ਸੀ ਕਿ ਮੈਂ ਉਸ ਪਾਕ ਜ਼ਮੀਨ ਦੇ ਦਰਸ਼ਨ ਕਰਾਂ, ਜਿਥੇ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਲੈ ਵਹਿਦਤ ਦਾ ਗੀਤ ਗਾਇਆ। ਜਿਥੇ ਗੁਰੂ ਅਰਜਨ ਦੇਵ ਜੀ ਨੇ ਸ਼ਾਂਤ ਰਹਿਣ ਦੀ ਹੱਦ ਦੱਸੀ। ਜਿਥੇ ਸਿੱਖ ਰਾਜ ਦਾ ਤਾਰਾ ਟੁੱਟਾ ਹੋਇਆ ਪਿਆ ਸੀ ਅਤੇ ਉਸ ਦੇਸ਼ ਨੂੰ ਦੇਖਾਂ, ਜਿਸ ਦੀ ਜ਼ਮੀਨ ਸਰ ਸਯਦ ਅਹਿਮਦ ਖ਼ਾਨ, ਜਿਸ ਦਾ ਨਕਸ਼ਾ ਸਰ ਮੁਹੰਮਦ ਇਕਬਾਲ, ਜਿਸ ਦੀਆਂ ਨੀਂਹਾਂ ਮੌਲਾਨਾ ਮੁਹੰਮਦ ਅਲੀ ਜੌਹਰ, ਜਿਸ ਦੀਆਂ ਦੀਵਾਰਾਂ ਤੇ ਛੱਤਾਂ ਕਾਇਦੇ ਆਜ਼ਮ ਮੁਹੰਮਦ ਅਲੀ ਜਿਨਾਹ ਅਤੇ ਜਿਸ ਉਤੇ ਰੰਗ ਰੋਗ਼ਨ ਸਦਰ ਅਯੂਬ ਭਰ ਰਹਿਆਂ ਸੀ। ਇਹ ਖ਼ਾਹਿਸ਼ ੨੭ ਜੂਨ ਨੂੰ ਪੂਰੀ ਹੋਈ ਜਦ ਸ਼ਰੋਮਣੀ ਗੁ: ਪ੍ਰ: ਕਮੇਟੀ ਨੇ ਇਸ ਵਾਰੀ ਮਹਾਰਾਜਾ ਰਣਜੀਤ ਸਿੰਘ ਜੀ ਦੀ ਸਵਾ ਸੌ ਸਾਲਾ ਬਰਸੀ ਲਾਹੌਰ ਮਨਾਉਣ ਦਾ ਪ੍ਰੋਗਰਾਮ ਬਣਾ ਲਿਆ। ਗਿਆਨੀ ਮਹਿੰਦਰ ਸਿੰਘ ਜੀ ਨੇ ਜੱਥੇ ਦੇ ਨਾਵਾਂ ਵਿਚ ਮੈਨੂੰ ਸ਼ਾਮਲ ਕਰ ਇਤਲਾਹ ਦੇ ਦਿੱਤੀ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਅਵਤਾਰ-ਪੁਰਬ ੨੬ ਜੂਨ ਨੂੰ ਹੋਣ ਕਰ ਕੇ ਮੈਂ ਗਵਾਲੀਅਰ ਤੋਂ ਸਿੱਧਾ ੨੭ ਤਾਰੀਖ਼ ਲਾਹੌਰ ਪੁੱਜਾ। ਲਾਹੌਰ ਦੇਖਣ ਨੂੰ ਕਿਤਨਾ ਦੂਰ ਪਰ ਪ੍ਰਤੱਖ ਨੂੰ ਇਤਨਾ ਨੇੜੇ, ਇਸ ਦਾ ਅਹਿਸਾਸ ਮੈਨੂੰ ਉਸ ਸਮੇਂ ਹੋਇਆ ਜਦ ਅੰਮ੍ਰਿਤਸਰ ਤੋਂ ਲਾਹੌਰ ਰੇਲ ਗੱਡੀ ਉਤੇ ਜਾਂਦਿਆਂ ਇਕ ਘੰਟਾ ਤੇ ੨੫ ਮਿੰਟ ਲਗੇ। ਲਾਹੌਰ ਪੁੱਜਦੇ ਸਾਰ ਹੀ ਗੁ: ਸੀ ਡੇਹਰਾ ਸਾਹਿਬ ਵੱਲ ਮੂੰਹ ਕੀਤਾ। ਡੇਹਰਾ ਸਾਹਿਬ ਦੇ ਪਵਿੱਤਰ ਗੁਰਦੁਆਰੇ ਦੀ ਧੂੜੀ ਮੱਥੇ ਲਾਂਦਿਆਂ ਹੀ ਅਥਰੂ ਵਗ ਤੁਰੇ। 'ਪਾਤਿਸ਼ਾਹ ! ਇਹ ਕੌਤਕ ਕੀ ? ਜਿੱਥੇ ਕਦੀ ਲੱਖਾਂ ਦੀ ਗਿਣਤੀ ਵਿਚ ਸ਼ਰਧਾ ਦੇ ਫੁੱਲ ਭੇਟ ਕਰ ਸ਼ਾਂਤੀ ਲੈਂਦੇ ਸਾਂ, ਉਥੇ ਅੱਜ ਸਿਰਫ ੧੨੫ ਸਿੰਘ'। 'ਤੇਰਾ ਕੀਆ' ਮੀਠਾ ਜਾਣ, ਫਿਰ ਮੱਥਾ ਟੇਕਿਆ। ਡੇਰਾ ਸਾਹਿਬ ਤੋਂ ਸਮਾਧ ਦੇ ਦਰਸ਼ਨ ਕੀਤੇ। ਸਮਾਧ ਦੀਆਂ ਤਰੇੜਾਂ ੧੭ ਸਾਲ ਦੀ ਦਾਸਤਾਨ ਸੁਣਾ ਰਹੀਆਂ ਸਨ ਕਿ ਕਿਸੇ ਵਾਤ ਵੀ ਨ ਪੁੱਛੀ। ਡਿੱਗਦੇ ਪਲੱਸਤਰ ਤੇ ਬਨੇਰੇ ਦੱਸ ਰਹੇ ਸਨ ਕਿ ਸੁੱਤੇ ਮਹਾਰਾਜ ਨੂੰ ਕਦੇ ਕਿਸੇ ਨੇ ਆ ਕੇ ਨਹੀਂ ਜਗਾਇਆ। ਟਿਕਾਣਾ ਮੈਂ ਸਮਾਧ ਲਾਗੇ ਰਿਹਾਇਸ਼ੀ ਕਮਰਿਆਂ ਵਿਚ ਕੀਤਾ।

ਉਸੇ ਸ਼ਾਮ ਨੂੰ ਮੁਸਲਮਾਨ ਭਰਾਵਾਂ ਵਲੋਂ ਗਾਰਡੀਨੀਆ ਹੋਟਲ ਵਿਖੇ ਜਥੇ ਦੇ

ਮੈਂਬਰਾਂ ਦੀ ਚਾਹ ਪਾਰਟੀ ਸੀ। ਚਾਹ ਸਨੇਹ ਤੇ ਪਿਆਰ ਦਾ ਪ੍ਰਗਟਾਵਾ ਸੀ। ਸਖ਼ਤ ਗਰਮੀ ਵਿਚ ਪਿਆਰ-ਸ਼ਬਦ ਠੰਢ ਵਰਤਾ ਰਹੇ ਸਨ। ਸਾਡੇ ਨਾਲ ਗਏ ਕਵੀਆਂ ਨੇ ਸਮੇਂ ਨੂੰ ਹੋਰ ਨਿਖਾਰਿਆ। ਕਵੀਆਂ ਦੇ ਕਵੀ ਸਰਦਾਰ ਵਿਧਾਤਾ ਸਿੰਘ ਜੀ ਤੀਰ ਨੇ 'ਅੱਜ ਦੀ ਚਾਹ' ਸੁਣਾਈ। ਉਹ ਚਾਹ ਸੁਣ ਕੇ ਹਰ ਇਕ ਦੇ ਨੈਣਾਂ ਦਾ ਪਿਆਲਾ ਛਲਕ ਪਿਆ। ਮੇਰਾ ਖ਼ਿਆਲ ਹੈ ਕਿ ਇਹ ਪਹਿਲੀ ਵਾਰ ਸੀ ਕਿ ਇਤਨੇ ਚੋਟੀ ਦੇ ਕਵੀ ਪਾਕਿਸਤਾਨ ਪੁਜੇ ਹੋਣ। ਸਰਦਾਰ ਕਰਤਾਰ ਸਿੰਘ ਬਲੱਗਨ ਨੇ 'ਆਪਣੇ ਪਿੰਡ ਦੀ ਜੂਹ' ਦਾ ਹਾਲ ਸੁਣਾ ਕੇ ਸਾਰਿਆਂ ਦੇ ਹਿਰਦਿਆਂ ਨੂੰ ਟੁੰਬ ਦਿੱਤਾ। ਅਪਣਤ ਦੇ ਨਾਲ ਨਾਲ ਐਸੀ ਸਾਂਝ ਦਰਸਾ ਰਹੇ ਸਨ ਕਿ ਵਾਹ-ਵਾਹ ਬਿਨਾਂ ਕੁਝ ਸੁਣਾਈ ਨਹੀਂ ਸੀ ਦੇਂਦਾ। ਜਦ ਬਲੱਗਨ ਨੇ ਆਹ ਭਰਦੇ ਹੋਏ ਆਖਿਆ ਕਿ 'ਕਾਂ-ਕੁੱਤੇ' ਜਦ ਚਾਹਣ ਵਾਹਗਾ ਟੱਪ ਸਕਦੇ ਹਨ ਤਾਂ ਮੈਂ ਕੋਲ ਬੈਠੇ ਚੋਧਰੀ ਇਮਾਮ ਅਲੀ ਨੂੰ ਕਿਹਾ, 'ਉਹ ਕਾਂ-ਕੁੱਤੇ ਜੂ ਹੋਏ'। ਵੰਤਾ ਜੀ ਦੇ 'ਕੋਕਨ ਬੇਰ' ਦੀ ਦੱਖ ਨਿਰਾਲੀ ਸੀ। ਪਾਕਿਸਤਾਨੀ ਸ਼ਾਇਰਾਂ ਵਿਚੋਂ 'ਦਾਮਨ' ਜੀ ਨੇ ਪੰਜਾਬੀ ਪਿਆਰ ਦੀ ਕਵਿਤਾ ਸੁਣਾਈ। ਉਹਨਾਂ ਦੀ ਇਹ ਲਾਈਨ ਦਾਦ ਦੇਣ ਵਾਲੀ ਸੀ—

ਮੇਰੀ ਭੁੱਖ ਉਸ ਦੀ ਛਾਤੀ ਤਣਦੀ ਰਹੇਗੀ।
ਓਦੋਂ ਤੀਕ ਤਾਂ ਪੰਜਾਬੀ ਨਹੀਂ ਮਰਦੀ,
ਜਦੋਂ ਤੀਕ ਪੰਜਾਬਣ ਜਣਦੀ ਰਹੇਗੀ।

ਇਹ ਪਹਿਲੇ ਸੁਹਾਵਣੇ ਤਜਰਬੇ ਬਾਅਦ ਉਤਸ਼ਾਹ ਤੇ ਉਮਾਹ ਵੱਧ ਗਿਆ। ਪਾਰਟੀ ਬਾਅਦ ਕਈ ਭਰਾਵਾਂ ਨੇ ਰੋਕ ਲਿਆ ਤੇ ਦੋਵੇਂ ਪਾਸੀ ਦਿਲ ਵਹਿ ਤੁਰੇ। ਇਕ ਨੇ ੧੯੪੭ ਦੀ ਤਲਖ ਯਾਦ ਚੇਤੇ ਚਾ ਕਰਾਈ ਤਾਂ ਮੈਂ ਕਿਹਾ : ਮਿੱਟੀ ਪਾਓ ਉਸ ਦੁਖਦਾਈ ਕਾਂਡ ਉਤੇ। 'ਭਰਾਵਾ! ਕੋਈ ਭਰਾਵਾਂ ਨੂੰ ਵੀ ਵਿਛੋੜ ਸਕਦਾ ਹੈ ? ਕੀ ਭਰਾ ਲੜਦੇ ਨਹੀਂ। ਭਿੜਦੇ ਨਹੀਂ ? ਕੀ ਰੋਜ਼ ਸਾਡੇ ਸਾਹਮਣੇ ਜ਼ਮੀਨਾਂ ਤੋਂ, ਪਾਣੀ ਤੋਂ, ਵੱਟਾਂ ਤੋਂ ਲੜਾਈਆਂ, ਕਤਲ ਨਹੀਂ ਹੁੰਦੇ ? ਫਿਰ ਵਿਆਹ, ਢੰਗ, ਮਰਨੇ ਆਉਂਦੇ ਹਨ ਤੇ ਵਿਛੜੇ ਭਰਾ ਮਿਲ ਜਾਂਦੇ ਹਨ। ਇਹ ਤਾਂ ਵੀਰਾ ਬਾਦਸ਼ਾਹੀਆਂ ਦਾ ਮਾਮਲਾ ਸੀ। ਜ਼ਮੀਨਾਂ ਤੇ ਪਾਣੀ ਵੰਡਣੇ ਸਨ, ਅੱਜ ਰਣਜੀਤ ਸਿੰਘ ਦੀ ਮੜ੍ਹੀ ਨੇ ਫਿਰ ਜੁੜ ਬੈਠਣ ਦਾ ਸਮਾਂ ਬਖ਼ਸ਼ਿਆ ਹੈ।' ਮੇਰੀ ਗੱਲ ਵਿਚੇ ਹੀ ਸੀ ਕਿ ਦੂਜੇ ਨੇ ਚਾ ਪੁੱਛਿਆ :

'ਜੀ ! ਤੁਹਾਡਾ ਦੌਲਤਖ਼ਾਨਾ ਕਿਹੜਾ ਹੈ ?

ਮੈਂ ਆਖਿਆ, 'ਜੇ ਦੌਲਤਖ਼ਾਨਾ ਪੁਛਣਾ ਹੈ ਤਾਂ—ਜਿਹਲਮ ਸੀ, ਪਰ ਜੇ ਬਰਬਾਦ-ਖ਼ਾਨਾ ਪੁੱਛਣਾ ਹੈ ਤਾਂ ਕਾਹਨਪੁਰ ਹੈ।'

ਸਾਰੇ ਏਨੇ ਸੰਜੀਦਾ ਹੋ ਗਏ ਅਤੇ ਕਹਿਣ ਲੱਗੇ ਧਰਤੀ ਦਾ ਪਿਆਰ ਕਿਸ ਨੂੰ ਨਹੀਂ ਹੈ ? ਕੌਣ ਭੁਲਾ ਸਕਦਾ ਹੈ ? ਉਨ੍ਹਾਂ ਦੀ ਗੱਲ ਵਿਚ ਹੀ ਸੀ ਤੇ ਮੈਂ ਕਹਿਣਾ ਸ਼ੁਰੂ ਕਰ ਦਿੱਤਾ, 'ਫਿਰ ਪੰਜਾਬ ਦੀ, ਜਿਥੇ ਦੇ ਪਾਣੀ ਵਿਚ ਦੁੱਧ ਜਿੰਨੀ ਤਾਸੀਰ ਹੈ ਤੇ ਜਿੱਥੋਂ ਦੀ

ਹਵਾ ਮੱਖਣ ਜਿੰਨਾ ਸੱਤ ਰੱਖਦੀ ਹੈ। ਜਿਥੋਂ ਦੇ ਜਵਾਨ ਮੌਤ ਨੂੰ ਮਖ਼ੌਲ ਕਰਨ, ਪਰ ਟੈਂ ਨਾ ਮੰਨਣ ਕਿਸੇ ਦੀ। ਪਿਆਰ ਨਾਲ ਕਰਨ ਗੁਲਾਮੀ।' ਇਹ ਵਾਤਾਵਰਨ ਵਿਚ ਤਬਦੀਲੀ ਕਿਵੇਂ ਆਈ ? ਤਾਂ ਚੌਧਰੀ ਈਦ ਮੁਹੰਮਦ ਨੇ ਕਹਿਆ ਕਿ ਇਹ ਤਬਦੀਲੀ ਸਮੇਂ ਨੇ ਲਿਆਂਦੀ। ਸਮੇਂ ਨੇ ਹੀ ਫਟ ਭਰੇ ਹਨ। ਭਾਈ ਯਾਦ ਆਉਣ ਲੱਗੇ। ਧਰਤੀ ਦਾ ਪਿਆਰ ਅਜਿਹਾ ਹੁੰਦਾ ਹੈ ਕਿ ਵੱਡੇ ਵੱਡੇ ਹਾਦਸੇ ਭੁਲਾ ਦੇਂਦਾ ਹੈ। ਮੈਂ 'ਹਾਂ' ਵਿਚ ਸਿਰ ਹਲਾਇਆ ਤੇ ਕਹਿਆ : 'ਇਹ ਸਭ ਪੰਜਾਬੀ ਚਲਣ ਦੀਆਂ ਨਿਸ਼ਾਨੀਆਂ ਹਨ। ਪੰਜਾਬ ਦੇ ਦਰਿਆਵਾਂ, ਪਹਾੜਾਂ ਤੇ ਮੈਦਾਨਾਂ ਨੇ ਇਥੋਂ ਦੇ ਲੋਕਾਂ ਨੂੰ ਬਹੁਤ ਕੁਝ ਦਿੱਤਾ ਹੈ। ਇਹਨਾਂ ਦੇ ਦਿਲ ਦਰਿਆਵਾਂ ਜੇ ਤੇ ਜਿਗਰੇ 'ਰੁੱਖਾਂ' ਜੇਡੇ ਹਨ। ਇਹ ਠੰਢੇ, ਡੂੰਘੇ, ਲੰਮੇ ਜਿਗਰੇ ਵਾਲੇ, ਛੇਤੀ ਛੇਤੀ ਵਲ ਨਾ ਖਾਵਨ ਵਾਲੇ ਸਾਦ ਮੁਰਾਦੇ, ਦਿੱਤੇ ਬਚਨਾਂ ਉਤੇ ਡੱਟਣ ਵਾਲੇ, ਇਹ ਪੰਜਾਬ ਦੇ ਮੈਦਾਨਾਂ ਵਾਂਗ ਸਿਧੇ ਪੱਧਰੇ, ਖੁਲ੍ਹੇ ਤੇ ਚੌੜੇ ਹਨ। ਜਿਵੇਂ ਪੰਜਾਬ ਦੇ ਦਰਿਆ ਨਿਖੜ ਕੇ ਲੰਮੇ ਲੰਮੇ ਵਾਹ ਛੱਡ ਜਾਂਦੇ ਹਨ ਫਿਰ ਇਕੱਠੇ ਹੋ 'ਪੰਜਨਦ' ਬਣਾ ਲੈਂਦੇ ਹਨ, ਤਿਵੇਂ ਇਹ ਲੋਕ ਵੀ ਚੰਗੇ ਮਿਲਾਪੜੇ ਤੇ ਘਰ ਬਾਹਰ ਦੀਆਂ ਸਾਂਝਾਂ ਵਾਲੇ ਬੰਦੇ ਹਨ। ਇਥੋਂ ਦੀਆਂ ਖੁਲ੍ਹੀਆਂ ਤੇ ਨਰੋਈਆਂ ਹਵਾਵਾਂ ਨੇ ਲੋਕਾਂ ਦੇ ਦਿਲਾਂ ਵਿਚ ਜ਼ਿੰਦਾਦਿਲੀ ਤੇ ਤਾਜ਼ਗੀ ਪਾ ਦਿੱਤੀ ਹੈ। ਪੰਜਾਬ ਦਾ ਨੌਜਵਾਨ ਹੱਸ ਕੇ ਕਹਿੰਦਾ ਹੈ—

'ਜ਼ਿੰਦਗੀ ਜ਼ਿੰਦਾ-ਦਿਲੀ ਕਾ ਨਾਮ ਹੈ।
ਮੁਰਦਾ ਦਿਲ ਕਿਆ ਖ਼ਾਕ ਜੀਆ ਕਰਤੇ ਹੈਂ।'

ਪ੍ਰੋਫੈਸਰ ਪੂਰਨ ਸਿੰਘ ਦੇ ਲਫ਼ਜ਼ ਸੁਣਾਏ :—

ਦਰਿਆਵਾਂ ਦੇ ਮੇਲੇ ਏਥੇ
ਦਰਿਆਵਾਂ ਵਾਲੇ ਵਿਛੋੜੇ
ਡੂੰਘੇ ਤੇ ਲੰਮੇ ਸਾਰੇ।
ਵੱਡੇ ਵੱਡੇ ਦਰਦ ਓ।
ਇਥੇ ਖੁਲ੍ਹ ਦਾ ਮੈਦਾਨ ਹੈ।
ਇਥੇ ਪਿਆਰ ਦੇ ਹੜ੍ਹਾਂ ਦਾ ਆਵੇਸ਼ ਹੈ।
ਇਥੇ ਪਹਾੜ ਪਿਆਰ ਵਿਚ ਪਿਘਲਦੇ।
ਇਥੇ ਕੋਈ ਅਣਪਛਾਤਾ ਜਿਹਾ ਅਲਾਹੀ ਸੁਆਦ ਹੈ।

ਕੋਲੋਂ ਘੇਰੇ 'ਚੋਂ ਇਕ ਨੇ ਕਹਿਆ ਕਿ ਸੱਚ ਹੈ ਕਿ ਪਿਆਰ ਨੇ ਨਫਰਤ ਦਾ ਪਹਾੜ ਪਿਘਲਾ ਦਿੱਤਾ, ਜਿਸ ਨੇ ਸਿੱਖਾਂ ਦਾ ਰਸਤਾ ਰੋਕ ਰਖਿਆ ਸੀ। ਗੱਲ ਜਾਰੀ ਰੱਖਦੇ ਹੋਏ ਮੈਂ ਕਹਿਆ : 'ਪੰਜਾਬ ਸਾਹਵੇਂ ਕੋਈ ਟਿਕ ਨਹੀਂ ਸਕਦਾ। ਉਹ ਜੋੜਾਂ ਕਿਥੇ, ਉਹ ਵਿਹਲ, ਉਹ ਖੁਲ੍ਹ, ਉਹ ਥਾਂ, ਉਹ ਘੋੜੀਆਂ, ਉਹ ਸੁਹਾਗ, ਉਹ ਗਿੱਧੇ, ਉਹ ਧੂੜਾਂ ਦਾ ਉਠਾਉਣ ਰਲ ਮਿਲ ਉਪਰ ਚੰਨ, ਹੇਠ ਚੰਨੀਆਂ, ਬੰਨੇ ਤੇ ਬੰਨੀਆਂ, ਨੱਚ ਨੱਚ, ਧਮ ਧਮ, ਥਮ੍ਹ ਥਮ੍ਹ, ਆਖਰ ਆਵਣ ਮੁੜ ਨਾ ਉਹ ਖਿੜ ਖਿਲੀਆਂ,' ਪਤਾ ਨਹੀਂ ਹੋਰ

ਕਿਤਨੀ ਦੇਰ ਉਸ ਅਗੰਮੀ ਸੁਆਦ ਵਿਚ ਜੁਟੇ ਰਹਿੰਦੇ, ਪਰ ਗਿਆਨੀ ਮਹਿੰਦਰ ਸਿੰਘ ਨੇ ਆ ਕੇ ਅਗਲਾ ਪ੍ਰੋਗਰਾਮ ਸੁਣਾ ਦਿੱਤਾ, ਨਵੀਆਂ ਬਸਤੀਆਂ ਤੇ ਆਬਾਦੀਆਂ ਦੇਖਣ ਦਾ।

ਕਾਰ ਵਿਚ ਸੈਰ ਕਰਦੇ, ਵੱਧਦਾ, ਫੁਲਦਾ, ਫੈਲਦਾ, ਖਿੜਦਾ ਚਮਕਦਾਰ ਲਾਹੌਰ ਦੇਖਿਆ। ਗੁਲਬਰਗ ਦੀਆਂ ਚਾਰ ਬਸਤੀਆਂ ਬਣ ਗਈਆਂ ਹਨ। 'ਸਨਮਾਬਾਦ' ਪੂਰਾ ਵੱਖਰਾ ਸ਼ਹਿਰ ਹੀ ਹੈ। ਲਾਹੌਰ ਦ ਭਾਟੀ ਦਰਵਾਜ਼ੇ ਤੇ ਗੁਲਬਰਗ ਦਾ ਅੰਤਰ, ਅਮੀਰ ਗ਼ਰੀਬ ਦਾ ਫ਼ਰਕ ਦਰਸਾ ਰਹਿਆ ਸੀ। ਕਾਰਾਂ ਤੇ ਸਕੂਟਰਾਂ ਦੀਆਂ ਵਗਦੀਆਂ ਲਾਈਨਾਂ ਦੇਖ ਕਿਸੇ ਖ਼ੁਸ਼ਹਾਲ ਦੇਸ਼ ਦਾ ਭੁਲੇਖਾ ਪੈਂਦਾ ਸੀ। ਲੰਗਰ ਛਕ ਕੇ ਦੇਰ ਰਾਤ ਗਈ ਮਗਰੋਂ ਆ ਮੰਜੇ ਉਤੇ ਜਾ ਪਿਆ। ਅੱਜ ਮੈਂ ਸਮਾਧੀ ਲਾਗੇ, ਸ਼ਾਹੀ ਮਸਜਦ ਦੇ ਮੁਨਾਰਿਆਂ ਦੀ ਛਾਂ ਤੇ ਡੇਹਰਾ ਸਾਹਿਬ ਦੇ ਚਰਨਾਂ ਵਿਚ ਸੌਂ ਰਹਿਆ ਸੀ, ਉਹ ਇਕ ਅਲੌਕਿਕ ਘੜੀ ਸੀ, ਜੋ ਪਤਾ ਨਹੀਂ ਮੁੜ ਆਵੇ ਕਿ ਨਾ। ਗਰਮੀ ਆਖਰਾਂ ਦੀ ਸੀ ਤੇ ਗੁਰੂ ਨਾਨਕ ਦੇਵ ਜੀ ਦੀ ਤੁਕ—

'ਲਾਹੌਰ ਸਹਰ ਜ਼ਹਰ ਕਹਰ ਸਵਾ ਪਹਰ।'

ਮੁੜ ਮੁੜ ਯਾਦ ਆ ਰਹੀ ਸੀ। ਪਰ ਸਚ, ਉਥੇ ਗਰਮੀ ਦਾ ਕਹਿਰ, ਸਵਾ ਪਹਿਰ ਤਾਂ ਨਹੀਂ ਸੀ, ਅੱਠ ਪਹਿਰ ਦਾ ਸੀ।

ਸੁੱਤੇ ਤੇ ਜਾਗਣ ਵਾਲੀ ਗੱਲ ਹੋਈ। ਇਸ਼ਨਾਨ, ਪਾਠ ਕਰ ਡੇਹਰਾ ਸਾਹਿਬ ਦਰਸ਼ਨ ਲਈ ਪੁੱਜਾ। ਡੇਹਰਾ ਸਾਹਿਬ ਤੋਂ ਬਾਹਰ ਨਿਕਲੇ ਹੀ ਸਾਂ ਕਿ ਅਖ਼ਬਾਰਾਂ ਦੇ ਨੁਮਾਇੰਦੇ ਆ ਗਏ। ਉਨ੍ਹਾਂ ਦੇ ਸਿੱਧੇ ਸਾਧੇ ਸਵਾਲ ਸਨ :

'ਹਿੰਦੁਸਤਾਨ ਵਿਚ ਅਕਲੀਅਤਾਂ ਦੀ ਕੀ ਹਾਲਤ ਹੈ ?

'ਜਵਾਹਰ ਲਾਲ ਜੀ ਦੇ ਬਾਅਦ ਦੀ ਤਬਦੀਲੀ ਦਾ ਵਰਨਣ ਕਰੋ।

'ਸ਼ਾਸਤਰੀ ਜੀ ਦੀ ਬੀਮਾਰੀ ਕੀ ਖ਼ਤਰਨਾਕ ਤਾਂ ਨਹੀਂ ?[1]

'ਕੀ ਉਹ ਹਕੂਮਤ ਚਲਾ ਲੈਣਗੇ ?

'ਹਿੰਦ-ਪਾਕ ਦੇ ਸੰਬੰਧ ਖ਼ੁਸ਼ਗਵਾਰ ਕਿਵੇਂ ਹੋ ਸਕਦੇ ਹਨ ?

'ਪਾਕਿਸਤਾਨ ਦੀ ਖ਼ੁਸ਼ਹਾਲੀ ਬਾਰੇ ਤੁਸਾਂ ਕੀ ਮਹਿਸੂਸ ਕੀਤਾ ਹੈ ?

'ਪਾਕਿਸਤਾਨ ਵਿਚ ਆ ਕੇ ਤੁਸਾਂ ਕੋਈ ਤਕਲੀਫ਼ ਤਾਂ ਮਹਿਸੂਸ ਨਹੀਂ ਕੀਤੀ ?

'ਗੁਰਦੁਆਰਿਆਂ ਦੀ ਯਾਤਰਾ ਵਾਸਤੇ ਤੁਸੀਂ ਕੀ ਸਲਾਹ ਦੇਂਦੇ ਹੋ ?'

ਮੇਰੇ ਉੱਤਰ ਸਨ : 'ਘੱਟ ਗਿਣਤੀਆਂ ਨੂੰ ਅਸੰਤੁਸ਼ਟ ਰੱਖ ਕੇ ਕੋਈ ਸਰਕਾਰ ਸੁੱਖ ਦੀ ਨੀਂਦ ਨਹੀਂ ਸੌਂ ਸਕਦੀ। ਹਿੰਦ ਸਰਕਾਰ ਹਰ ਯਤਨ, ਹੀਲਾ ਘੱਟ ਗਿਣਤੀਆਂ ਨੂੰ ਸੰਤੁਸ਼ਟ ਕਰਨ ਵਿਚ ਲਗਾ ਰਹੀ ਹੈ। ਕਿਸੇ ਸਿਰ-ਫਿਰੇ ਦੀ ਗੱਲ ਨੂੰ ਹਕੂਮਤ ਦੀ ਨੀਤੀ

1. ਸਾਸਤਰੀ ਜੀ ੧੧੯੬੬ ਜਨਵਰੀ ਨੂੰ ਪਰਲੋਕ ਸਿਧਾਰ ਗਏ।

ਸਮਝ ਲੈਣਾ ਗਲਤ ਗੱਲ ਹੈ। ਐਸੇ ਸਿਰ-ਫਿਰੇ ਹਰ ਦੇਸ਼ ਵਿਚ ਹੁੰਦੇ ਹਨ, ਉਨ੍ਹਾਂ ਦਾ ਇਲਾਜ ਹੋਣਾ ਚਾਹੀਦਾ ਹੈ। ਸ਼ਾਸਤਰੀ ਜੀ ਧਰਤੀ ਦੇ ਇਨਸਾਨ ਹਨ। ਲੋਕਾਂ ਦੀਆਂ ਪੀੜਾਂ ਨੂੰ ਸਮਝਦੇ ਹਨ। ਉਨ੍ਹਾਂ ਦੀ ਇਹ ਦਿਲੀ ਖ਼ਾਹਸ਼ ਹੈ ਕਿ ਹਿੰਦ-ਪਾਕ ਦੇ ਖੜੇ ਝਗੜੇ ਨਿਬੜਨ ਤੇ ਇਹ ਦੇਸ਼ ਚੰਗੇ ਮਿੱਤਰਾਂ ਵਾਂਗ ਸਮਾਂ ਕਟਣ। ਪਾਕਿਸਤਾਨ ਦੀ ਵਧਦੀ ਤੇ ਬਣਦੀ ਆਰਥਕ ਹਾਲਤ ਤੋਂ ਅਸੀਂ ਪ੍ਰਭਾਵਤ ਹੋਏ ਹਾਂ। ਭਰਾ ਨੂੰ ਖ਼ੁਸ਼ ਹੋਣਾ ਚਾਹੀਦਾ ਹੈ। ਅਸੀਂ ਖ਼ੁਸ਼ ਹਾਂ। ਇਥੇ ਆ ਕੇ ਤਾਂ ਸਾਨੂੰ ਕੋਈ ਤਕਲੀਫ਼ ਨਹੀਂ ਹੋਈ, ਪਰ ਸਿੱਖ ਕੌਮ ਦੀ ਇੱਛਾ ਹੈ ਕਿ ਯਾਤਰਾ ਕਰਨ ਦੀ ਖੁਲ੍ਹ ਹੋਣੀ ਚਾਹੀਦੀ ਹੈ। ਲੰਮੇ ਝੇੜੇ ਪਾ ਕੇ ਦਰਸ਼ਨਾਂ ਦਾ ਤੇ ਯਾਤਰਾ ਦਾ ਸਵਾਦ ਮਾਰਿਆ ਜਾਂਦਾ ਹੈ। ਜਿਸ ਵਕਤ ਕੋਈ ਯਾਤਰੂ ਆਉਣਾ ਚਾਹੇ, ਆ ਜਾਏ। ਗੁਰਦੁਆਰਿਆਂ ਦੀ ਸੇਵਾ ਸੰਭਾਲ ਦਾ ਕੰਮ ਸਿੱਖਾਂ ਨੂੰ ਸੌਂਪ ਦੇਣਾ ਚਾਹੀਦਾ ਹੈ। ਜੋ ਗੁਰਦੁਆਰੇ ਮੁਰੰਮਤ ਖੁਣੋਂ ਰਹਿ ਗਏ ਹਨ, ਉਨ੍ਹਾਂ ਨੂੰ ਮੁੜ ਉਸਾਰਨ ਦਾ ਤੁਰੰਤ ਪ੍ਰਬੰਧ ਹੋਣਾ ਚਾਹੀਦਾ ਹੈ। ਦੋਹਾਂ ਪੰਜਾਬਾਂ ਦੀ ਸਾਂਝ ਇਕ ਬੋਲੀ ਦੀ ਸਾਂਝ ਹੈ। ਗੁਰਮੁਖੀ ਪੜ੍ਹਨ ਪੜ੍ਹਾਣ ਦਾ ਵੀ ਇੰਤਜ਼ਾਮ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਰੂਹਾਨੀਅਤ ਦੀ ਵੱਡੀ ਸਾਂਝ ਪੈਦਾ ਹੋ ਜਾਵੇਗੀ। ਅਸਲ ਸਾਂਝ ਇਹ ਹੀ ਹੈ।'

ਇਤਨੇ ਨੂੰ ਸ਼ਾਹੀ ਕਿਲ੍ਹੇ ਦੇ ਅੰਦਰ ਜਾਣ ਦੀ ਤਿਆਰੀ ਹੋ ਗਈ। ਖ਼ੁਸ਼ਕਿਸਮਤੀ ਨੂੰ ਸਾਡੇ ਨਾਲ ਡਾਕਟਰ ਗੰਡਾ ਸਿੰਘ ਜੀ ਵੀ ਸਨ। ਸਭ ਤੋਂ ਪਹਿਲਾਂ ਉਹ ਵੱਡਾ ਖ਼ੂਨੀ ਦਰਵਾਜ਼ਾ ਦੇਖਿਆ ਜਿਸ ਉਤੇ ਹੱਥ ਮਾਰ ਮਾਰ ਕੰਵਰ ਨੌਨਿਹਾਲ ਸਿੰਘ ਦੀ ਸੁਪਤਨੀ ਬੀਬੀ ਨਾਨਕੀ ਜੀ ਨੇ ਹੱਥ ਲਹੂ ਲੁਹਾਨ ਕਰ ਲਏ ਸਨ, ਉਸ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਦੀ ਪੋਤਰੀ ਨੂੰ ਕਿਸੇ ਨੇ ਦਰਵਾਜ਼ਾ ਨਾ ਖੋਹਲਿਆ।

ਸਭ ਤੋਂ ਪਹਿਲਾਂ ਅਸੀਂ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰਿ ਆਮ ਪੁੱਜੇ। ਅਸੀਂ ਭਾਵੇਂ ਯਾਤਰੂ ਸਾਂ, ਪਰ ਫ਼ਰਿਆਦੀ ਵੀ। ਫ਼ਰਿਆਦੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦੇ। ਕਹਿਆ ਜਾਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਹਰ ਇਕ ਦੀ ਫ਼ਰਿਆਦ ਸੁਣੀ ਜਾਂਦੀ ਸੀ, ਪਰ ਅੱਜ ਸਾਡੀ ਫ਼ਰਿਆਦ ਸੁਣਨ ਵਾਲਾ ਕੋਈ ਨਹੀਂ। ਉਸੇ ਹੀ ਤੱਖ਼ਤ ਉਤੇ ਕਦੀ ਅਕਬਰ, ਕਦੀ ਜਹਾਂਗੀਰ, ਕਦੀ ਸ਼ਾਹਜਹਾਨ, ਔਰੰਗਜ਼ੇਬ, ਅਬਦਾਲੀ, ਸ਼ਾਹਜ਼ਮਾਨ ਬੈਠਿਆ ਕਰਦੇ ਸਨ। ਉਸੇ ਤੱਖ਼ਤ ਉੱਤੇ ਸਸ਼ੋਭਤ ਹੁੰਦਾ ਸੀ ਪੰਜਾਬੀਆਂ ਦਾ ਸਮਰਾਟ ਰਣਜੀਤ ਸਿੰਘ। ਉਥੋਂ ਅਸੀਂ ਬਾਗ਼ ਵਿਚ ਗੁਜ਼ਰੇ ਤੇ ਮਹਾਰਾਣੀ ਜਿੰਦਾਂ ਦੇ ਮਹੱਲ ਪੁੱਜੇ। ਉਸ ਦੀਆਂ ਉਤਲੀਆਂ ਮੰਜ਼ਲਾਂ ਨਵੀਆਂ ਬਣਾ ਦਿੱਤੀਆਂ ਗਈਆਂ ਸਨ। ਉਥੇ ਹੀ ਹੁਣ ਸਿੱਖ ਅਜਾਇਬ ਘਰ ਦੀ ਰੂਪ-ਰੇਖਾ ਉਘੜ ਰਹੀ ਹੈ। ਮੂੰਹ ਮੁਹਾਂਦਰਾ ਬਣ ਗਿਆ ਹੈ। ਆਸ ਹੈ ਕਿ ਕੁਝ ਮਹੀਨਿਆਂ ਵਿਚ ਹੀ ਮੁਕੰਮਲ ਹੋ ਜਾਏਗਾ।

ਅਜਾਇਬ ਘਰ ਦੀ ਹੇਠਲੀ ਮੰਜ਼ਲ ਉਤੇ ਮੁਗ਼ਲ ਸ਼ਹਿਨਸ਼ਾਹ ਦੇ ਹੱਥ-ਚਿੱਤਰ (ਪੇਂਟਿੰਗਜ਼) ਹਨ। ੧/੨੦ ਦੇ ਸਾਈਜ਼ ਦਾ ਦੰਦ ਖੰਦ ਦਾ ਇਨ-ਬਿਨ ਬਣਿਆ ਤਾਜ ਮਹੱਲ ਵੀ ਉਥੇ ਰੱਖ ਦਿੱਤਾ ਗਿਆ ਹੈ। ਦੱਸਿਆ ਜਾਂਦਾ ਹੈ ਕਿ ਇਹ ਸ਼ੇਰਿ ਪੰਜਾਬ

ਜੀ ਦੇ ਤੋਸ਼ੇਖ਼ਾਨੇ ਵਿਚੋਂ ਅੰਗਰੇਜ਼ ਇੰਗਲੈਂਡ ਕੱਢ ਕੇ ਲੈ ਗਏ ਸਨ, ਜੋ ਹੁਣ ਬਰਤਾਨੀਆਂ ਦੀ ਹਕੂਮਤ ਨੇ ਵਾਪਸ ਕਰ ਦਿੱਤਾ ਹੈ। ਦੂਸਰੀ ਮੰਜ਼ਲ ਉਤੇ ਅਜਾਇਬ ਘਰ ਦੇ ਪੂਰਬੀ ਦਰਵਾਜ਼ੇ ਦੇ ਸਾਹਮਣੇ ਮਹਾਰਾਜਾ ਰਣਜੀਤ ਸਿੰਘ ਦਾ ਘੋੜਾ ਹੈ, ਜਿਸ ਉਤੇ ਉਹ ਸਵਾਰੀ ਕਰਦੇ ਸਨ। ਇਸ ਘੋੜੇ ਦੀ ਕਹਾਣੀ ਅਨੋਖੀ ਹੈ। ਪਾਕਿਸਤਾਨ ਸਰਕਾਰ ਨੇ ਅਖਬਾਰਾਂ ਰਾਹੀਂ ਪੜ੍ਹਿਆ ਸੀ ਕਿ ਇੰਗਲੈਂਡ ਵਿਖੇ ਘੋੜਿਆਂ ਦੀ ਮੰਡੀ ਲੱਗ ਰਹੀ ਹੈ ਤੇ ਉਥੇ ਉੱਚੀ ਤੋਂ ਉੱਚੀ ਨਸਲ ਦੇ ਘੋੜੇ ਮਿਲ ਸਕਣਗੇ। ਅਜਾਇਬ ਘਰ ਲਈ, ਮਹਾਰਾਜਾ ਰਣਜੀਤ ਸਿੰਘ ਦੀ ਸਵਾਰੀ ਦਿਖਾਣ ਲਈ ਕਿਸੇ ਉੱਚੀ ਨਸਲ ਦੇ ਘੋੜੇ ਦੀ ਲੋੜ ਸੀ। ਸੋ ਪਾਕਿਸਤਾਨ ਤੋਂ ਸਪੈਸ਼ਲ ਨੁਮਾਇੰਦਾ ਉਥੇ ਇੰਗਲੈਂਡ ਗਿਆ ਤੇ ਇਕ ਲੱਖ ੨੭ ਹਜ਼ਾਰ ਰੁਪੈ ਦਾ ਘੋੜਾ ਖ਼ਰੀਦ ਲਿਆਇਆ। ਉਸ ਨੂੰ ਸਪੈਸ਼ਲ ਜਹਾਜ਼ ਰਾਹੀਂ ਕਰਾਚੀ ਉਤਾਰ ਕੇ ਲਾਹੌਰ ਲਿਆਂਦਾ ਗਿਆ। ਘੋੜੇ ਦੇ ਬਹੁਤ ਨੇੜੇ ਸ਼ਾਹ ਰਗ ਤੇ ਗੋਲੀ ਰੱਖ ਕੇ ਮਾਰ ਦਿੱਤਾ ਗਿਆ ਤੇ ਉਸ ਦੀ ਖੱਲ ਨੂੰ ਮਸਾਲਿਆਂ ਨਾਲ ਮੜ੍ਹ ਦਿੱਤਾ ਗਿਆ ਤੇ ਜੁੱਸੇ ਵਿਚ ਵੀ ਮਸਾਲੇ ਭਰ ਦਿੱਤੇ ਗਏ ਤਾਂ ਕਿ ਉਸਦਾ ਮੂੰਹ ਮੁਹਾਂਦਰਾ ਇਨ-ਬਿਨ ਬਣਿਆ ਰਹੇ। ਜਦ ਐਸਾ ਇੰਗਲੈਂਡ ਵਾਲਿਆਂ ਨੇ ਸੁਣਿਆ ਤਾਂ ਉਹਨਾਂ ਨੇ ਮੁਕੱਦਮਾ ਵੀ ਕੀਤਾ।

ਇਹ ਕਹਾਣੀ ਇਸ ਗੱਲ ਦਾ ਪ੍ਰਗਟਾ ਕਰਨ ਲਈ ਕਾਫ਼ੀ ਹੈ ਕਿ ਪਾਕਿਸਤਾਨ ਦਾ ਮਹਿਕਮਾ ਆਸਾਰੇ ਕਦੀਮਾਂ (Archives) ਸਿੱਖ ਅਜਾਇਬ ਘਰ ਬਣਾਉਣ ਲਈ ਤੇ ਇਸ ਨੂੰ ਮੌਲਕ ਸ਼ਕਲ ਦੇਣ ਲਈ ਕਿਤਨਾ ਉਪਰਾਲਾ ਕਰ ਰਿਹਾ ਹੈ। ਉਸ ਨੂੰ ਉਸੇ ਰੂਪ ਵਿਚ ਕਾਠੀ, ਲਗਾਮ, ਰਕਾਬ, ਝਾਲਰ ਤੇ ਹੀਰਿਆਂ ਨਾਲ ਜੜਿਆ ਗਿਆ ਹੈ। ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ 'ਲੈਲੀ' ਨੂੰ ਸਜਾਉਂਦੇ ਸਨ ਉਸੇ ਤਰ੍ਹਾਂ ਸਜਾ ਕੇ ਰਖਿਆ ਹੈ। ਫ਼ਕੀਰ ਅਜ਼ੀਜ਼ਉਦ-ਦੀਨ, ਨੂਰਦੀਨ ਦੇ ਖ਼ਾਨਦਾਨ ਤੋਂ ਪ੍ਰਾਪਤ ਕੀਤਾ ਅਸਲ ਤੇ ਇਤਿਹਾਸਕ ਸੋਨੇ ਦਾ ਛਤਰ, ਲਗਾਮਾਂ ਚਾਂਦੀ ਦੀਆਂ, ਕਾਠੀ ਹੀਰਿਆਂ ਜੜੀ ਤੇ ਮੋਤੀਆਂ ਦਾ ਪੱਲਾ ਤੇ ਝਾਲਰਾਂ ਦੇਖ ਕੇ ਸ਼ੇਰਿ ਪੰਜਾਬ ਦੀ ਪ੍ਰਭਤਾ ਅੱਖਾਂ ਅੱਗੋਂ ਗੁਜ਼ਰ ਗਈ। ਬਸ ਇੰਝ ਪ੍ਰਤੀਤ ਹੋ ਰਿਹਾ ਸੀ ਕਿ ਮਹਾਰਾਜਾ ਰਣਜੀਤ ਸਿੰਘ ਹੁਣੇ ਹੀ ਘੋੜੇ ਤੋਂ ਉਤਰ ਕੇ ਜਿੰਦਾਂ ਦੇ ਮਹੱਲ (ਆਰਾਮਗਾਹ) ਗਏ ਹਨ।

ਅਜਾਇਬ ਘਰ ਵਿਚ ਸਭ ਤੋਂ ਪਹਿਲਾਂ ਜਿਸਤ ਦਾ ਬਣਿਆ ਮਹਾਰਾਜਾ ਰਣਜੀਤ ਸਿੰਘ ਦੇ ਫ਼ੌਜੀ ਲਸ਼ਕਰ ਦਾ ਮਾਰਚ ਦੇਖਿਆ। ਅੱਗੇ ਨਗਾਰਚੀ ਖੰਡੇ ਵਾਲਾ, ਇਰਦ-ਗਿਰਦ ਅੰਗ ਰਖਸ਼ਕ (ਬਾਡੀ ਗਾਰਡ), ਪਿੱਛੇ ਘੋੜੇ, ਘੋੜਿਆਂ ਵਿਚਕਾਰ ਘਿਰਿਆ ਹਾਥੀ, ਹਾਥੀ ਤੇ ਹੁੱਦਾ ਅਤੇ ਹੁੱਦੇ ਵਿਚ ਰਣਜੀਤ ਸਿੰਘ। ਉਪਰ ਉਸੇ ਨਮੂਨੇ ਦਾ ਛਤਰ ਜੋ ਫ਼ਕੀਰ ਖ਼ਾਨਦਾਨ ਤੋਂ ਲੈ ਕੇ ਘੋੜੇ ਦੇ ਨਾਲ ਖੜਾ ਕੀਤਾ ਹੋਇਆ ਹੈ। ਸਾਰੇ ਦਰਬਾਰੀਆਂ ਦੀਆਂ ਫੋਟੋਜ਼ ਸਨ। ਰਾਜਾ ਧਿਆਨ ਸਿੰਘ ਡੋਗਰਾ, ਗੁਲਾਬ ਸਿੰਘ, ਸੁਚੇਤ ਸਿੰਘ, ਤਿੰਨੇ ਫ਼ਕੀਰ ਭਰਾ, ਜਨਰਲ ਵਨਤੂਰਾ ਆਦਿ। ਸਾਹਮਣੀ ਕੰਧ ਉੱਤੇ ਦਸ ਫੁਟ ਲੰਮਾ ਤੇ ਦਸ ਫੁਟ ਚੌੜਾ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦਾ ਚਿੱਤਰ ਸੀ। ਉਹ

ਚਿੱਤਰ ਸੀ ਕਿ ਸਜੀਵ ਦਰਬਾਰ। ਢ ਈ ਸਾਲ ਦਾ ਕੰਵਰ ਦਲੀਪ ਸਿੰਘ ਮੁਰਗੇ ਵੱਲ ਭੱਜ ਰਿਹਾ ਸੀ, ਅਕਾਲੀ ਫੂਲਾ ਸਿੰਘ ਤੇ ਅਕਾਲੀ ਸਾਧੂ ਸਿੰਘ ਕਿਸੇ ਗੂਹੜੀ ਵਿਚਾਰ ਵਿਚ ਰੁਝੇ ਹੋਏ ਸਨ। ਨਜ਼ਰਾਂ ਭੇਟ ਕਰਨ ਵਾਲੇ ਨਜ਼ਰ ਪੇਸ਼ ਕਰ ਰਹੇ ਸਨ। ਸ਼ਿਕਾਰੀ ਆਪਣੇ ਸ਼ਿਕਾਰ ਦਾ ਵਰਣਨ ਦੱਸਣ ਲਈ ਉਤਾਵਲੇ ਸਨ, ਤੋਹਫ਼ੇ ਦੇਣ ਵਾਲੇ ਵਾਸੁਲੇ ਖੋਹਲ ਰਹੇ ਸਨ ਤੇ ਅਸ਼ਰਫ਼ੀਆਂ ਥੱਲੇ ਡਿੱਗ ਕੇ ਆਵਾਜ਼ ਪੈਦਾ ਕਰ ਰਹੀਆਂ ਸਨ। ਮਹਾਰਾਜਾ ਰਣਜੀਤ ਸਿੰਘ ਜੀ ਕੁਝ ਇਕ ਪਾਸੇ ਤੱਕ ਕੇ ਨਜ਼ਰਾਨਿਆਂ ਨੂੰ ਹਸਤ-ਕਮਲਾਂ ਨਾਲ ਛੂਹਾ ਕੇ ਤੋਸ਼ੇਖ਼ਾਨੇ ਭੇਜਣ ਦਾ ਇਸ਼ਾਰਾ ਕਰਦੇ ਦਿਖਾਈ ਦੇ ਰਹੇ ਸਨ। ਦੀਨਾ ਨਾਥ ਸਭ ਕੁਝ ਨੋਟ ਕਰੀ ਜਾ ਰਿਹਾ ਸੀ। ਕੰਵਰ ਖੜਗ ਸਿੰਘ ਪਿਤਾ ਦੇ ਸੱਜੇ ਪਾਸੇ ਸਭ ਕੁਝ ਦੇਖ ਰਹੇ ਸਨ। ਖੱਬੇ ਪਾਸੇ ਫ਼ਕੀਰ ਅਜ਼ੀਜ਼ਉਦ-ਦੀਨ ਮੂੰਹ ਵਿਚ ਉਂਗਲ ਪਾਈ ਕੁਝ ਸੋਚ ਰਹੇ ਸਨ। ਐਵੀਟੇਬਲ, ਵੈਨਤੂਰਾ ਤੇ ਅਲਾਰਡ ਇਕ ਨੁਕਰੇ ਅਦਾਬ ਵਿਚ ਖੜੇ ਸਨ। ਦੀਨਾ ਨਾਥ ਦੇ ਪਿੱਛੇ ਮੁਹਕਮ ਚੰਦ, ਸ਼ੇਰ ਸਿੰਘ, ਕਸ਼ਮੀਰਾ ਸਿੰਘ, ਪਸ਼ੌਰਾ ਸਿੰਘ। ਧਿਆਨ ਸਿੰਘ ਕਿਧਰੇ ਵੀ ਦਿਖਾਈ ਨਾ ਦਿੱਤਾ, ਪਰ ਆਹ ! ਉਸ ਦਿਖਾਈ ਨਾ ਦੇਣ ਵਾਲੇ ਨੇ ਹੀ ਤਾਂ ਐਸਾ ਚੰਨ ਚਾੜ੍ਹਿਆ ਕਿ ਸਿੱਖ ਰਾਜ ਦਾ ਸੂਰਜ ਹੀ ਛੁਪ ਗਿਆ।

ਫਿਰ ਦਲੀਪ ਸਿੰਘ ਦੇ ਪੰਜਾਬ ਛੱਡਣ ਉਤੇ ਮੁਸਲਮਾਨਾਂ ਦੇ ਵੱਗਦੇ ਹੰਝੂ ਪੜ੍ਹੇ। ਜਿਤਨਾ ਦੁੱਖ ਮੁਸਲਮਾਨ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਉਪਰੰਤ ਹੋਇਆ ਸੀ, ਉਤਨਾ ਤਾਂ ਕਿਸੇ ਸਿੱਖ ਨੇ ਵੀ ਨਹੀਂ ਪ੍ਰਗਟਾਇਆ। ਦਲੀਪ ਸਿੰਘ ਦਾ ਬਚਪਨ, ਜੁਆਨੀ ਅਤੇ ਆਖ਼ਰੀ ਫੋਟੋ ਵੀ ਦੇਖੀ। ਦਲੀਪ ਸਿੰਘ ਦੀ ਪੁੱਤਰੀ ਮਿਸ ਬੰਬਾ ਨੇ ਸਭ ਕੁਝ ਸੰਭਾਲ ਕੇ ਰਖਿਆ ਹੋਇਆ ਸੀ, ਉਸ ਨੂੰ ਅੱਜ ਪ੍ਰਦਰਸ਼ਨ ਲਈ ਰੱਖ ਦਿੱਤਾ ਗਿਆ ਹੈ। ਮਹਾਰਾਜਾ ਦਲੀਪ ਸਿੰਘ ਦੀ ਸਾਰੀ ਸੰਤਾਨ ਦੇ ਚਿੱਤਰ ਵੀ ਦੇਖੇ। ਰਾਣੀ ਜਿੰਦਾਂ ਦੀ ਅਧੂਰੀ ਚਿੱਤਰੀ ਤਸਵੀਰ ਦੇਖ ਕੇ ਮੈਂ ਅਵਾਕ ਹੀ ਰਹਿ ਗਿਆ। ਚਿਹਰੇ ਉਤੇ ਡੂੰਘੀ ਸੋਚ ਦੇ ਨਿਸ਼ਾਨ ਸਾਫ਼ ਉਭਰੇ ਦਿਖਾਈ ਦੇਂਦੇ ਸਨ। ਮੈਂ ਪੁੱਛਣ ਹੀ ਲੱਗਾ ਸਾਂ ਤਾਂ ਡਾਕਟਰ ਗੰਡਾ ਸਿੰਘ ਜੀ ਨੇ ਦੱਸਿਆ—'ਅਧੂਰੀ ਤਸਵੀਰ ਵੀ ਇਕ ਪੂਰੀ ਦਾਸਤਾਨ ਹੈ। ਤਸਵੀਰ ਬਣਦੀ ਪਈ ਸੀ ਤਾਂ ਜਿੰਦਾਂ ਚੜ੍ਹਾਈ ਕਰ ਗਈ। ਮੌਤ ਤੋਂ ਪਹਿਲਾਂ ਜੋ ਉਸ ਦੇ ਅੰਦਰ ਘੋਲ ਹੋ ਰਿਹਾ ਸੀ, ਉਹ ਇਸ ਚਿੱਤਰ ਵਿਚੋਂ ਦੇਖਿਆ ਜਾ ਸਕਦਾ ਹੈ। ਚਿੱਤਰਕਾਰ ਬਹੁਤ ਹੱਦ ਤੱਕ ਕਾਮਯਾਬ ਹੋਇਆ ਹੈ। ਜਿੰਦਾਂ ਦੇ ਇਹ ਅੱਖਰ ਤਾਂ ਸੋਨੇ ਵਿਚ ਲਿਖਣ ਵਾਲੇ ਹਨ ਕਿ—

'ਬੱਚਾ (ਦਲੀਪ ਸਿੰਘ) ! ਮੇਰੀਆਂ ਹੱਡੀਆਂ
ਨਿਰਦਈ ਦੇਸ਼ ਵਿਚ ਨਾ ਰੋਲੀਂ।'

ਇਹ ਸੁਣ ਕੇ ਸਭ ਦੇ ਆਂਸੂ ਵਹਿ ਤੁਰੇ। ਦਲੀਪ ਸਿੰਘ ਨੇ ਅਸਥੀਆਂ ਆ ਨਾਸਕ ਜਲ ਪ੍ਰਵਾਹ ਕੀਤੀਆਂ ਸਨ। ਵੱਗਦੇ ਆਂਸੂਆਂ ਤੇ ਭਰੇ ਦਿਲਾਂ ਨਾਲ ਉਤਲੀ ਮੰਜ਼ਲ ਉਤੇ ੧੭੫੧ ਬਿਕ੍ਰਮੀ ਦੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਦਰਸ਼ਨ ਕੀਤੇ ਤੇ ਰਾਣੀ ਜਿੰਦਾਂ ਤੇ ਮਹਾਰਾਜਾ ਰਣਜੀਤ ਸਿੰਘ ਦਾ ਅਦੁੱਤੀ ਰੰਗੀਨ ਕੱਟ ਦੇਖਿਆ। ਉਥੋਂ ਸਮਨ ਬੁਰਜ ਵੱਲ

ਗਏ । ਇਹ ਸਮਨ ਬੁਰਜ ਉਹ ਹੀ ਹੈ ਜਿਸ ਹੇਠਾਂ ਖੜੇ ਹੋ ਨੌਜਵਾਨ ਰਣਜੀਤ ਸਿੰਘ ਨੇ ਸ਼ਾਹਜ਼ਹਾਨ ਨੂੰ ਲਲਕਾਰਿਆ ਸੀ । ਸ਼ਾਹਜਹਾਨ ਨੇ ਬੜ ਹਾਂਕੀ ਸੀ—

'ਕਿਥੇ ਨੇ ਸਿੱਖ ! ਉਹ ਤਾਂ ਮੇਰੇ ਘੋੜਿਆਂ ਦੇ ਸੁੰਮਾਂ ਦੀ ਟਾਪ ਸੁਣ ਕੇ ਹੀ ਭੱਜ ਗਏ ਸਨ ।'

ਰਣਜੀਤ ਸਿੰਘ ੨੭ ਸਿੱਖਾਂ ਨਾਲ ਆ ਧਮਕਿਆ ਸੀ । ਰਾਣੀ ਸਦਾ ਕੌਰ ਨਾਲ ਸੀ । ਰਣਜੀਤ ਸਿੰਘ ਨੇ ਗੋਲੀਆਂ ਚਲਾ ਲਲਕਾਰ ਆਖਿਆ ਕਿ—

'ਆ ਓਏ ਅਬਦਾਲੀ ਦੇ ਪੋਤਰੇ ! ਤੈਨੂੰ ਚੜ੍ਹਤ ਸਿੰਘ ਦਾ ਪੋਤਰਾ ਵੰਗਾਰ ਪਾ ਰਿਹਾ ਈ ।'

ਉਸ ਵਿਚਾਰੇ ਟਾਕਰਾ ਕੀ ਕਰਨਾ ਸੀ, ਪੰਜਾਬ ਛੱਡ ਐਸਾ ਭੱਜਿਆ ਕਿ ਮੁੜ ਇਧਰ ਵੱਲ ਮੂੰਹ ਨਾ ਕੀਤਾ । ਇਸੇ ਸਮਨ ਬੁਰਜ ਤੋਂ ਹੀ ਦੋ ਵਾਰੀ ਭਾਈ ਬਿਧੀ ਚੰਦ, ਇਕ ਵਾਰੀ ਘਾਹੀ ਦਾ ਤੇ ਦੂਜੀ ਵਾਰੀ ਜੋਤਸ਼ੀ ਦਾ ਭੇਸ ਵਟਾ ਘੋੜਿਆਂ ਸਮੇਤ ਕੁੱਦੇ ਸਨ । ਸ਼ੀਸ਼ ਮਹੱਲ ਵੀ ਦੇਖਿਆ ਜੋ ਸੰਸਾਰ ਭਰ ਦੇ ਸ਼ੀਸ਼ ਮਹੱਲਾਂ ਵਿਚ ਆਪਣੀ ਥਾਂ ਰੱਖਦਾ ਹੈ । ਸੋਨੇ ਦੇ ਨਾਲ ਚਾਂਦੀ ਦਾ ਕੰਮ ਦੇਖਣ ਵਾਲਾ ਹੈ । ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਉਸ ਕਮਰੇ ਵੱਲ ਸਿਰ ਝੁਕਾਇਆ ਜਿਥੇ ਰੋਜ਼ ਬੈਠ ਕੇ ਮਹਾਰਾਜਾ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਸੁਣਦੇ ਸਨ । ਉਸ ਦਾ ਸੋਮਾ ਜੁ ਗੁਰੂ ਸੀ । ਜਮਰੌਦ ਦੀ ਜਿੱਤ ਦੀ ਖ਼ਬਰ ਸੁਣ ਮਹਾਰਾਜਾ ਇਸੇ ਕਮਰੇ ਵਿਚ ਗਿਆ ਸੀ ਤੇ ਖੱਬੇ ਹੱਥ ਵਿਚ ਆਪਣੀ ਦਾਹੜੀ ਪਕੜ ਕੇ ਜ਼ੋਰ ਜ਼ੋਰ ਦੀ ਚਪੇੜ ਮਾਰ ਆਖਿਆ ਸੀ—

'ਇਹ ਸਭ ਗੁਰੂ ਦੀ ਦੇਣ ਹੈ, ਮਤੇ ਕਿਧਰੇ ਹੰਕਾਰ ਵਿਚ ਆ ਆਪਣੀ ਜਿੱਤ ਨਾ ਆਖਣ ਲੱਗ ਪਏਂ, ਇਸ ਲਈ ਚੇਤਾਵਨੀ ਦੇ ਰਿਹਾ ਹਾਂ ।'

ਹਾਥੀ ਦਰਵਾਜ਼ੇ ਵੱਲ ਉਤਰ ਰਹੇ ਸਾਂ ਕਿ ਦੀਵਾਰਾਂ ਤੇ ਕਈ ਗੋਲੀਆਂ ਦੇ ਨਿਸ਼ਾਨ ਉਭਰਦੇ ਵੇਖੇ । ਥੱਲੇ ਆਸਾਰੇ ਕਦੀਮਾਂ (ਪੁਰਾਤਨ ਵਸਤੂਆਂ ਦੀ ਸੰਭਾਲ ਕਰਨ ਵਾਲੇ ਮਹਿਕਮੇ) ਨੇ ਲਿਖਿਆ ਸੀ—

'ਸਿੱਖਾਂ ਦੀ ਖ਼ਾਨਾ-ਜੰਗੀ ਵੇਲੇ ਚਲੀਆਂ ਗੋਲੀਆਂ ਦੇ ਨਿਸ਼ਾਨ ।'

ਇਹਨਾਂ ਗੋਲੀਆਂ ਨੇ ਮਾਰਿਆ ਖੜਕ ਸਿੰਘ, ਨੌਨਿਹਾਲ ਸਿੰਘ, ਸ਼ੇਰ ਸਿੰਘ, ਸੰਧਾਵਾਲੀਏ ਸਰਦਾਰ, ਕੰਵਰ ਪ੍ਰਤਾਪ ਸਿੰਘ । ਜੋ ਰਾਜ ਸਦੀਆਂ ਦੀ ਮਿਹਨਤ ਨਾਲ ਬਣਾਇਆ ਸੀ, ਇਹ ਗੋਲੀਆਂ ਦੱਸ ਰਹੀਆਂ ਸਨ ਕਿ ਕਿਵੇਂ ਛਿਨ ਭਰ ਵਿਚ ਛਲਣੀ ਛਲਣੀ ਕਰ ਕੇ ਗਿਰਾ ਦਿੱਤਾ ਗਿਆ । 'ਗੰਢੇਦਿਆਂ ਛੇ ਮਾਹ, ਤੁੜੰਦ੍ਿਆਂ ਇਕ ਖਿਨੋ', ਆਖਦਾ ਡੇਹਰਾ ਸਾਹਿਬ ਪੁੱਜ ਗਿਆ ।

ਸ਼ਾਮ ਨੂੰ ਸਮਾਧ ਉਤੇ ਹੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਅਖੰਡ ਪਾਠ ਦਾ ਭੋਗ ਪਾਇਆ ਗਿਆ । ਉਹ ਸਮਾਂ ਕੁਝ ਚੁਭਵਾਂ ਸੀ । ਸਮਾਧ ਤੇ ਫੁੱਲਾਂ ਦੀ ਬਾਰਸ਼ ਕੀਤੀ ਗਈ ਤੇ ਸਮਾਧੀ ਬੈਠੇ ਮਹਾਰਾਜਾ ਨੂੰ ਪੁਕਾਰਿਆ ਗਿਆ । ਮੇਰੇ ਮੂੰਹ ਤੋਂ ਉਹ ਹੀ ਲਾਈਨ ਨਿਕਲੀ—

'ਬਰਬਾਦੀਆਂ ਵੀ ਦੇਖੀਆਂ, ਅਬਾਦੀਆਂ ਵੀ ਦੇਖੀਆਂ।
ਦੱਸੇ ਮੜੀ ਰਣਜੀਤ ਸਿੰਘ ਦੀ,
ਇਹਨਾਂ ਗ਼ੁਲਾਮਾਂ ਕਦੀ ਆਜ਼ਾਦੀਆਂ ਵੀ ਦੇਖੀਆਂ।'

ਇਸ ਸਮਾਧ ਕੋਲ ਬੈਠਿਆਂ ਹੂਕਾਂ ਹੀ ਨਿਕਲ ਗਈਆਂ। ਸਮਾਧ ਪਈ ਦੱਸਦੀ ਸੀ ਕਿ ਅਸੀਂ ਕਿਤਨੇ ਨਕਾਰੇ ਹੋ ਗਏ ਸਾਂ ਕਿ ਬਣਾਇਆ ਰਾਜ ਵੀ ਨਾ ਸਾਂਭ ਸਕੇ। ਉਹ ਕੌਣ ਸਨ ਜਿਨ੍ਹਾਂ ਇਸ ਨੂੰ ਢਾਹਿਆ? ਆਗੂ ਜਦ ਕਮਜ਼ੋਰ, ਸ਼ੈਤਾਨ ਤੇ ਮੂਰਖ ਹੋ ਜਾਣ ਤਾਂ ਇਹੋ ਨਤੀਜਾ ਨਿਕਲਦਾ ਹੈ। ਜਦ ਛੱਜੇ ਗਿਰਾਏ ਜਾਣ ਤਾਂ ਰਾਜ-ਮਹੱਲ ਕਿਵੇਂ ਕਾਇਮ ਰਹਿ ਸਕਦੇ ਹਨ? ਜਦ ਪੁਲ ਤੋੜ ਦਿੱਤੇ ਜਾਣ ਤਾਂ ਰਾਜ ਰੁੜ੍ਹ ਜਾਂਦੇ ਹਨ। ਜਦ ਆਪਣੇ ਹੀ ਸੰਜਮ ਛੱਡ ਆਪ-ਮੁਹਾਰੇ ਹੋ ਜਾਣ ਤਾਂ ਦੂਜੇ ਉਤੋਂ ਆ ਹੀ ਪੈਂਦੇ ਹਨ। ਲੈਪਲ ਗ੍ਰਿਫ਼ਨ ਨੇ ਠੀਕ ਲਿਖਿਆ ਸੀ, 'ਸ਼ੇਰਾਂ ਦੀ ਕੌਮ ਦੇ ਗਿੱਦੜ ਆਗੂ' ਕੌਮ ਨੂੰ ਲੈ ਡੁੱਬੇ। ਫਿਰ ਸ਼ੁਕਰਵਾਰ ੨੮ ਜੂਨ, ਸਸਕਾਰ ਦੀ ਝਾਕੀ ਸਾਹਮਣੇ ਆਈ।

੧੮੩੯ ਦਾ ਜੂਨ ਚੜ੍ਹਿਆ ਤਾਂ ਮਹਾਰਾਜਾ ਸਾਹਿਬ ਦੀ ਹਾਲਤ ਵਿਗੜਨ ਲੱਗੀ। ੨੨ ਜੂਨ ਉਹਨਾਂ ਕਿਹਾ ਕਿ ਮਿਹਦੇ ਵਿਚ ਗੈਸ ਭਰ ਗਈ ਹੈ। ਰਾਜ ਦੇ ਉੱਘੇ ਡਾਕਟਰ, ਹਕੀਮ, ਵੈਦ-ਕੀਮਤੀ ਤੋਂ ਕੀਮਤੀ ਦਵਾਈਆਂ ਦੇ ਰਹੇ ਸਨ, ਪਰ ਇਤਨੇ ਵਿਚ ਦੌਰੇ ਪੈਣੇ ਸ਼ੁਰੂ ਹੋ ਗਏ। ਜ਼ਬਾਨ ਬੰਦ ਹੋ ਗਈ ਤੇ ਇਸ਼ਾਰਿਆਂ ਨਾਲ ਹੀ ਦਰਬਾਰੀਆਂ ਨੂੰ ਸਮਝਾਣ ਲੱਗੇ ਅਤੇ ਹੁਕਮ ਦੇਣ ਲੱਗੇ। ਬਾਹਰ ਜਾਣਾ ਬੰਦ ਹੋ ਗਿਆ। ਸਮਾਂ ਨਿਸਲ ਹੋ ਕੇ ਜਾਂ ਸਟੂਲ ਉੱਤੇ ਬੈਠ ਕੇ ਕੱਟਣ ਲੱਗੇ। ੨੬ ਜੂਨ ਨੂੰ ਬੜੀ ਕਠਨਾਈ ਨਾਲ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਦਰਸ਼ਨਾਂ ਨੂੰ ਜਾ ਸਕੇ। ੯ ਲੱਖ ਰੁਪਏ ਦਾ ਦਾਨ ਕੀਤਾ। ਹਾਥੀ ਸੋਨੇ ਦੇ ਹੁੱਦੇ ਸਮੇਤ ਦਾਨ ਕਰ ਦਿੱਤੇ। ਸੰਕਲਪ ਰਾਹੀਂ ਘੋੜੇ ਵੀ ਦਾਨ ਕਰ ਦਿੱਤੇ ਪਰ ਬੇਚੈਨੀ ਵੱਧਦੀ ਹੀ ਗਈ। ਬੇਚੈਨ ਮਹਾਰਾਜਾ ਨੂੰ ਦੇਖ ਕੇ ਸਭ ਉੱਚੀ ਉੱਚੀ ਰੋਣ ਲੱਗ ਪਏ। ਮਹਾਰਾਜਾ ਰਣਜੀਤ ਸਿੰਘ ਨੇ ਸਾਰੇ ਸ਼ਸਤਰ ਜੋ ਪਹਿਨ ਰੱਖੇ ਸਨ, ਉਤਾਰ ਦਿੱਤੇ ਤੇ ਹੌਲੀ ਜਿਹੇ ਆਖਿਆ: 'ਮੌਤ ਆ ਰਹੀ ਹੈ।' ਕੁਝ ਸਮਾਂ ਗੁਜ਼ਰਿਆ ਹੀ ਸੀ ਕਿ ਮਹਾਰਾਜਾ ਨੇ ਧਿਆਨ ਸਿੰਘ ਹੱਥੋਂ ਲੱਸੀ ਦਾ ਗਲਾਸ ਪੀਤਾ ਤਾਕਿ ਰਾਣੀਆਂ, ਜੋ ਦੋ ਦਿਨ ਤੋਂ ਭੁੱਖੀਆਂ ਸਨ, ਕੁਝ ਖਾ ਲੈਣ। ਉਸੇ ਵਕਤ ਸਰਕਾਰ ਨੇ ਚੰਦਨ ਵੀ ਕਿਲ੍ਹੇ ਵਿਚ ਇਕੱਠਾ ਕਰਨ ਦੀ ਆਗਿਆ ਦਿੱਤੀ। ਅਗਲੇ ਦਿਨ ੨੭ ਜੂਨ (੧੨ ਹਾੜ) ਮਹਾਰਾਜਾ ਨੂੰ ਲਗਾਤਾਰ ਦਸਤ ਆਉਣ ਲੱਗੇ ਅਤੇ ਨਬਜ਼ ਟੁੱਟਣ ਲੱਗੀ। ਫ਼ਕੀਰ ਅਜ਼ੀਜ਼ਦੀਨ ਨੇ ਮਹਾਰਾਜੇ ਦੀ ਨਬਜ਼ ਨੂੰ ਹੱਥ ਵਿਚ ਪਕੜ ਕੇ ਕਿਹਾ, 'ਹੁਣ ਖੇਲ ਖ਼ਤਮ ਹੈ', ਤੇ ਜ਼ੋਰ ਜ਼ੋਰ ਦੀ ਰੋਣ ਲੱਗ ਪਿਆ। ਭਾਈ ਗੋਬਿੰਦ ਰਾਮ ਨੇ ਕੋਈ ਹੀਲਾ ਕਰਨ ਲਈ ਜਦ ਕਿਹਾ ਤਾਂ ਫ਼ਕੀਰ ਜੀ ਉੱਚੇ ਹੱਥ ਕਰ ਬਾਹਰ ਨਿਕਲ ਗਏ। ਦੁਪਹਿਰ ਨੂੰ ਮਹਾਰਾਜ ਨੇ ਅੱਖ ਖੋਹਲੀ ਪਰ ਸਖ਼ਤ ਪੀੜ ਮਹਿਸੂਸ ਕਰ ਰਹੇ ਸਨ। ਜਦ ਰਾਜਾ ਸੁਚੇਤ ਸਿੰਘ ਨੇ ਆ ਮੱਥਾ ਟੇਕਿਆ ਤਾਂ ਆਪ ਨੇ ਫਿਰ ਜ਼ਰਾ ਕੁ ਅੱਖ ਖੋਹਲੀ, ਪਰ ਫਿਰ ਨਾ ਖੁਲ੍ਹ ਸਕੀ।

ਲੋਢੇ ਵੇਲੇ ਜਦ ਦੀਵੇ ਜਗਾਣ ਦਾ ਵਕਤ ਆਇਆ ਤਾਂ ਪੰਜਾਬ ਦਾ ਦੀਵਾ ਬੁਝ ਗਿਆ ਤੇ ਪੰਜਾਬ ਉਤੇ ਹਨੇਰਾ ਛਾ ਗਿਆ। ਰਾਤ ਭਰ ਮਿਰਤਕ ਸਰੀਰ ਨੂੰ ਕਿਲ੍ਹੇ ਵਿਚ ਹੀ ਰੱਖਿਆ ਗਿਆ। ਚੰਦਨ ਦੀ ਚਿਖਾ ਡੇਹਰਾ ਸਾਹਿਬ ਤੇ ਬਾਦਸ਼ਾਹੀ ਮਸਜਦ ਦੇ ਐਨ ਵਿਚਕਾਰ ਬਣਾਈ ਗਈ। ਸਾਰਾ ਸ਼ਹਿਰ, ਹਿੰਦੂ, ਮੁਸਲਮਾਨ, ਵਹੀਰਾਂ ਪਾ ਕਿਲ੍ਹੇ ਵਿਚ ਆਖ਼ਰੀ ਦਰਸ਼ਨਾਂ ਨੂੰ ਆਏ। ਰਾਣੀ ਕਟੋਚ ਰਣਜੀਤ ਸਿੰਘ ਦੇ ਸਿਰ ਨੂੰ ਝੋਲੀ ਵਿਚ ਰੱਖ ਚਿਖਾ ਵਿਚ ਬੈਠ ਗਈ। ਕਈਆਂ ਹੋਰਾਂ ਨੇ ਨਾਲ ਹੀ ਸਤੀ ਹੋ ਜਾਣਾ ਚਾਹਿਆ ਪਰ ਰੌਲਾ ਪਾ ਕੇ ਰੋਕ ਦਿੱਤਾ ਗਿਆ। ਧਿਆਨ ਸਿੰਘ ਮੁੜ ਮੁੜ ਚਿਖਾ ਵੱਲ ਨੱਸਦਾ ਸੀ। ਉਹ ਸੜ ਜਾਂਦਾ ਤਾਂ ਸ਼ਾਇਦ ਪੰਜਾਬ ਦੀ ਕਿਸਮਤ ਇਤਨੀ ਜਲਦੀ ਨਾ ਸੜਦੀ। ਕੰਵਰ ਖੜਗ ਸਿੰਘ ਨੇ ਲੰਬੂ ਲਗਾਇਆ। ਅਸਮਾਨ ਵਿਚ ਬਿਜਲੀ ਕੜਕੀ ਤੇ ਬੱਦਲ ਹੰਝੂ ਵਗਾਣ ਲੱਗੇ। ਦੇਖਦੇ ਹੀ ਦੇਖਦੇ ਦੋ ਕਬੂਤਰਾਂ ਦਾ ਇਕ ਜੋੜਾ ਫੜਫੜਾਂਦਾ ਆਇਆ ਤੇ ਚਿਖਾ ਵਿਚ ਸੜ ਬਲਿਆ। ਜਨ-ਸਾਧਾਰਨ ਕੀ ਪੰਛੀ-ਪਸ਼ੂ ਵੀ ਰੁਦਨ ਕਰ ਰਹੇ ਸਨ। ਮੇਰੇ ਖ਼ਿਆਲ ਉਸੇ ਵਕਤ ਥੰਮੇ ਜਦ 'ਤੂ ਠਾਕਰ ਤੁਮ ਪਹਿ ਅਰਦਾਸ' ਦੀ ਧੁਨੀ ਉਠੀ।

ਸਮਾਧ ਦੀ ਉਤਲੀ ਮੰਜ਼ਲ ਉਤੇ ਫ਼ਕੀਰ ਨੂਰਦੀਨ ਦੇ ਪੜਪੋਤੇ ਫ਼ਕੀਰ ਮਗੀਜ਼ਉਦੀਨ ਨੇ ਸਿੱਖ ਰਾਜ ਦੇ ਸਮੇਂ ਦੀਆਂ ਹੱਥ ਲਿਖਤਾਂ, ਸ਼ਾਹੀ ਫ਼ੁਰਮਾਨ, ਨਜ਼ਾਰਿਆਂ, ਚਿੱਤਰਾਂ, ਵਸਤੂਆਂ ਦੀ ਨੁਮਾਇਸ਼ ਲਗਾਈ ਹੋਈ ਸੀ। ਨੁਮਾਇਸ਼ ਦੇ ਇਕ ਪਾਸੇ ਸ਼ੇਰ ਸਿੰਘ ਦਾ ਦਰਬਾਰ ਸੀ। ਫਿਰ ਮਹਾਰਾਜਾ ਰਣਜੀਤ ਸਿੰਘ ਦਾ ਖ਼ਾਸ ਦਰਬਾਰ ਸੀ। ਖ਼ਾਸ ਦਰਬਾਰ ਵਿਚ ਫ਼ਕੀਰ ਅਜ਼ਜ਼ਦੀਨ, ਦੀਨਾ ਨਾਥ ਤੇ ਖੜਕ ਸਿੰਘ ਦਿਖਾਈ ਦੇਂਦੇ ਸਨ। ਉਹ ਫ਼ੁਰਮਾਨ ਪੜ੍ਹਨ ਨਾਲ ਮਹਾਰਾਜਾ ਅੱਗੇ ਸਿਰ ਝੁਕ ਗਿਆ ਜਿਸ ਵਿਚ ਸਰਕਾਰ ਨੇ ਆਪਣੇ ਆਪ ਨੂੰ ਕਾਨੂੰਨ ਦੇ ਹਵਾਲੇ ਕੀਤਾ ਸੀ। ਲਾਹੌਰ ਦੇ ਹਾਕਮ ਨੂਰਦੀਨ ਵੱਲ ਫ਼ਰਮਾਨ ਸੀ:

**'ਜੇ ਮੈਂ ਕੋਈ ਐਸਾ ਹੁਕਮ ਦੇ ਦੇਵਾਂ ਜੋ ਹਾਕਮ ਲਾਹੌਰ ਯੋਗ ਨਾ ਸਮਝੇ ਤਾਂ ਉਸ ਸਮੇਂ ਮੇਰੇ ਗੋਸ਼ ਗੁਜ਼ਾਰ ਕੀਤਾ ਜ਼ਾਏ ਅਤੇ ਉਸ ਹੁਕਮ ਉੱਤੇ ਅਮਲ ਨਾ ਕੀਤਾ ਜਾਏ।'**

ਸੰਸਾਰ ਵਿਚ ਇਹ ਹੀ ਮਿਥਿਆ ਜਾਂਦਾ ਸੀ ਕਿ ਰਾਜਾ ਨਿਹਕਲੰਕੀ ਹੈ (King can do no wrong) ਪਰ ਇਸ ਰਾਜਾ ਨੇ ਹੁਕਮ ਦੇ ਕੇ ਪ੍ਰਗਟ ਕਰ ਦਿੱਤਾ ਕਿ ਉਹ ਵੀ ਭੁਲਣ ਅੰਦਰ ਇਨਸਾਨ ਹੈ। ਕਾਨੂੰਨ ਸਾਹਮਣੇ ਸਾਰੇ ਸਾਂਵੇਂ ਹਨ। ਰਾਜਾ ਵੀ ਗ਼ਲਤੀ ਕਰ ਸਕਦਾ ਹੈ। ਫਿਰ ਉਸ ਫ਼ਰਮਾਨ ਦੇ ਅੱਗੇ ਲਿਖਿਆ ਸੀ ਕਿ— 'ਮੁਸਲਮਾਨਾਂ ਦੇ ਮੁਕੱਦਮਿਆਂ ਨੂੰ ਰਵਾਜ ਅਨੁਸਾਰ ਕੁਰਾਨ ਮਜੀਦ ਤੇ ਹਿੰਦੂਆਂ ਨੂੰ ਸ਼ਾਸਤਰਾਂ ਅਧੀਨ ਸੁਣਿਆ ਜਾਏ ਅਤੇ ਉਸ ਅਨੁਸਾਰ ਹੀ ਫ਼ੈਸਲਾ ਸੁਣਾਇਆ ਜਾਏ।' ਸਾਂਝ ਇਕ ਦੂਜੇ ਦੇ ਧਰਮ ਨੂੰ ਸਤਿਕਾਰਿਆਂ ਪੈਦਾ ਹੁੰਦੀ ਹੈ, ਨਾ ਕਿ ਨਿੰਦਿਆਂ ਤੇ ਦੁਰਕਾਰਿਆਂ? ਇਕ ਹੋਰ ਫ਼ਰਮਾਨ ਉਥੇ ਪਿਆ ਸੀ ਕਿ 'ਜੇ ਖੜਕ ਸਿੰਘ ਤੇ ਸ਼ੇਰ ਸਿੰਘ ਵੀ ਗ਼ਲਤੀ ਉਤੇ ਹੋਣ ਤਾਂ ਉਸੇ ਵਕਤ ਹਜ਼ੂਰ ਨੂੰ ਇਤਲਾਹ ਦੇਵੋ।' ਠੀਕ ਸਮਝਿਆ ਸੀ

ਮਹਾਰਾਜਾ ਕਿ ਪੁੱਤਰ ਪ੍ਰਜ਼ੀਸ਼ਨ ਦਾ ਨਾਜਾਇਜ਼ ਫ਼ਾਇਦਾ ਜ਼ਰੂਰ ਉਠਾ ਜਾਂਦੇ ਹਨ। ਫਿਰ ਉਸ ਕੁਰਾਨ ਮਜੀਦ ਦੇ ਦਰਸ਼ਨ ਕੀਤੇ ਜਿਸ ਨੂੰ ਮਹਾਰਾਜਾ ਰਣਜੀਤ ਸਿੰਘ ਨੇ ੧੧,੦੦੦ ਰੁਪਏ ਭੇਟ ਕਰ ਕੇ ਫ਼ਕੀਰ ਨੂੰ ਦਿੱਤਾ ਸੀ। ਖ਼ੁਸ਼ਨਵੀਸ ਦੀ ਜਾਗੀਰ ਵੀ ਲਗਾਈ ਸੀ। ਖ਼ੁਸ਼ਨਵੀਸ ਨੇ ਸਾਰੀ ਉਮਰ ਲਗਾ ਕੇ ਕੁਰਾਨ ਮਜੀਦ ਲਿਖਿਆ ਸੀ ਤੇ ਉਸ ਦਾ ਮੁੱਲ ਵੱਟਣ ਇਸਲਾਮੀ ਦੇਸ਼ਾਂ ਨੂੰ ਜਾ ਰਿਹਾ ਸੀ। ਜਦ ਮਹਾਰਾਜਾ ਸਾਹਿਬ ਦੇ ਕੰਨਾਂ ਵਿਚ ਇਹ ਸਰੋਤ ਪਈ ਤਾਂ ਉਹਨਾਂ ਨੇ ਉਸੇ ਵੇਲੇ ਸਤਿਕਾਰ ਨਾਲ ਕੁਰਾਨ ਮਜੀਦ ਆਪਣੇ ਤੋਸ਼ੇਖਾਨੇ ਵਿਚ ਰਖਿਆ ਤੇ ਕਿਹਾ—'ਇਹ ਰਾਜ ਸਰਬ ਸਾਂਝਾ ਹੈ। ਇਹ ਕੋਈ ਬੇਕਦਰਿਆਂ ਦਾ ਰਾਜ ਨਹੀਂ।' ਮਹਾਰਾਜਾ ਰਣਜੀਤ ਸਿੰਘ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਲਗੀ ਨੂੰ ਜੇ ਅਥਾਹ ਸਤਿਕਾਰ ਦੇ ਰੋਜ਼ ਅੱਖਾਂ ਨਾਲ ਛੁਹਾਂਦੇ ਸਨ ਤਾਂ 'ਮੂਏ ਮੁਬਾਰਕ' ਦੇ ਲਾਹੌਰ ਆਉਣ ਉਤੇ ਪੂਰਾ ਸਤਿਕਾਰ ਦੇਂਦੇ ਸਨ। ਸ੍ਰੀ ਹਰਿਮੰਦਰ ਸਾਹਿਬ ਵੱਲ ਜੇ ਪਿੱਠ ਦੇ ਕੇ ਨਹੀਂ ਸਨ ਬੈਠਦੇ ਤਾਂ ਕਿਸੇ ਮਸਜਦ ਦੀ ਨਿਰਾਦਰੀ ਨਹੀਂ ਸਨ ਹੋਣ ਦੇਂਦੇ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਹ ਹੀ ਸਿਖਿਆ ਸੀ :

'ਸਭ ਕੋ ਮੀਤੁ ਹਮ ਆਪਣ ਕੀਨਾ ਹਮ ਸਭਨਾ ਕੇ ਸਾਜਨ ॥'

ਉਸ ਦੇ ਗੁਰੂ ਦਾ ਫ਼ਰਮਾਨ ਸੀ :

'ਨਾ ਕੋ ਬੈਰੀ ਨਹੀ ਬਿਗਾਨਾ'

ਗੁਰੂਆਂ ਦਾ ਆਦਰਸ਼ ਉਸ ਨੂੰ ਜ਼ਹਿਨ-ਨਸ਼ੀਂ ਸੀ :

'ਦੇਹੁਰਾ ਮਸੀਤ ਸੋਈ ਪੂਜਾ ਓ ਨਿਵਾਜ ਓਹੀ'

ਉਸ ਦੇ ਮੁਖ ਮੰਤਵਾਂ ਵਿਚੋਂ ਇਕ ਸੀ। ਉਹ ਤਾਂ ਆਪ ਕਹਿੰਦਾ ਹੁੰਦਾ ਸੀ ਕਿ ਮੈਂ ਤਾਂ ਹਾਂ ਹੀ ਰਣਜੀਤ ਨਗਾਰਾ ਜੋ ਗੁਰੂ ਜੀ ਦੇ ਪਾਏ ਅਸੂਲਾਂ ਦਾ ਉੱਚੀ ਉੱਚੀ ਢੰਡੋਰਾ ਦੇ ਰਿਹਾ ਹਾਂ। ਉਨ੍ਹਾਂ ਦਾ ਗੁਰੂ ਪਿਆਰ ਉਸ ਦੇ ਨਾਨਕ ਸ਼ਾਹੀ ਸਿੱਕਿਆਂ, ਅਕਾਲ ਸਹਾਇ ਦੀਆਂ ਮੁਹਰਾਂ ਤੇ 'ਦੇਗ ਤੇਗ ਫ਼ਤਿਹ' ਦੇ ਨਿਸ਼ਾਨਾਂ ਤੋਂ ਉਜਾਗਰ ਹਨ। ਇਕ ਵਾਰੀ ਇਕ ਚਿੱਤਰਕਾਰ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਬੈਠਿਆਂ ਦਿਖਾਣ ਦੀ ਖ਼ਾਹਸ਼ ਪ੍ਰਗਟ ਕੀਤੀ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਕਿਹਾ : 'ਜੇ ਮੈਨੂੰ ਗੁਰੂ ਜੀ ਦੇ ਕੋਲ ਦਿਖਾਣਾ ਹੀ ਹੈ ਤਾਂ ਉਨ੍ਹਾਂ ਦੇ ਚਰਨਾਂ ਉਤੇ ਢੱਠਾ ਦਿਖਾਈਂ।' ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਆਤਸ਼ੀ ਤੋਪ, ਗਹਿਣੇ ਦੇਖ ਕੇ ਅਸੀਂ ਵੱਡੇ ਮੈਦਾਨ ਵਿਚ ਆ ਗਏ।

ਵੱਡੇ ਮੈਦਾਨ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਦੀ ਯਾਦ ਹਿੰਦੂ, ਮੁਸਲਮਾਨ ਤੇ ਸਿੱਖ ਰਲ ਕੇ ਮਨਾ ਰਹੇ ਸਨ। ਖੜੇ ਹੋ ਸਾਰਿਆਂ ਨੇ—

'ਅਵਲਿ ਅਲਹ ਨੂਰੁ ਉਪਾਇਆ ਕੁਦਰਤ ਕੇ ਸਭ ਬੰਦੇ'

ਦਾ ਉਚਾਰਨ ਕੀਤਾ। ਸਤਿਕਾਰ ਯੋਗ ਪ੍ਰਾਹੁਣੇ ਮੀਆਂ ਸਾਦਕ ਮਕਸੂਦ, ਖ਼ਜ਼ਾਨਾ ਮੰਤਰੀ ਨੇ ਮਹਾਰਾਜਾ ਰਣਜੀਤ ਸਿੰਘ ਤੇ ਮਹਾਰਾਜਾ ਦਲੀਪ ਸਿੰਘ ਦੇ ਚਿੱਤਰਾਂ ਦੀ ਨਕਾਬ-

ਕਸ਼ਾਈ ਕੀਤੀ। ਪ੍ਰੋਫ਼ੈਸਰ ਹਰਭਜਨ ਸਿੰਘ ਜੀ ਨੇ ਮਹਾਰਾਜਾ ਸਾਹਿਬ ਦੇ ਸਰਬ ਸਾਂਝੇ ਪ੍ਰੇਮ ਦੀਆਂ ਝਾਕੀਆਂ ਦਰਸਾਈਆਂ ਤੇ ਮੈਂ ਬੋਲਦੇ ਹੋਏ ਆਖਿਆ : 'ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੁਕ ਹੈ :

ਤਖਿਤ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥
ਜਿਨੀ ਸਚੁ ਪਛਾਨਿਆ ਸਚ ਰਾਜੇ ਸੇਈ ॥

ਰਾਜਾ, ਸਰਕਾਰ ਇਨਸਾਫ਼ ਦੀ ਤਕੜੀ ਵਿਚ ਪਾਸਕੂ ਨਾ ਪੈਣ ਦੇਵੇ ਉਹ ਹੀ ਅਸਲ ਵਿਚ ਰਾਜਾ ਹੈ, ਸਰਕਾਰ ਹੈ। ਸਰਕਾਰ ਕੈਸੀ ਹੋਵੇ, ਇਸ ਦੀ ਇਕ ਝਾਕੀ ਸੁਣਨ ਨਾਲ ਸੰਬੰਧ ਰੱਖਦੀ ਹੈ। ਇਕ ਰਾਤ ਦੁਨੀਆਂ ਦੀ ਨਜ਼ਰ ਵਿਚ ਛੋਟੀ ਜਾਤ ਦੀ ਚੂਹੜੀ ਆਪਣੇ ਰੋਂਦੇ ਬੱਚੇ ਨੂੰ ਲੋਰੀ ਦੇ ਰਹੀ ਸੀ ਤਾਂਕਿ ਉਹ ਚੁੱਪ ਕਰ ਜਾਵੇ। ਲੋਰੀ ਦੇ ਅੱਖਰ ਇਹ ਸਨ :

ਆਕੜ ਮੁੰਡਿਆ, ਆਕੜ।
ਰਣਜੀਤ ਸਿੰਘ ਤੇਰਾ ਚਾਕਰ।
ਸਦਾਂ ਤੇਰੀ ਦਾਈ।
ਮਹਿਤਾਬ ਕੌਰ ਦੌੜਦੀ ਆਈ।

ਲੰਘਦੇ ਪਿਆਦੇ ਨੇ ਸ਼ਕਾਇਤ ਕੀਤੀ ਕਿ ਮਾਈ ਮਹਾਰਾਜਾ ਰਣਜੀਤ ਸਿੰਘ ਦੇ ਸਾਰੇ ਖ਼ਾਨਦਾਨ ਦੀ ਬੇਅਦਬੀ ਕਰ ਰਹੀ ਹੈ। ਸਰਕਾਰ ਨੂੰ ਚਾਕਰ, ਉਹਨਾਂ ਦੀ ਸੱਸ ਨੂੰ ਖਿਡਾਵੀ ਤੇ ਘਰਵਾਲੀ ਨੂੰ ਸੇਵਾਦਾਰਨੀ ਕਹਿ ਪੁਕਾਰਦੀ ਹੈ। ਜਦ ਉਸ ਔਰਤ ਨੂੰ ਦਰਬਾਰ ਵਿਚ ਪੇਸ਼ ਕੀਤਾ ਗਿਆ ਤਾਂ ਮਹਾਰਾਜਾ ਨੇ ਲੋਰੀ ਸੁਣਾਉਣ ਲਈ ਆਖਿਆ, ਉਸ ਝਿਜਕਦਿਆਂ ਝਿਜਕਦਿਆਂ ਲੋਰੀ ਸੁਣਾਈ ਤਾਂ ਤੱਖ਼ਤ ਛੱਡ ਮਹਾਰਾਜਾ ਰਣਜੀਤ ਸਿੰਘ ਥੱਲੇ ਆ ਗਏ ਤੇ ਕਹਿਣ ਲੱਗੇ : 'ਤੂੰ ਸਮਝੀ ਏਂ ਮਾਂ ਕਿ ਸਰੋਕਾਰ ਕੈਸੀ ਹੋਣੀ ਚਾਹੀਦੀ ਹੈ। ਸਰਕਾਰ ਨੂੰ ਨੌਕਰ ਹੀ ਹੋਣਾ ਫੱਬਦਾ ਹੈ। ਜੋ ਸਰਕਾਰ ਮਾਲਕ ਬਣਨ ਦੀ ਕੋਸ਼ਿਸ਼ ਕਰਦੀ ਹੈ, ਉਹ ਸਰਕਾਰ ਨਹੀਂ। ਘਰ ਵਾਲਿਆਂ, ਸੰਬੰਧੀਆਂ ਅਤੇ ਰਿਸ਼ਤੇਦਾਰਾਂ ਨੂੰ ਨਿਮਰਤਾ ਵਿਚ ਹੀ ਰਹਿਣਾ ਚਾਹੀਦਾ ਹੈ।' ਥੈਲੀ ਦੇ ਕੇ ਉਸ ਔਰਤ ਨੂੰ ਵਿਦਾ ਕੀਤਾ। ਸ਼ਾਇਦ ਇਸੇ ਲਈ ਮਹਾਰਾਜਾ ਰਣਜੀਤ ਸਿੰਘ ਨੇ ਸਾਰੀ ਉਮਰ ਸੇਵਾਦਾਰਾਂ ਵਾਲਾ ਕਮਰਕੱਸਾ ਨਹੀਂ ਉਤਾਰਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਪ੍ਰਤਿਭਾ ਇਥੋਂ ਦੇਖੀ ਜਾ ਸਕਦੀ ਹੈ ਕਿ ਜਦ ਯੂਰਪ ਦੇ ਮੁਲਕਾਂ ਅਤੇ ਖ਼ਾਸ ਕਰ ਇੰਗਲੈਂਡ ਵਿਚ ਉਸ ਸਮੇਂ ੧੨੭ ਜੁਰਮਾਂ ਦੀ ਸਜ਼ਾ ਮੌਤ ਸੀ, ਪਰ ੪੦ ਸਾਲ ਦੇ ਲੰਮੇ ਅਰਸੇ ਵਿਚ ਇਕ ਵੀ ਦੋਸ਼ੀ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ ਗਈ।

ਜੋ ਤਜਰਬਾ ਗੁਰੂ ਸਾਹਿਬਾਨ ਨੇ ਗੁਰਦਵਾਰਿਆਂ ਦੀ ਲਿਬਾਰਟਰੀ ਵਿਚ ਕੀਤਾ, ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਦੀ ਵਰਕਸ਼ਾਪ ਵਿਚ ਪ੍ਰਤੱਖ ਕਰ ਦਰਸਾਇਆ। ਮਕਸੂਦ ਸਾਦਕ ਸਾਹਿਬ, ਸੀਨੀਅਰ ਮਨਿਸਟਰ ਪੱਛਮੀ ਪਾਕਿਸਤਾਨ ਨੇ ਇਹ ਆਖ ਕੇ ਸ਼ਰਧਾਂਜਲੀ ਦਿੱਤੀ ਕਿ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਹਰ ਇਕ ਨੂੰ ਇਕ ਹੀ ਅੱਖ

ਨਾਲ ਦੇਖਦਾ ਸੀ। ਗੁਰਦੁਆਰਿਆਂ ਦੀ ਯਾਤਰਾ ਲਈ ਉਨ੍ਹਾਂ ਖੁਲ੍ਹ ਦੇਣ ਦਾ ਯਕੀਨ ਦਿਵਾਇਆ। ਇਤਿਹਾਸਕ ਯਾਦਗਾਰਾਂ ਦੀ ਮੁਰੰਮਤ ਕਰਨ ਦਾ ਹੁਕਮ ਉਨ੍ਹਾਂ ਭਰੇ ਜਲਸੇ ਵਿਚ ਦਿੱਤਾ। ਉਸ ਉਪਰੰਤ ਕਵੀ ਦਰਬਾਰ ਆਰੰਭ ਹੋ ਗਿਆ। ਸਾਰਿਆਂ ਕਵਿਤਾਵਾਂ ਦਾ ਵੇਰਵਾ ਦੇਣਾ ਤਾਂ ਕਠਨ ਹੈ ਪਰ ਕੁਝ ਕੁ ਕਵੀਆਂ, ਜਿਨ੍ਹਾਂ ਰਾਹੀਂ ਮਹਾਰਾਜਾ ਸਾਹਿਬ ਨੂੰ ਸ਼ਰਧਾਂਜਲੀ ਦਿੱਤੀ ਗਈ, ਉਨ੍ਹਾਂ ਵਿਚੋਂ ਤੀਰ ਜੀ, ਬਲੱਗਨ ਜੀ, ਮੁਸ਼ਤਾਕ ਜੀ, ਚਾਤਰ ਜੀ, ਨਿਰਛਲ ਜੀ, ਵੰਤਾ ਜੀ ਖ਼ਾਸ ਵਰਣਨ ਯੋਗ ਹਨ। ਮੁਸਲਮਾਨ ਕਵੀਆਂ ਵਿਚੋਂ ਰਸ਼ੀਦਾ ਸਲਮਾ ਨੇ ਬੜੇ ਤਰਲੇ ਨਾਲ ਜਦ 'ਅਜ ਆਇਐਂ ਤੇ ਕਲ ਟੁਰ ਜਾਸੇਂ, ਆਇਉਂ ਤੇ ਕੀ ਆਇਉਂ' ਪੜ੍ਹਿਆ ਤਾਂ ਸਭ ਦੀਆਂ ਅੱਖਾਂ ਤਰੇਲ ਤੁਪਕੇ ਸੁੱਟਣ ਲੱਗੀਆਂ। ਦਾਮਨ ਜੀ ਨੇ ਕਰੜੀ ਸਚਾਈ ਸੁਣਾਈ :

ਆਪਸ ਵਿਚ ਤਾਂ ਮਿਲਨੇ ਹਾਂ ਸ਼ੱਕ ਕੋਈ ਨਾ,
ਪਰ ਮੇਲ ਮਿਲਾਪ ਦਾ ਦੁੱਖ ਨਾ ਰਹਿਆ।

ਤੇ ਅਖ਼ੀਰ ਆਖਿਆ :

ਹੁਣ ਆ ਗਿਆ ਚੈਨ ਹਨੇਰੀਆਂ ਨੂੰ,
ਜਦ ਆਹਲਣੇ ਮੇਰੇ ਕੱਖ ਨਾ ਰਹਿਆ।

ਫਿਰ ਇਕ ਹੋਰ ਪੁਰਾਣੀ ਝਾਤ ਸੀ :

ਭਾਵੇਂ ਮੂੰਹੋਂ ਨ ਕਹੀਏ, ਪਰ ਵਿਚੋਂ ਵਿਚੀਂ,
ਖੋਹੇ ਤੁਸੀਂ ਵੀ ਹੋ, ਖੋਹੇ ਅਸੀਂ ਵੀ ਹਾਂ।
ਜਾਗਣ ਵਾਲਿਆਂ ਨੇ ਰੱਜ ਕੇ ਲੁਟਿਆ ਹੈ,
ਸੋਏ ਤੁਸੀਂ ਵੀ ਹੋ ਸੋਏ ਅਸੀਂ ਵੀ ਹਾਂ।
ਲਾਲੀ ਅੱਖੀਆਂ ਦੀ ਪਈ ਦਸਦੀ ਏ,
ਰੋਏ ਤੁਸੀਂ ਵੀ, ਰੋਏ ਅਸੀਂ ਵੀ ਹਾਂ।
ਕੁਝ ਉਮੀਦ ਹੈ ਜ਼ਿੰਦਗੀ ਮਿਲ ਜਾਸੀ,
ਮੋਏ ਤੁਸੀਂ ਵੀ ਹੋ, ਮੋਏ ਅਸੀਂ ਵੀ ਹਾਂ।

ਆਸ਼ੁਫਤਾ ਦਾ ਛੇਵਾਂ ਦਰਿਆ ਬਹੁਤ ਬੋਧਕ ਸੀ। ਜਿਹਲਮ, ਚਨਾਬ, ਰਾਵੀ, ਬਿਆਸ, ਸਤਲੁਜ ਦੇ ਗੁਣ ਦੱਸ ਕੇ ਉਹਨਾਂ ਕਹਿਆ ਕਿ ਪਤਾ ਨਹੀਂ ਕਿਸ ਨੇ ਛੇਵਾਂ ਨਫ਼ਰਤ ਦਾ ਦਰਿਆ ਚਲਾ ਦਿੱਤਾ। ਸਦੀਕੀ ਜੀ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸ਼ਰਧਾਂਜਲੀ ਦੇਂਦੇ ਹੋਏ ਕਿਹਾ :

'ਮਾਵਾਂ ਬੇਸ਼ਕ ਜੰਮਸਨ ਭਾਵੇਂ, ਨਹੀਂ ਜੰਮੇਗਾ ਕੋਈ ਰਣਜੀਤ।'

ਇਸ ਤਰ੍ਹਾਂ ਸਵਾ ਗਿਆਰਾਂ ਵਜੇ ਰਾਤ ਕਵੀ ਦਰਬਾਰ ਸਮਾਪਤ ਹੋਇਆ ਤੇ ਸਾਰੇ ਭਰਾਵਾਂ ਨੇ ਰਲ ਕੇ ਗੁਰੂ ਕੇ ਲੰਗਰ ਦੀਆਂ ਪੂੜੀਆਂ ਤੇ ਕੜਾਹ ਪ੍ਰਸ਼ਾਦ ਛਕਿਆ। ਕੁਝ ਆਰਾਮ ਕਰ ਕੇ ੨੯ ਜੂਨ ਸਵੇਰੇ ਡੇਹਰਾ ਸਾਹਿਬ ਜਥੇ ਦਾ ਆਖ਼ਰੀ ਪ੍ਰੋਗਰਾਮ ਤੇ ਦੀਵਾਨ

ਹੋਇਆ। ਭਾਈ ਪਿਆਰਾ ਸਿੰਘ ਜੀ ਦੇ ਰਾਗੀ ਜੱਥੇ ਬਾਅਦ ਪੰਜਾਬ ਸੰਗੀਤ ਸਭਾ ਦੇ ਜੱਥੇ ਨੇ ਰਸ-ਭਿੰਨੇ ਸ਼ਬਦ ਪੜ੍ਹੇ। ਡਾ: ਗੰਡਾ ਸਿੰਘ ਨੇ ਕੀਰਤਨ ਉਪਰੰਤ ਜੱਥੇ ਨੂੰ ਸੰਬੋਧਨ ਕਰਦੇ ਹੋਏ ਆਖਿਆ : 'ਅੱਜ ਸਿਰਫ ਲੋੜ ਸਿੱਖ ਬਣ ਕੇ ਦੱਸਣ ਦੀ ਹੈ। ਤੁਹਾਡੇ ਗੁਣ ਔਗਣਾਂ ਤੋਂ ਸਿੱਖੀ ਪਰਖੀ ਜਾਣੀ ਹੈ।' ਉਹਨਾਂ ਨਿਜੀ ਜ਼ਿੰਦਗੀ ਤੋਂ ਕਈ ਮਿਸਾਲਾਂ ਦਿੱਤੀਆਂ। 'ਡਾਕਟਰ ਸਾਹਿਬ ਨੇ ਠੀਕ ਦੁਖਦੀ ਰਗ ਉਤੇ ਹੱਥ ਰਖਿਆ ਹੈ।' ਮੈਂ ਬਾਅਦ ਵਿਚ ਬੋਲਦੇ ਕਹਿਆ, 'ਭਾਈ ਗੁਰਦਾਸ ਜੀ ਦੀ ਸਾਖੀ ਸਾਨੂੰ ਯਾਦ ਰਹੇ ਤਾਂ ਅਸੀਂ ਕਦੇ ਆਚਰਣ ਨੂੰ ਡਿੱਗਣ ਨਾ ਦਈਏ। ਭਾਈ ਗੁਰਦਾਸ ਜੀ ਇਕ ਵਾਰੀ ਇਕ ਪਿੰਡ ਵਿਚੋਂ ਲੰਘੇ। ਸਾਰੇ ਪਿੰਡ ਨੂੰ ਜਦ ਪਤਾ ਲੱਗਾ ਤਾਂ ਪਿੰਡ ਦੀ ਸੰਗਤ ਉਨ੍ਹਾਂ ਪਿੱਛੇ ਗਈ ਤੇ ਪਿੰਡ ਕੁਝ ਚਿਰ ਟਿਕ ਕੇ ਪ੍ਰਚਾਰ ਕਰਨ ਦੀ ਬੇਨਤੀ ਕੀਤੀ। ਉਸ ਸਮੇਂ ਭਾਈ ਗੁਰਦਾਸ ਜੀ ਨੇ ਫ਼ਰਮਾਇਆ ਕਿ ਜੇ ਮੇਰਾ ਤੁਹਾਡੇ ਪਿੰਡ ਵਿਚੋਂ ਲੰਘਣ ਨਾਲ ਤੁਹਾਡੇ ਤੇ ਕੋਈ ਅਸਰ ਨਹੀਂ ਹੋਇਆ ਤਾਂ ਮੇਰੇ ਟਿਕਣ ਨਾਲ ਵੀ ਕੁਝ ਨਹੀਂ ਹੋਵੇਗਾ। ਬਸ ਜਿਥੋਂ ਲੰਘੀਏ ਸਿੱਖੀ ਟਪਕੇ, ਗੁਰੂ ਜੋਤ ਦਾ ਝਲਕਾਰਾ ਪਵੇ। ਫਿਰ ਮੈਂ ਉਥੋਂ ਪੰਜਾਬ ਰੀਕਾਰਡ ਆਫ਼ਿਸ ਗਿਆ ਤਾਕਿ ਰਹਿੰਦੇ ਸਮੇਂ ਕੁਝ ਜ਼ਰੂਰੀ ਅਲਭ ਪੁਸਤਕਾਂ ਦੇਖ ਸਕਾਂ। ਅਨਾਰਕਲੀ ਦੀ ਕਬਰ ਵੀ ਦੇਖੀ ਜੋ ਇਕ ਸ਼ਹਿਨਸ਼ਾਹ ਦੇ ਅਤਾਬ ਦੀ ਕਹਾਣੀ ਮੂਕ ਹੋ ਸੁਣਾ ਰਹੀ ਸੀ। ਗਿਆਨੀ ਅਬਾਦਉਲਾ ਵੀ ਸਮਾਧ ਤੇ ਆਣ ਮਿਲੇ। ਉਨ੍ਹਾਂ ਦਸਿਆ : 'ਸੰਨ ੪੭ ਦੇ ਘਲੂਘਾਰੇ ਵੇਲੇ ਲੋਕੀਂ ਮਕਾਨਾਂ ਦੀ ਭਾਲ ਵਿਚ ਸਨ, ਪਰ ਮੈਂ ਪੁਰਾਤਨ ਲਿਖਤਾਂ ਰੱਦੀ ਦੀਆਂ ਦੁਕਾਨਾਂ ਤੋਂ ਇਕੱਠੀਆਂ ਕਰ ਰਹਿਆ ਸੀ।' ਇਕ ਹਜ਼ਾਰ ਤੋਂ ਵੱਧ ਪੁਰਾਣੀਆਂ ਪੁਸਤਕਾਂ ਉਹਨਾਂ ਕੋਲ ਹਨ। ਦੋ ਵੱਜਣ ਵਿਚ ਅਜੇ ਤਿੰਨ ਘੰਟੇ ਸਨ। ਸੋ ਜਾਂਦੀ ਵੇਰ ਫਿਰ ਲਾਹੌਰ ਦੀ ਅਨਾਰਕਲੀ, ਮਾਲ ਤੇ ਸ਼ਾਹਆਲਮੀ ਵੇਖ ਕੇ ਗੁ: ਸ੍ਰੀ ਡੇਹਰਾ ਸਾਹਿਬ ਦੀ ਧੂੜੀ ਮੱਥੇ ਲਗਾ ਤੇ ਕਿਹਾ, 'ਦਾਤਾ ! ਇਹ ਦਰਵਾਜ਼ੇ ਖੁਲ੍ਹੇ ਰੱਖ ਤਾਕਿ 'ਆਵਤ ਜਾਤਿਅਹੁ ਹਟਕੇ ਨਾਹੀ ਕੋਇ।' ਅਰਦਾਸ ਕਰ ਸਟੇਸ਼ਨ ਵਲ ਤੁਰ ਪਏ। ਗੱਡੀ ਨੇ ਵਿਸਲ ਦੇ ਕੇ ਅਟਾਰੀ ਆ ਸਾਹ ਲਿਆ।

○

# ੩੨ ਗਿਆਰ੍ਹਾਂ ਸਾਲਾਂ ਬਾਅਦ

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਤਾਰ ਮਿਲੀ ਕਿ ਪ੍ਰਧਾਨ ਸਾਹਿਬ ਸ੍ਰਦਾਰ ਗੁਰਚਰਨ ਸਿੰਘ ਜੀ 'ਟੋਹੜਾ' ਦੀ ਆਗਿਆ ਹੋਈ ਹੈ ਕਿ ਇਸ ਵਾਰੀ ਲਾਹੌਰ, ਪਾਕਿਸਤਾਨ, ਮਹਾਰਾਜਾ ਰਣਜੀਤ ਸਿੰਘ ਜੀ ਦੀ ੧੩੯ਵੀਂ ਬਰਸੀ ਤੇ ਜੱਥੇ ਦੀ ਅਗਵਾਈ ਤੁਸੀਂ ਕਰੋ। ਮੈਂ ਧੰਨਵਾਦ ਸਹਿਤ ਪ੍ਰਵਾਨ ਕਰ ਲਈ ਅਤੇ ਪਾਸਪੋਰਟ ਭੇਜ ਕੇ ਲੁੜੀਂਦੀ ਕਾਰਵਾਈ ਕਰਨ ਦੀ ਬੇਨਤੀ ਕਰ ਭੇਜੀ।

ਜੂਨ ਦਾ ਸਾਰਾ ਮਹੀਨਾ ਪਿਛਲੇ ਕਈ ਸਾਲਾਂ ਤੋਂ ਮੈਂ ਪਹਿਲਗਾਮ ਹੀ ਕੱਟ ਰਹਿਆ ਹਾਂ ਅਤੇ ਇਹ ਇਕ ਅਖਾਣ ਹੀ ਬਣ ਗਿਆ ਹੈ। ਜਦ ਮੈਨੂੰ ਕੋਈ ਪੁੱਛਦਾ ਹੈ ਕਿ ਜੂਨ ਦੇ ਮਹੀਨੇ ਪਹਿਲਗਾਮ ਕਿਉਂ ਆਉਂਦੇ ਹੋ ਤਾਂ ਮੈਂ ਹੌਲੇ ਜਿਹੇ ਕਹਿੰਦਾ ਹਾਂ 'ਜੂਨ ਕਟਣ ਲਈ'। ਇਕ ਤਾਂ ਜੂਨ ਦੀ ਗਰਮੀ ਕੱਟੀ ਜਾਂਦੀ ਹੈ ਅਤੇ ਦੂਜੇ ਸਚਮੁੱਚ ਜੂਨ ਕੱਟੀ ਜਾਂਦੀ ਹੈ। ਪਹਿਲਗਾਮ ਦਾ ਸ਼ਾਂਤ ਵਾਤਾਵਰਨ, ਗੁਰਦੁਆਰੇ ਵਿਚ ਸਵੇਰ ਦੇ ਦੀਵਾਨ ਅਤੇ ਲਿਧਰ ਸ਼ੇਸ਼ਨਾਗ ਦੀਆਂ ਅੱਠਖੇਲੀਆਂ ਸੁੱਧ ਬੁੱਧ ਭੁਲਾ ਦੇਂਦੀਆਂ ਹਨ। ਇਸ ਵਾਰ ਤਾਂ ਸਮਾਂ ਲੰਘਦਿਆਂ ਪਤਾ ਹੀ ਨ ਲੱਗਾ। ਇਕ ਸਰਬ ਸਤਿਕਾਰੇ, ਸ਼ਰਧਾ ਦੀ ਮੂਰਤ ਸ੍ਰਦਾਰ ਇੰਦਰਜੀਤ ਸਿੰਘ ਜੀ, ਚੇਅਰਮੈਨ ਪੰਜਾਬ ਐਂਡ ਸਿੰਧ ਬੈਂਕ ਦਾ ਸਾਥ, ਦੂਜੇ ਗੁਰਮਤਿ ਸਟੱਡੀਜ਼ ਵਾਲਿਆਂ ਦਾ ਕੈਂਪ ਅਤੇ ਸਭ ਤੋਂ ਵੱਧ ਹਮੇਸ਼ਾਂ ਵਾਂਗ ਅੰਮੀ ਜੀ, ਭਾਪਾ ਜੀ ਅਤੇ ਵੀਰ ਨਰਿੰਦਰ ਸਿੰਘ ਜੀ ਦਾ ਸਨੇਹ ਅਤੇ ਸਰਦਾਰ ਅਮਰਜੀਤ ਸਿੰਘ ਜੀ ਦਾ ਵਾਤਾਵਰਨ ਵਿਚ ਖੇੜਾ ਘੋਲਦੇ ਰਹਿਣ ਨੇ ਸਮਾਂ ਅੱਖ ਦੇ ਝਮਕਣ ਵਾਂਗ ਕੱਟ ਦਿੱਤਾ।

੨੪ ਜੂਨ ਨੂੰ ਜਸਪਾਲ ਜੀ, ਬੱਚਿਆਂ ਸੁੰਦਰੀ, ਸਿਮਰਨ, ਕੀਰਤ ਅਤੇ ਗੁਰਦੀਪ ਜੀ ਨਾਲ ਗੁਰਦੁਆਰਾ ਛੇਵੀਂ ਪਾਤਸ਼ਾਹੀ ਸ੍ਰੀ ਨਗਰ, ਸਾਹਿਬ ਗੁਰੂ ਹਰਿਗੋਬਿੰਦ ਜੀ ਨੂੰ ਸ਼ਰਧਾਂਜਲੀ ਦੇ ਅਤੇ ਵੀਰ ਸਰਦਾਰ ਰੰਗੀਲ ਸਿੰਘ ਜੀ ਕੋਲੋਂ ਵਿਦਿਆਇਗੀ ਲੈ, ਸਰਦਾਰ ਬਸੰਤ ਸਿੰਘ ਜੀ ਅਤੇ ਹੋਰ ਮਿੱਤਰਾਂ ਨੂੰ ਵਾਹਿਗੁਰੂ ਜੀ ਕੀ ਫ਼ਤਹ ਬੁਲਾ ਜੰਮੂ ਵੱਲ ਚਲ ਪਿਆ। ਰਾਤ ਜੰਮੂ ਟਿਕ, ਸਵੇਰੇ ਗੁਰਦੁਆਰਾ ਸੰਗਤਾਂ ਦੇ ਦਰਸ਼ਨ ਕਰ, ਸ਼ਾਮ ਨੂੰ ਸ੍ਰੀ ਅੰਮ੍ਰਿਤਸਰ ਪੁੱਜ ਗਏ।

ਅੰਮ੍ਰਿਤਸਰ ਪੁੱਜ ਅਤੇ ਦੇਖ ਮੈਨੂੰ ਬਹੁਤ ਖ਼ੁਸ਼ੀ ਹੋਈ ਕਿ ਇਸ ਵਾਰੀ ਜੱਥੇ ਵਿਚ ਯੂਨੀਵਰਸਿਟੀਆਂ ਦੇ ਉਘੇ ਵਿਦਵਾਨ, ਪਤਵੰਤੇ ਅਤੇ ਸ਼ਰਧਾਵਾਨ ਕਾਫ਼ੀ ਗਿਣਤੀ ਵਿਚ ਜਾ ਰਹੇ ਸਨ। ਭਾਵੇਂ ਬਾਹਰਲਾ ਅਨਸਰ ਵੀ ਸ਼ਾਮਲ ਸੀ ਪਰ ਮੇਰਾ ਯਕੀਨ ਸੀ ਕਿ ਵਾਹਿਗੁਰੂ ਆਪ ਸੁਮਤਿ ਬਖ਼ਸ਼ਦਾ ਰਹੇਗਾ। ਸਰਦਾਰ ਗੁਰਚਰਨ ਸਿੰਘ ਜੀ 'ਟੋਹੜਾ' ਨੇ ਆਪਣੀ ਹੱਥੀਂ 'ਜਥੇਦਾਰ' ਦਾ ਬੈਜ ਲਗਾਇਆ ਤੇ ਮੈਂ ਸ੍ਰੀ ਦਰਬਾਰ ਸਾਹਿਬ ਜਾ ਕੇ ਅਰਦਾਸ ਕੀਤੀ ਕਿ 'ਆਪਣੇ ਸੇਵਕ ਦੀ ਆਪ ਪਤਿ ਰੱਖੀਂ।' ਹਰਿਮੰਦਰ ਸਾਹਿਬ ਤੋਂ ਹੀ ਸਿਹਰਾ ਸਾਹਿਬ ਲੈ ਸੰਭਾਲ ਲਿਆ ਕਿ ਲਾਹੌਰ ਮਹਾਰਾਜਾ ਰਣਜੀਤ ਸਿੰਘ ਜੀ ਦੀ ਸਮਾਧ ਜਾ ਕੇ ਚੜ੍ਹਾਵਾਂਗਾ। ਮਹਾਰਾਜਾ ਨੂੰ ਸ੍ਰੀ ਦਰਬਾਰ ਸਾਹਿਬ ਤੇ ਅਚੁਕ ਸ਼ਰਧਾ ਸੀ ਅਤੇ ਇਤਿਹਾਸਕ ਗਵਾਹੀ ਹੈ ਕਿ ਉਨ੍ਹਾਂ ਸਾਰੀ ਉਮਰ ਸ੍ਰੀ ਦਰਬਾਰ ਸਾਹਿਬ ਵੱਲ ਪਿੱਠ ਨਹੀਂ ਕੀਤੀ। ਜਿਥੇ ਬੈਠਦੇ ਸੰਭਾਲ ਕਰਦਿਆਂ ਪੁੱਛ ਲੈਂਦੇ ਸਨ ਕਿ ਮੇਰੀ ਪਿੱਠ ਤਾਂ ਦਰਬਾਰ ਸਾਹਿਬ ਵੱਲ ਨਹੀਂ ਹੋ ਗਈ। ਪਿੱਛੋਂ ਇਕ ਕੁਰਸੀ ਵੀ ਬਣਵਾ ਲਈ ਸੀ ਜੋ ਆਪਣੇ ਆਪ ਮੁੜ ਜਾਂਦੀ ਸੀ ਅਤੇ ਮੂੰਹ ਸ੍ਰੀ ਦਰਬਾਰ ਸਾਹਿਬ ਵੱਲ ਹੋ ਜਾਂਦਾ ਸੀ।

ਜੱਥੇ ਦੇ ਸਿੰਘਾਂ ਵੱਲ ਮੈਂ ਇਕ ਫ਼ਿਰਤੂ ਨਜ਼ਰ ਮਾਰੀ ਤਾਂ ਮੈਨੂੰ ਡਾਕਟਰ ਦਰਸ਼ਨ ਸਿੰਘ ਜੀ (ਮੈਨੀ), ਹੈੱਡ ਔਫ ਇੰਗਲਿਸ਼ ਡੀਪਾਰਟਮੈਂਟ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਡਾਕਟਰ ਪ੍ਰੀਤਮ ਸਿੰਘ ਜੀ, ਹੈੱਡ ਗੁਰੂ ਨਾਨਕ ਸਟੱਡੀਜ਼, ਗੁਰੂ ਨਾਨਕ ਯੂਨੀਵਰਸਿਟੀ, ਡਾਕਟਰ ਗੁਰਦਿਆਲ ਸਿੰਘ ਜੀ, ਗੁਰੂ ਨਾਨਕ ਯੂਨੀਵਰਸਿਟੀ, ਮਿੱਤਰ ਸਰਦਾਰ ਨਿਰਭੈ ਸਿੰਘ ਜੀ, ਪ੍ਰੋਫ਼ੈਸਰ ਹਰਬੰਸ ਸਿੰਘ ਜੀ ਦਿੱਲੀ, ਸਰਦਾਰ ਹਰਜੀਤ ਸਿੰਘ ਜੀ ਪ੍ਰਧਾਨ ਮਿਉਂਸਪਲ ਕਮੇਟੀ ਤਰਨ ਤਾਰਨ, ਸਰਦਾਰ ਸੁਰਜੀਤ ਸਿੰਘ ਜੀ ਐਮ. ਐਲ. ਏ., ਸਰਦਾਰ ਗੁਰਬਚਨ ਸਿੰਘ ਜੀ ਕਲਸੀ, ਸਰਦਾਰ ਬੇਅੰਤ ਸਿੰਘ ਵੱਲ ਦੇਖ ਮੇਰਾ ਖ਼ੁਸ਼ ਹੋਣਾ ਸੁਭਾਵਕ ਸੀ।

ਜੈਕਾਰਿਆਂ ਦੀ ਗੂੰਜ ਵਿਚ ਅਸੀਂ ਵਾਹਗਾ ਬਾਰਡਰ ਵੱਲ ਚਲ ਪਏ। ਗਿਆਨੀ ਭਰਪੂਰ ਸਿੰਘ ਜੀ ਅਤੇ ਸਰਦਾਰ ਅਬਿਨਾਸ਼ੀ ਸਿੰਘ ਜੀ ਦੇ ਨਾਲ ਹੋਣ ਨਾਲ ਮੈਨੂੰ ਯਕੀਨ ਸੀ ਕਿ ਦਫ਼ਤਰੀ ਝਮੇਲੇ ਉਹ ਆਪੂੰ ਸਾਂਭ ਲੈਣਗੇ। ਲਾਂਗਰੀ, ਪਾਠੀ ਅਤੇ ਸੇਵਾਦਾਰ ਅਸੀਂ ਆਪਣੇ ਹੀ ਨਾਲ ਲੈ ਚਲੇ ਸਾਂ। ਗਿਆਨੀ ਨਰਿੰਜਨ ਸਿੰਘ ਜੀ, ਸ੍ਰੀ ਦਰਬਾਰ ਸਾਹਿਬ ਦੇ ਗਰੰਥੀ ਅਤੇ ਭਾਈ ਬਖ਼ਸ਼ੀਸ਼ ਸਿੰਘ ਜੀ ਦੇ ਰਾਗੀ ਜੱਥੇ ਦੇ ਨਾਲ ਹੋਣ ਨਾਲ ਦੀਵਾਨ ਦੇ ਹਮੇਸ਼ਾਂ ਭਰਵੇਂ ਹੋਣ ਦੀ ਸਾਖ ਸੀ।

ਹਿੰਦੁਸਤਾਨ ਦਾ ਬਾਰਡਰ ਪਾਰ ਕਰਦਿਆਂ ਕੋਈ ਖ਼ਾਸ ਦੇਰੀ ਨ ਲੱਗੀ ਅਤੇ ਅਸੀਂ ਸਾਢੇ ਗਿਆਰਾਂ ਵਜੇ ਦੇ ਕਰੀਬ ਪਾਕਿਸਤਾਨ ਦੇ ਬਾਰਡਰ ਪੁੱਜ ਗਏ। ਕੁਝ ਕੁ ਦੇਰ ਅਸੀਂ 'ਨੋਂ ਮੈਨਜ਼ ਲੈਂਡ' ਤੇ ਖੜੇ ਰਹੇ, ਕਿਉਂਕਿ ਪਾਕਿਸਤਾਨੀ ਕਰਮਚਾਰੀਆਂ ਅਤੇ ਔਕਾਫ਼ ਬੋਰਡ ਵਾਲਿਆਂ ਰੱਲ ਕੇ ਜੱਥੇ ਦਾ ਸਵਾਗਤ ਕਰਨਾ ਸੀ। ਉਥੇ ਖਲੋਤਿਆਂ ਇੰਝ ਹੀ ਖ਼ਿਆਲ ਆਇਆ ਕਿ ਧਰਤੀ ਤਾਂ ਸਾਰੀ ਹੀ ਕਿਸੇ ਦੀ ਨਹੀਂ, ਅਸਾਂ ਹੀ ਅੱਡ ਅੱਡ ਕਰ ਲਈ ਹੈ, ਪਰ ਜੇ ਪਿਆਰ ਬਣੇ ਰਹਿਣ ਤਾਂ ਵਿਖੇਵੇਂ ਨਹੀਂ ਦਿਸਦੇ। ਹਾਰ

ਪਾਏ, ਹੱਥ ਮਿਲਾਏ, ਫ਼ੋਟੋ ਹੋਈਆਂ, ਚਾਹਾਂ ਪੀਤੀਆਂ, ਠੰਢ ਪਈ ਅਤੇ ਫਿਰ ਲੱਗ ਪਏ ਪੁਰਾਣੀਆਂ ਯਾਦਾਂ ਕੁਰੇਦਣ। ਕਦੇ ਜਿਹਲਮ ਦੀ, ਕਦੇ ਪਿੰਡੀ ਦੀ ਅਤੇ ਕਦੇ ਪਿਛਲੀ ਯਾਤਰਾ ਦੀ। ਰਤਾ ਕੁ ਵੀ ਫ਼ਰਕ ਨਹੀਂ ਸੀ। ਨ ਬੋਲੀ ਵਿਚ, ਨ ਮੁਹਾਵਰੇ ਵਿਚ, ਨ ਖਾਣ ਵਿਚ, ਨ ਪਹਿਨਣ ਵਿਚ, ਨ ਤੱਕਣੀ ਵਿਚ, ਨ ਹਾਸੀ ਵਿਚ ਤੇ ਨਾ ਹੀ ਤਿਊੜੀ ਵਿਚ। ਹੁੰਦਾ ਵੀ ਕਿਵੇਂ, ਭਲਾ ਵਾਟ ਕਿਤਨੀ ਸੀ, ਦੋ ਚਾਰ ਗਜ਼। ਇਤਨੇ ਨੂੰ ਸਰਦਾਰ ਅਮਰ ਸਿੰਘ ਜੀ ਘਨੂੰਪੁਰ ਵੀ ਆ ਗਏ, ਜੋ ਜੱਥੇ ਦੇ ਡਿਪਟੀ ਲੀਡਰ ਸਨ। ਜਨਾਬ ਹੈਦਰ ਇਲਾਹੀ ਦੱਸ ਰਹੇ ਸਨ ਕਿ ਗੁਰਦੁਆਰਿਆਂ ਦੀ ਸੰਭਾਲ ਹੁਣ ਅੱਗੇ ਨਾਲੋਂ ਬੇਹਤਰ ਤੁਸੀਂ ਦੇਖੋਗੇ। ਚੌਧਰੀ ਬਸ਼ੀਰ ਜੀ ਨਾਲ ਮੈਂ ਬਾਕੀ ਇੰਤਜ਼ਾਮ ਦੇਖਣ ਗਿਆ ਤੇ ਦੇਖ ਤਸੱਲੀ ਹੋਈ ਕਿ ਹਰ ਇਕ ਨੇ ਚਾਹ ਪੀ ਲਈ ਹੈ ਅਤੇ ਕਸਟਮ ਤੋਂ ਲੰਘ ਕੇ ਸਾਰੇ ਤੰਬੂਆਂ ਹੇਠਾਂ ਆਰਾਮ ਕਰ ਰਹੇ ਹਨ। ਲੰਗਰ, ਜੋ ਅਸੀਂ ਨਾਲ ਬਣਾ ਕੇ ਲੈ ਗਏ ਸਾਂ, ਵਰਤਾਇਆ ਅਤੇ ਰੈਸਟ ਹਾਊਸ ਵਿਚ ਕੁਝ ਦੇਰ ਆਰਾਮ ਕਰ ਕੇ ਗੁਰਦੁਆਰਾ ਡੇਹਰਾ ਸਾਹਿਬ ਚਲ ਪਏ।

ਮਿਸਟਰ ਨਕਵੀ ਨੇ ਬੋਲੀ ਦੀ ਗੱਲ ਛੇੜ ਦਿੱਤੀ। ਉਨ੍ਹਾਂ ਉਲਾਂਮਾ ਦੇਂਦੇ ਕਿਹਾ ਕਿ ਜੋ ਤੁਸੀਂ ਰੇਡੀਓ ਤੇ ਪੰਜਾਬੀ ਬੋਲਦੇ ਹੋ, ਉਹ ਹੁਣ ਸਮਝ ਤੋਂ ਪਰ੍ਹੇ ਹੁੰਦੀ ਜਾ ਰਹੀ ਹੈ। ਐਸਾ ਨ ਹੋ ਜਾਏ ਕਿ ਇਹ ਰਹਿੰਦੀ ਸਾਂਝ ਵੀ ਟੁੱਟ ਜਾਏ। ਪੰਜਾਬ ਯੂਨੀਵਰਸਿਟੀ ਦੇ ਇਕ ਪ੍ਰੋਫੈਸਰ ਸਾਹਿਬ ਨੇ ਰੋਸ ਪ੍ਰਗਟ ਕਰਦੇ ਕਿਹਾ ਸੀ ਕਿ ਮੇਰਾ ਰੋਸ ਜ਼ਰੂਰ ਪੁਚਾਣਾ ਕਿ ਟੈਲੀਵੀਯਨ ਤੇ ਅੰਮ੍ਰਿਤਸਰ ਤੋਂ ਜੋ ਲੋਕ ਗੀਤ ਗਾਂਦੇ ਹਨ ਉਨ੍ਹਾਂ ਟਾਈ ਤੇ ਪੈਂਟ ਪਾਈ ਹੁੰਦੀ ਹੈ। ਰਤਾ ਕੁ ਮੇਲ ਤਾਂ ਹੋਣਾ ਚਾਹੀਦਾ ਹੈ। ਮੈਂ ਕਿਹਾ ਸੱਚ ਹੈ; ਭਾਵੇਂ ਕਿਤਨੇ ਐਡਵਾਂਸ ਹੋ ਗਏ ਹਾਂ ਪਰ ਕਦੇ ਕਿਸੇ ਲੱਸੀ ਪਿਆਲੀ ਵਿਚ ਨਹੀਂ ਪੀਤੀ। ਲੱਸੀ ਗਲਾਸ ਵਿਚ ਹੀ ਸੱਜਦੀ ਹੈ। ਇਹ ਬੇਸ਼ਕ ਸ਼ੀਸ਼ੇ ਦਾ ਹੋ ਜਾਏ। ਲੱਠੇ ਦੀ ਚਾਦਰ, ਟੈਰੀਲੀਨ ਦੀ ਬੇਸ਼ਕ ਹੋ ਜਾਏ ਪਰ ਲੋਕ ਗੀਤ ਗਾਉਣ ਵਾਲਾ ਘੱਟ ਤੋਂ ਘੱਟ ਪੰਜਾਬੀ ਪਹਿਰਾਵਾ ਤਾਂ ਰੱਖੇ। ਦੋਵਾਂ ਪਾਸਿਆਂ ਦੇ ਬੋਲੀ ਦੇ ਫ਼ਰਕ ਨੂੰ ਮੈਂ ਸਮਝਾਂਦੇ ਹੋਏ ਕਿਹਾ: ਤੁਸਾਂ ਪੰਜਾਬੀ ਅਦਬੀ ਅਕੈਡਮੀ ਬਣਾਈ ਹੈ ਅਤੇ ਅਸਾਂ ਪੰਜਾਬੀ ਸਾਹਿਤ ਅਕੈਡਮੀ। ਪੰਜਾਬੀ ਦੋਵੇਂ ਨਹੀਂ ਬਦਲਾ ਸਕੇ। ਅਕੈਡਮੀ ਬਾਹਰਲਾ ਸ਼ਬਦ ਹੈ, ਇਹ ਵੀ ਬਦਲਾਉਣਾ ਕੁਝ ਮੁਸ਼ਕਲ ਸੀ। ਜ਼ੋਰ ਪੈ ਗਿਆ 'ਅਦਬ' ਅਤੇ 'ਸਾਹਿਤ' ਤੇ। ਅਦਬ ਤੇ ਸਾਹਿਤ ਦੀ ਸਾਂਝ ਹੈ ਪੁਰਾਣਾ ਖ਼ਜ਼ਾਨਾ ਅਤੇ ਜੇ ਉਹ ਸਾਂਝ ਕਾਇਮ ਰਹੀ ਤਾਂ ਇਹ ਬੋਲੀ ਦੀ ਵੀ ਨਹੀਂ ਟੁੱਟੇਗੀ।

ਡੇਹਰਾ ਸਾਹਿਬ ਪੁਜਦੇ ਸਾਰ ਧੂੜ ਮਸਤਕ ਲਗਾਈ। ਭੁੱਬਾਂ ਤਾਂ ਨਾ ਨਿਕਲੀਆਂ ਪਰ ਆਂਸੂ ਵਹਿ ਤੁਰੇ। ਜਿਥੇ ਕਦੇ ਜੋੜ ਮੇਲੇ ਹੁੰਦੇ ਸਨ, ਹੁਣ ਗਿਣਤੀ ਵਿਚ ਹੀ ਦਰਸ਼ਨ ਕਰ ਰਹੇ ਹਾਂ। ਮੈਂ ਉਤੇ ਕਮਰੇ ਵਿਚ ਪੁੱਜਾ ਹੀ ਸਾਂ ਕਿ ਅਖ਼ਬਾਰ ਮਸ਼ਰਕ ਦਾ ਨੁਮਾਇੰਦਾ ਤੇ ਫ਼ੋਟੋਗ੍ਰਾਫ਼ਰ ਆ ਗਏ। ਉਨ੍ਹਾਂ ਕੁਝ ਸਵਾਲ ਕੀਤੇ। ਮੈਂ ਦੱਸਿਆ ਕਿ ਅਸੀਂ ਉਸ ਮਹਾਰਾਜਾ ਰਣਜੀਤ ਸਿੰਘ ਜੀ ਦੀ ਬਰਸੀ ਤੇ ਆਏ ਹਾਂ, ਜੋ ਸਭ ਦਾ ਸਾਂਝਾ ਸੀ। ਮਰਨ

ਵੇਲੇ ਵੀ ਉਸ ਸਾਂਝ ਨਹੀਂ ਤੋੜੀ। ਕਹਿਆ ਸਨ ਨੇ ਕਿ ਮੈਨੂੰ ਉਥੇ ਲੈਬੂ ਲਾਉਣਾ ਜਿੱਥੇ ਡੇਹਰਾ ਸਾਹਿਬ ਦੀ ਕੰਧ ਤੇ ਮਸਜਦ ਦੀ ਦੀਵਾਰ ਸਾਂਝੀ ਮਿਲਦੀ ਹੈ। ਤੁਹਾਡੇ ਦਿੱਤੇ ਸਤਿਕਾਰ ਦੇ ਅਸੀਂ ਧੰਨਵਾਦੀ ਹਾਂ। ਗੱਲਾਂ ਪਤਾ ਨਹੀਂ ਕਿਤਨੀ ਦੇਰ ਹੋਰ ਚਲਦੀਆਂ ਜੇ ਹੇਠਾਂ ਤੋਂ ਸੁਨੇਹਾ ਨਾ ਆਉਂਦਾ ਕਿ ਪਾਕਿਸਤਾਨ ਟਾਈਮਜ਼ ਵਾਲੇ ਵੀ ਉਡੀਕ ਰਹੇ ਹਨ। ਉਥੇ ਵੀ ਫ਼ੋਟੋ ਹੋਈ ਅਤੇ ਕਮਰੇ ਵੰਡਣ ਵੱਲ ਲੱਗ ਪਏ। ਰਹਿਰਾਸ ਦੇ ਪਾਠ ਉਪ੍ਰੰਤ ਭਾਈ ਬਖ਼ਸ਼ੀਸ਼ ਸਿੰਘ ਜੀ ਨੇ 'ਗੁਰੂ ਅਰਜਨ ਵਿਟਹੁ ਕੁਰਬਾਨੀ' ਦੀ ਟੇਕ ਲੈ ਕੇ ਜਦ ਸ਼ਬਦ ਗਾਏ ਤਾਂ ਸਭ ਪਾਸੇ ਧੰਨ ਗੁਰੂ ਅਰਜਨ, ਧੰਨ ਗੁਰੂ ਅਰਜਨ ਹੋਣ ਲੱਗ ਪਈ। ਸਵੇਰ ਦਾ ਪ੍ਰੋਗਰਾਮ ਸੁਣਾ ਤੇ ਬਣਾ ਕੇ ਅਸੀਂ ਡੇਢ ਪਹਿਰ ਰਾਤ ਗਈ, ਪਹਿਲੀ ਰਾਤ ਦਾ ਵਿਸਰਾਮ ਕੀਤਾ।

ਅੱਜ ਫਿਰ ਗਿਆਰਾਂ ਸਾਲ ਬਾਅਦ ਸ਼ਾਹੀ ਮਸਜਦ ਦੇ ਮੁਨਾਰੇ ਦੀ ਛਾਂ, ਸਮਾਧੀ ਲਾਗੇ, ਡੇਹਰਾ ਸਾਹਿਬ ਦੇ ਚਰਨਾਂ ਵਿਚ ਸੌਂ ਰਿਹਾ ਸਾਂ। ਉਹ ਇਕ ਅਲੌਕਿਕ ਘੜੀ ਸੀ। ਗਰਮੀ ਜ਼ੋਰਾਂ ਤੇ ਸੀ ਪਰ ਫਿਰ ਵੀ ਸੁੱਤੇ ਤੇ ਜਾਗਣ ਵਾਲੀ ਗੱਲ ਹੋਈ। ਇਸ਼ਨਾਨ, ਪਾਠ ਕਰ ਕੇ ਡੇਹਰਾ ਸਾਹਿਬ ਪੁੱਜੇ। ਸਵੇਰ ਦੀ ਚਾਹ ਬਾਰੇ ਸਰਦਾਰ ਸੁਰਜੀਤ ਸਿੰਘ ਜੀ, ਸਰਦਾਰ ਸਵਰਨ ਸਿੰਘ ਜੀ ਤੇ ਸਰਦਾਰ ਰਾਜ ਸਿੰਘ ਜੀ ਪ੍ਰਬੰਧਕਾਂ ਨੂੰ ਕਹਿ ਦਿੱਤਾ ਸੀ ਕਿ ਦੀਵਾਨ ਪਿੱਛੋਂ ਵਰਤਾਵਾਂਗੇ। ਸਾਰੀਆਂ ਸੰਗਤਾਂ ਡੇਹਰਾ ਸਾਹਿਬ ਪੁੱਜ ਗਈਆਂ। ਕੀਰਤਨ ਦੀ ਸਮਾਪਤੀ ਉਪ੍ਰੰਤ ਗਿਆਨੀ ਭਰਪੂਰ ਸਿੰਘ ਜੀ ਨੇ ਜੱਥੇ ਦੇ ਕੁਝ ਨਿਯਮ ਦੱਸੇ ਅਤੇ ਡਸਿਪਲਨ ਵਿਚ ਰਹਿਣ ਦੀ ਪ੍ਰੇਰਨਾ ਕੀਤੀ। ਮੈਂ ਤਾਂ ਕੇਵਲ ਇਹ ਹੀ ਬੇਨਤੀ ਕੀਤੀ ਕਿ ਸਾਹਿਬ ਗੁਰੂ ਹਰਿ ਰਾਇ ਜੀ ਜਦ ਗੁਰੂ ਅਸਥਾਨਾਂ ਦੀ ਯਾਤਰਾ ਤੇ ਜਾਂਦੇ ਸਨ ਤਾਂ ਦੋ ਸੰਭਾਲਾਂ ਖ਼ਾਸ ਰੱਖਦੇ ਸਨ। ਇਕ ਉਹ ਭੁੰਜੇ ਸੌਂਦੇ ਤੇ ਦੂਜੇ ਲੰਗਰ ਵਿਚ ਬੈਠ ਪ੍ਰਸ਼ਾਦ ਛੱਕਦੇ। ਅਸੀਂ ਵੀ ਯਾਤਰੂ ਹਾਂ ਅਤੇ ਇਥੋਂ ਕੁਝ ਪ੍ਰਾਪਤ ਕਰ ਜਾਣਾ ਹੈ; ਜੋ ਸੇਵਾ ਕਰ ਸਕੇ, ਸੇਵਾ ਕਰੇ ਪਰ ਕੋਈ ਮਰਯਾਦਾ ਤੋੜਨ ਦੀ ਕੋਸ਼ਿਸ਼ ਨਾ ਕਰੇ। ਅਸੀਂ ਕੋਈ ਮੌਜ ਮੇਲੇ ਨਹੀਂ ਆਏ। ਧੂੜ ਮਸਤਕ ਲਗਾਉਣ ਆਏ ਹਾਂ ਅਤੇ ਇਹ ਅਰਦਾਸ ਕਰਨ ਕਿ ਪਾਤਸ਼ਾਹ! ਇਨ੍ਹਾਂ ਧਰਮ ਅਸਥਾਨਾਂ ਦੇ ਖੁਲ੍ਹੇ ਦਰਸ਼ਨ ਦੀਦਾਰ ਖ਼ਾਲਸਾ ਜੀ ਨੂੰ ਬਖਸ਼ੋ ਤੇ ਸੇਵਾ ਸੰਭਾਲ ਵੀ।

ਸਮਾਧ ਤੇ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਰੱਖਿਆ ਗਿਆ ਤੇ ਸਾਰੇ ਹੁਣ ਕੁਝ ਉਤਾਵਲੇ ਹੋਏ ਕਿ ਬਾਹਰ ਜਾਣ ਦੀ ਖੁਲ੍ਹ ਲੈ ਦਿਓ। ਜਨਾਬ ਖ਼ੁਆਜਾ ਪ੍ਰਵੇਜ਼ ਅਤੇ ਜਨਾਬ ਜ਼ੁਲਫ਼ੀਕਾਰ ਅਲੀ ਤੂਰ ਨੇ ਕਿਹਾ ਕਿ ਬਾਹਰ ਜਾਣ ਦੀ ਕੋਈ ਰੁਕਾਵਟ ਨਹੀਂ, ਪਰ ਇੱਕਾ ਦੁੱਕਾ ਨਾ ਕੋਈ ਜਾਵੇ ਅਤੇ ਛੋਟੇ ਛੋਟੇ ਜੱਥਿਆਂ ਵਿਚ ਜਾਣ। ਦੁਪਹਿਰੇ ਪ੍ਰਸ਼ਾਦ ਛੱਕ ਕੇ ਸਾਰੇ ਲਾਹੌਰ ਵੇਖਣ ਚਲੇ ਗਏ। ਮੈਂ ਰੁਕ ਗਿਆ ਕਿ ਸ਼ਾਮ ਵੇਲੇ ਹੀ ਜਾਵਾਂਗਾ। ਡਾਕਟਰ ਦਰਸ਼ਨ ਸਿੰਘ ਜੀ, ਗਿਆਨੀ ਭਰਪੂਰ ਸਿੰਘ ਜੀ ਅਤੇ ਸਰਦਾਰ ਨਿਰਭੈ ਸਿੰਘ ਜੀ ਵੀ ਰੁਕ ਗਏ।

ਮੇਰੀ ਖ਼ਾਹਿਸ਼ ਸੀ ਕਿ ਪਿਤਾ ਜੀ ਦੇ ਸੁਹਿਰਦ ਮਿੱਤਰ ਤੇ ਸਾਂਝਾ ਕੰਮ ਕਰਨ ਵਾਲੇ

ਮੀਆਂ ਮੁਹੰਮਦ ਅਸਲਮ ਦੇ ਭਰਾ ਮੀਆਂ ਅਕਰਮ ਜੀ ਦੇ ਮੇਲ ਹੋ ਜਾਣ ਤਾਂ ਭਾਗ। ਰਾਵਲਪਿੰਡੀ ਫ਼ੋਨ ਮਿਲ ਗਿਆ। ਉਨ੍ਹਾਂ ਦਸਿਆ ਕਿ ਹੁਣ ਤਾਂ ਆਉਣਾ ਕਠਿਨ ਹੈ, ਪਰ ਵੱਡੇ ਭਰਾ ਮੀਆਂ ਅਫ਼ਜ਼ਲ ਜੀ, ਜੋ ਲਾਹੌਰ ਵਿਚ ਹੀ ਹਨ, ਆਪ ਜੀ ਨੂੰ ਮਿਲਣਗੇ। ਉਹ ਬਾਹਰ ਮਿਲਣ ਆਏ, ਪਰ ਮੇਲ ਨਾ ਹੋ ਸਕਿਆ, ਮੈਂ ਕਿਧਰੇ ਰੁਝਿਆ ਹੋਇਆ ਸਾਂ। ਅਸੀਂ ਉਨ੍ਹਾਂ ਨੂੰ ਮਿਲਣ ਗਏ। ਮੀਆਂ ਮੁਹੰਮਦ ਅਸਲਮ ਜੀ ਦੇ ਦੇਹਾਂਤ ਦਾ ਅਫਸੋਸ ਬੁਲਾਇਆ। ਉਨ੍ਹਾਂ ਪਿਤਾ ਜੀ ਦੇ ਅਕਾਲ ਚਲਾਣੇ ਦਾ ਦੁੱਖ ਪ੍ਰਗਟ ਕੀਤਾ। ਕੈਸੀਆਂ ਇਹ ਸਾਂਝਾਂ ਸਨ। ਇਥੇ ਇਕ ਹੀ ਦੱਸਣੀ ਕਾਫ਼ੀ ਹੈ। ਇਕ ਵਾਰ ਮੀਆਂ ਮੁਹੰਮਦ ਅਸਲਮ ਜੀ ਸਿਗਰਟ ਪੀ ਰਹੇ ਸਨ ਤੇ ਕਮਰੇ ਵਿਚ ਧੂੰਆਂ ਸੀ। ਪਿਤਾ ਜੀ ਕਮਰੇ ਅੰਦਰ ਗਏ ਅਤੇ ਤੁਰੰਤ ਬਾਹਰ ਆ ਗਏ। ਜਦ ਕਿਸੇ ਦਸਿਆ ਕਿ ਸਿਗਰਟ ਦੇ ਧੂੰਏਂ ਕਾਰਣ ਭਾਈ ਜੀ ਆ ਕੇ ਮੁੜ ਗਏ ਸਨ ਤਾਂ ਮੀਆਂ ਜੀ ਨੇ ਸਿਗਰਟ ਦੀ ਡੱਬੀ ਬਾਹਰ ਵਗਾਹ ਕੇ ਆਖਿਆ : 'ਜੋ ਕਮਬਖ਼ਤ ਭਾਈ ਜੀ ਨੂੰ ਮੇਰੇ ਪਾਸ ਬੈਠਣ ਨਹੀਂ ਦਿੰਦੀ, ਉਸ ਨੂੰ ਹੁਣ ਹੱਥ ਨਹੀਂ ਲਗਾਵਾਂਗਾ।' ਸਾਰੀ ਉਮਰ ਮੀਆਂ ਜੀ ਨੇ ਸਿਗਰਟ ਨੂੰ ਮੂੰਹ ਤਕ ਨਾ ਲਗਾਇਆ।

ਪਹਿਲਾਂ ਬਾਰਾਂਦਰੀ ਅਤੇ ਫਿਰ ਸਰ ਮੁਹੰਮਦ, ਇਕਬਾਲ ਦੀ ਸ਼ਾਹੀ ਮਸਜਦ ਹੇਠਾਂ ਬਣੀ ਕਬਰ ਦੇਖੀ। ਮੈਨੂੰ ਇਹ ਦਸਿਆ ਗਿਆ ਕਿ ਇਹ ਆਰ ਪਾਰ ਦਿਸਦੇ ਪੱਥਰ ਦੀ ਹੈ, ਪਰ ਡਾਕਟਰ ਦਰਸ਼ਨ ਸਿੰਘ ਜੀ ਨੇ ਦਸਿਆ ਕਿ ਇਕੋ ਪੱਥਰ ਕੱਟ ਕੇ ਬਣਾਈ ਹੈ।

ਉਥੋਂ ਗਲੀਆਂ ਤੇ ਬਾਜ਼ਾਰਾਂ ਵਿਚ ਫਿਰਨ ਲੱਗੇ। ਸਭ ਕੁਝ ਉਸੇ ਤਰ੍ਹਾਂ ਸੀ। ਉਹੋ ਜਿਹੀਆਂ ਹੀ ਗਲੀਆਂ, ਡੋਰਾਂ ਦੇ ਮਾਂਝੇ, ਰੇੜ੍ਹੀਆਂ, ਹਲਵਾਈ ਦੀਆਂ ਦੁਕਾਨਾਂ, ਕੁਲਫ਼ੀ, ਚਾਟ ਤੇ ਗੋਲ ਗਪੇ। ਮਕਾਨਾਂ ਦਾ ਆਰਕੀਟੈਕਚਰ ਵੀ ਉਹ ਹੀ ਸੀ। ਕਾਰਾਂ ਜ਼ਰੂਰ ਰੰਗ-ਬਰੰਗੀਆਂ ਤੇ ਕਈ ਮੇਕਾਂ ਦੀਆਂ ਸਨ। ਕੁੜੀਆਂ ਚਿੜੀਆਂ ਖਿਲਖਿਲੀ ਪਾਉਂਦੀਆਂ ਪਰ ਨਜ਼ਰ ਨੀਵੀਂ ਤੇ ਸਿਰ ਢੱਕੇ ਹੋਏ ਸਨ। ਬੈਲ ਬਾਟਮ ਨੇ ਅਜੇ ਧਾਵਾ ਨਹੀਂ ਸੀ ਬੋਲਿਆ ਪਰ ਸਾੜ੍ਹੀ ਪ੍ਰਧਾਨ ਹੋ ਰਹੀ ਸੀ। ਕਈ ਦੁਕਾਨਾਂ ਸਾੜ੍ਹੀਆਂ ਦੀਆਂ ਇਸ ਪਾਸੇ ਦਾ ਸੰਕੇਤ ਹੀ ਸੀ। ਉਨ੍ਹਾਂ ਨੂੰ ਹਿੰਦੁਸਤਾਨੀ ਗਾਣਿਆਂ ਦੀ ਭੁੱਖ ਸੀ ਅਤੇ ਸਾਨੂੰ ਉਨ੍ਹਾਂ ਦੇ ਮਹਿੰਦੀ ਹਸਨ ਦੀ। ਰੇਸ਼ਮਾ ਦੇ ਗੀਤ ਸੁਣ ਲੋਕ ਹੁਣ ਵੀ ਰੁਕ ਜਾਂਦੇ ਸਨ। ਸਿਨੇਮਾ ਦੀ ਲਾਲਸਾ ਹਰ ਅੱਖ ਵਿਚ ਸੀ। ਸਾਨੂੰ ਵੀ ਦੋ ਕੁੜੀਆਂ ਨੇ ਐਕਟਰ ਹੀ ਸਮਝ ਲਿਆ। 'ਰੋਟੀ ਕੱਪੜਾ ਮਕਾਨ' ਦਾ ਸਰਦਾਰ। ਆਟੋਗ੍ਰਾਫ਼ ਦਿੱਤੇ ਬਗ਼ੈਰ ਉਨ੍ਹਾਂ ਨਾ ਛੱਡਿਆ। ਇਕ ਦੁਕਾਨਦਾਰ ਨੇ ਗਿਲਾ ਵੀ ਕੀਤਾ, ਸਿਨੇਮਾ ਤੇ ਫ਼ਿਲਮਾਂ ਨੇ ਨਵੀਂ ਪੀੜ੍ਹੀ ਹੀ ਵਿਗਾੜ ਦਿੱਤੀ ਹੈ।

ਸਰਦਾਰ ਨਿਰਭੈ ਸਿੰਘ ਜੀ ਵੀ ਨਾਲੋ ਨਾਲ ਰਨਿੰਗ ਕਮੈਂਟਰੀ ਦੇ ਰਹੇ ਸਨ। ਇਹ ਅੰਮ੍ਰਿਤਧਾਰਾ ਦੀ ਬਿਲਡਿੰਗ ਹੈ। ਇਹ ਰਤਨ ਚੰਦ ਦਾੜ੍ਹੀ ਵਾਲੇ ਦਾ ਮਕਾਨ ਹੈ। ਇਹ ਮੈਡੀਕਲ ਕਾਲਜ ਦਾ ਹੋਸਟਲ ਹੈ ਜਿਥੇ 'ਨੇਕੀ' ਜੀ ਰਹਿੰਦੇ ਸਨ। ਇਹ ਗੌਰਮਿੰਟ ਕਾਲਜ ਹੈ, ਜਿਥੇ ਸਰਦਾਰ ਸਰੂਪ ਸਿੰਘ ਪੜ੍ਹਦੇ ਸਨ ਤੇ ਯਾਹੀਆ ਉਨ੍ਹਾਂ ਦੇ ਵਾਰਡ

ਵਿਚ ਸੀ। ਇਹ ਮਿਸ਼ਨ ਸਕੂਲ ਹੈ ਜਿਸ ਵਿਚ ਚਾਚਾ ਤੇ ਪਿਤਾ ਜੀ ਪੜ੍ਹੇ ਸਨ। ਕਦੇ ਕਦੇ ਡਾਕਟਰ ਦਰਸ਼ਨ ਸਿੰਘ ਜੀ ਕਹਿ ਦਿੰਦੇ, ਇਹ ਲਾਹੌਰ ਮੇਰਾ ਸਹੁਰਾ ਪਿੰਡ ਹੈ ਜਿਥੇ ਮੈਂ ੨੭ ਸਾਲਾਂ ਪਿੱਛੋਂ ਆਇਆ ਹਾਂ। ਤਕਰੀਬਨ ਸਭ ਨਜ਼ਰਾਂ ਸਾਡੇ ਵੱਲ ਅਤੇ ਅਸੀਂ ਉਨ੍ਹਾਂ ਵੱਲ ਹਿੱਤ ਕਰ ਦੇਖੀ ਚਲੇ ਜਾ ਰਹੇ ਸਾਂ। ਮੈਂ ਕੁਝ ਰਸਾਲੇ ਖ਼ਰੀਦੇ ਜਿਨ੍ਹਾਂ ਦੀ ਦੱਖ ਰੱਖ ਖਿੱਚ ਪਾਂਦੀ ਸੀ। 'ਨਕੂਸ਼' ਰਸਾਲਾ ਨੇ ਤਾਂ ਆਪਣਾ ਨਵੇਕਲਾ ਅਸਥਾਨ ਹੀ ਬਣਾ ਲਿਆ ਹੈ। 'ਅਦਬੀ ਦੁਨੀਆਂ' ਵੀ ਕਾਫ਼ੀ ਹਰਮਨ ਪਿਆਰਾ ਹੈ। 'ਪੰਜ ਦਰਿਆ' ਵੀ ਲੋਕੀਂ ਪੜ੍ਹਦੇ ਹਨ। 'ਪੰਜਾਬੀ ਅਖ਼ਬਾਰ' ਹਫ਼ਤੇਵਾਰ ਨਿਕਲਦਾ ਹੈ। ਫ਼ਿਲਮੀ ਰਸਾਲਿਆਂ ਦੀ ਭਰਮਾਰ ਸੀ। ਡਾਈਜੈਸਟ ਵੀ ਕਾਫ਼ੀ ਨਿਕਲਦੇ ਹਨ। 'ਸ਼ਮਾਂ' ਦੇਖ ਹੈਰਾਨੀ ਹੋਈ ਪਰ ਜਦ ਖ਼ਰੀਦਿਆ ਤਾਂ ਬਿਲਕੁਲ ਹਿੰਦੁਸਤਾਨ ਤੋਂ ਵੱਖ ਸੀ। ਤਰਤੀਬ ਤੇ ਢੰਗ ਛਾਪਣ ਦਾ ਭਾਵੇਂ ਉਹ ਹੀ ਸੀ। ਦੁਕਾਨਾਂ ਸਾਮਾਨ ਨਾਲ ਭਰੀਆਂ ਸਨ। ਖ਼ਰੀਦਣ ਵਾਲੇ ਹੈ ਸਨ ਪਰ ਭੀੜ ਨਹੀਂ ਸੀ। ਸ਼ਾਇਦ ਮਹੀਨੇ ਦੇ ਆਖ਼ਰੀ ਦਿਨ ਹੋਣ ਕਰ ਕੇ। ਕੀਮਤਾਂ ਕੋਈ ਘੱਟ ਨਹੀਂ ਸਨ, ਪਰ ਇਤਨੀਆਂ ਵੀ ਨਹੀਂ ਕਿ ਜੇਬਾਂ ਨੂੰ ਭਾਰੀਆਂ ਲੱਗਣ। ਸਟੀਲ ਸਸਤਾ ਸੀ। ਕੱਪੜਾ ਸੋਹਣਾ ਚੰਗਾ। ਪਿਸਤਾ ਬਾਦਾਮਾਂ ਦੀ ਬਹੁਤਾਤ, ਲੌਂਗ ਗਿਣ ਕੇ ਨਹੀਂ ਤੋਲ ਕੇ ਮਿਲ ਜਾਂਦੇ ਸਨ। ਅੰਬ ਮਿੱਠੇ ਤੇ ਰਸਦਾਰ। ਆੜੂ ਦੇਖ ਮੂੰਹ ਭਰ ਆਂਦਾ ਸੀ। ਆਲੂ ਬੁਖ਼ਾਰਾ ਰੁਲਦਾ। ਖੰਡ ਮਹਿੰਗੀ। ਦਾਲ ਆਟੇ ਦਾ ਉਹ ਹੀ ਭਾਅ ਜੋ ਇਥੇ। ਸੱਚੀ ਗੱਲ ਤਾਂ ਇਹ ਹੈ ਕਿ ਜੇ ਸਾਈਨ ਬੋਰਡ ਨਾ ਲੱਗੇ ਹੋਂਦੇ ਤਾਂ ਕਰੋਲ ਬਾਗ਼ ਦਾ ਬਜ਼ਾਰ ਤੇ ਉਸ ਵਿਚ ਅੰਤਰ ਕਰਨਾ ਮੁਸ਼ਕਲ ਹੋ ਜਾਣਾ ਸੀ। ਮੁਸਲਮਾਨ ਨਾਵਾਂ ਨਾਲ ਜ਼ਾਤਾਂ ਲਿਖਣ ਲੱਗ ਗਏ ਹਨ। ਭਟੀ ਜਨਰਲ ਸਟੋਰ, ਸਿੱਧੂ ਵੈਲਡਿੰਗ ਕੰਪਨੀ, ਗਿੱਲ ਆਈਸ ਮਿਲ ਅਤੇ ਚੀਮਾ ਬੁੱਕ ਹਾਊਸ ਨੇ ਸਾਡੀਆਂ ਅੱਖਾਂ ਦੋ ਵਾਰੀ ਝਪਕਾਈਆਂ। ਕਰਨਾਲ ਬੂਟ ਹਾਊਸ ਵਿਚ ਮੈਂ ਜਾਣ ਕੇ ਪੈਰ ਪਾਇਆ ਤੇ ਦੁਕਾਨ ਮਾਲਕ ਨੇ ਕਰਨਾਲ ਬਾਰੇ ਬਹੁਤ ਕੁਝ ਪੁੱਛਿਆ। ਮੈਂ ਦੱਸਿਆ ਕਿ ਕਰਨਾਲ ਦਾ ਮਹਾਂਦਰਾ ਬਦਲ ਗਿਆ ਹੈ। ਕਾਫ਼ੀ ਰਾਤ ਢਲੇ ਅਸੀਂ ਵਾਪਿਸ ਮੁੜੇ। ਗਰਮੀ ਦਾ ਜ਼ੋਰ ਕੁਝ ਘੱਟਿਆ ਸੀ। ਬੱਦਲ ਗਰਜਨ ਲੱਗ ਪਏ ਸਨ ਅਤੇ ਰਾਤ ਨੂੰ ਵਸ ਵੀ ਪਏ।

ਦੂਜੇ ਦਿਨ ਸਵੇਰ ਦਾ ਦੀਵਾਨ ਭਰਪੂਰ ਸੱਜਿਆ। ਫ਼ਕੀਰ ਅਜ਼ੀਜ਼ਦੀਨ, ਨੂਰਦੀਨ ਜੀ ਦੇ ਖ਼ਾਨਦਾਨ ਦੀ ਸੰਤਾਨ ਦੇ ਦਰਸ਼ਨ ਹੋਏ। ਪੀਰ ਵਹੀਦ-ਉਦ-ਦੀਨ ਦੀ ਛਪੀ ਪੁਸਤਕ 'ਦੀ ਰੀਅਲ ਰਣਜੀਤ ਸਿੰਘ' ਦੀ ਇਤਨੀ ਮੰਗ ਸੀ ਕਿ ਜੇ ਉਥੇ ਸੌ ਕਾਪੀ ਵੀ ਹੁੰਦੀ ਤਾਂ ਵਿਕ ਜਾਂਦੀ। ਸਾਨੂੰ ਪੀਰ ਐਜਾਜ਼ ਜੀ ਨੇ ਦੱਸਿਆ ਕਿ ਉਹ ਛਪ ਕੇ ਕਰਾਚੀ ਤੋਂ ਆ ਰਹੀ ਹੈ। ੨੮ ਜੂਨ ਦੀ ਸ਼ਾਮ ਪੰਜਾਬ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸਾਹਿਬ ਨੇ ਸਾਨੂੰ ਇਕ ਉਚੇਚੇ ਸੱਦੇ ਤੇ ਯੂਨੀਵਰਸਿਟੀ ਸੱਦਿਆ ਸੀ। ਡਾਕਟਰ ਦਰਸ਼ਨ ਸਿੰਘ, ਸਰਦਾਰ ਨਿਰਭੈ ਸਿੰਘ ਤੇ ਕੁਝ ਹੋਰ ਪ੍ਰੋਫ਼ੈਸਰ ਹੀ ਨਾਲ ਗਏ।

ਮੀਆਂ ਅਫਜ਼ਲ ਜੀ ਨੇ ਕਾਰ ਭੇਜ ਦਿੱਤੀ ਸੀ। ਅਸਾਂ ਕਾਰ ਵਿਚ ਹੀ ਲਾਹੌਰ ਦੀ

ਸੈਰ ਕੀਤੀ। ਬਸਤੀਆਂ ਦੇਖੀਆਂ। ਸਾਡਾ ਡਰਾਈਵਰ ਸਾਨੂੰ ਨਾਂ ਵੀ ਦੱਸੀ ਜਾ ਰਿਹਾ ਸੀ। 'ਨੂਰ ਜਹਾਨ' ਮਲਕਾ ਤਰੰਨਮ ਦੇ ਘਰ ਵੱਲ ਉਸ ਉਚੇਰਾ ਇਸ਼ਾਰਾ ਕੀਤਾ। ਪੰਜਾਬ ਯੂਨੀਵਰਸਿਟੀ ਦੋ ਹਜ਼ਾਰ ਏਕੜ ਵਿਚ ਨਵੀਂ ਬਣ ਰਹੀ ਹੈ। ਆਪਣੇ ਦਫ਼ਤਰ ਦੇ ਬਾਹਰ ਵਾਈਸ ਚਾਂਸਲਰ ਜਨਾਬ ਇਮਤਿਆਜ਼ ਸਾਹਿਬ ਨੇ ਆਪਣੇ ਬਾਕੀ ਮੁਖੀਆਂ ਨਾਲ ਸਾਡਾ ਸਵਾਗਤ ਕੀਤਾ। ਚੰਗਾ ਮੇਲ ਸੀ। ਖੁੱਲ੍ਹੀ ਵਿਚਾਰ ਸੀ ਤੇ ਸਾਂਝੀਆਂ ਪੀੜਾਂ ਦਾ ਦਰਦ ਸੀ। ਪੰਜਾਬੀ ਕਲਚਰ ਦੀ ਗੱਲ ਚੱਲੀ। ਇਹ ਕਿਧਰੇ ਮਰ ਨਾ ਜਾਏ। ਮੈਂ ਕਿਹਾ ਕਿ ਇਹ ਹੀ ਜ਼ਰੂਰੀ ਗੱਲ ਹੈ ਜਿਸ ਵੱਲ ਸਾਨੂੰ ਧਿਆਨ ਦੇਣਾ ਚਾਹੀਦਾ ਹੈ।

ਸਿਵਲਾਈਜ਼ੇਸ਼ਨ ਬਦਲ ਸਕਦੀ ਹੈ ਅਤੇ ਬਦਲ ਰਹੀ ਹੈ। ਪੀਹੜੀ, ਮੰਜੇ, ਮੂੜ੍ਹੇ ਦੀ ਥਾਂ ਕੁਰਸੀ, ਸੋਫ਼ਾ ਤੇ ਸੈਟੀ ਬੇਸ਼ਕ ਲੈ ਲਵੇ ਪਰ ਜੋ ਅੰਦਰਲਾ ਕਲਚਰ ਹੈ ਉਹ ਨਹੀਂ ਵਟਣਾ ਚਾਹੀਦਾ। ਅੰਦਰਲਾ ਹੈ, ਆਉ, ਬੈਠੋ, ਪਾਣੀ ਪੀਉ, ਪੱਖਾ ਲੈ ਲਓ ਪਿਆਰੇ। ਇਹ ਬਦਲ ਗਿਆ ਤਾਂ ਸਮਝੋ ਅਸੀਂ ਗਿਰਾ ਲਏ ਗਏ। ਸੰਸਾਰ ਭਰ ਵਿਚ ਕਲਚਰ-ਸਾਂਝਾਂ ਹੋ ਰਹੀਆਂ ਹਨ। ਕਈ 'ਸ਼ਾਕ' ਮਿਲ ਰਹੇ ਹਨ। ਜੋ ਕਮਜ਼ੋਰ ਹੋਸੀ ਉਹ ਢਹਿ ਜਾਸੀ। ਜਿਸ ਦਾ ਅੰਦਰਲਾ ਮਜ਼ਬੂਤ ਹੈ ਉਹ ਮਰ ਨਹੀਂ ਸਕਦਾ। ਉਥੋਂ ਵਿਦਾਇਗੀ ਲੈ ਕੇ ਮੀਆਂ ਅਫ਼ਜ਼ਲ ਜੀ ਦੇ ਘਰ ਗਏ। ਉਸੇ ਸ਼ਾਮ ਕਵੀ ਦਰਬਾਰ ਵੀ ਸੀ ਜਿਸ ਵਿਚ ਪਾਕਿਸਤਾਨੀ ਪੰਜਾਬੀ ਕਵੀਆਂ ਨੇ ਆਪਣੇ ਜੌਹਰ ਦਿਖਾਏ। ਜੀਉਂਦੀ ਪੰਜਾਬੀ ਸੁਣਨ ਨੂੰ ਮਿਲੀ। 'ਦਾਤਾ' ਜੀ ਨੇ ਕਈ ਸਤਰਾਂ ਲਿਖ ਆਂਦੀਆਂ ਜਿਨ੍ਹਾਂ ਨੂੰ ਗੁਣ ਗੁਣਾ ਕੇ ਮੂੰਹ ਵਿਚ ਹੁਣ ਵੀ ਰਸ ਘੁਲਦਾ ਹੈ। ਇਕ ਗੱਲ ਜੋ ਅਸਚਰਜ ਲੱਗਦੀ ਸੀ, ਉਹ ਸੀ ਉਨ੍ਹਾਂ ਦੀਆਂ ਕਵਿਤਾਵਾਂ ਵਿਚ ਗੁਰੂ ਅਰਜਨ, ਗੁਰੂ ਗੋਬਿੰਦ ਸਿੰਘ ਜੀ ਦੇ ਨੀਲੇ ਦਾ ਜ਼ਿਕਰ।

ਮਲਿਕ ਐਮ-ਜ਼ਮੁਰਦ ਨੇ ਭਗਤ ਸਿੰਘ ਸ਼ਹੀਦ ਦੀ ਮਾਂ ਦੇ ਅਕਾਲ ਚਲਾਣੇ ਤੇ ਲਿਖਿਆ ਸੀ :

ਤੂੰ ਅਮਰ ਹੈਂ ਮਾਤਾ,
ਤੇ ਅਸੀਂ
ਚਿਰਾਂ ਤੋਂ ਸਾਡੇ ਸਿਰਾਂ ਤੇ, ਉਲਰੀਆਂ ਤਲਵਾਰਾਂ ਦੇ ਪਰਛਾਵੇਂ,
ਸਾਡੀਆਂ ਦਲੀਲਾਂ ਨੂੰ
ਡੱਕਰੇ ਕਰ ਕਰ ਖਿਲਾਰ ਰਹੇ ਹਨ।
ਤੇ
ਅਸੀਂ ਨੀਵੀਂ ਪਾਈ,
ਉਡੀਕਦੇ ਹਾਂ, ਕਿ ਕਦੋਂ ਫਿਰ
ਧਰਤੀ ਦੀ ਹਿੱਕ, ਨੀਲੇ ਘੋੜੇ ਦੇ ਸੁੰਮਾਂ ਹੇਠ ਧੜਕਦੀ ਹੈ।

ਸਾਡੇ ਪੁੱਜਣ ਤੇ ਇਕ ਹੋਰ ਨੇ ਪੜ੍ਹ ਸੁਣਾਇਆ ਸੀ :

ਕਿਸ ਦਾ ਦੋਸ਼ ਸੀ, ਕਿਸ ਦਾ ਨਹੀਂ ਸੀ,
ਇਹ ਗੱਲਾਂ ਹੁਣ ਕਰਨ ਦੀਆਂ ਨਹੀਂ।
ਵੇਲੇ ਲੰਘ ਗਏ ਤੋਬਾ ਵਾਲੇ,
ਰਾਤਾਂ ਹਉਕੇ ਭਰਨ ਦੀਆਂ ਨਹੀਂ।
**ਜੋ ਹੋਇਆ ਸੀ, ਉਹ ਹੋਣਾ ਹੀ ਸੀ,**
**ਤੇ ਹੋਣੀ ਰੋਕਿਆਂ ਰੁਕਦੀ ਨਹੀਂ।**
**ਇਕ ਵਾਰੀ ਜਦ ਸ਼ੁਰੂ ਹੋ ਜਾਏ**
**ਗੱਲ ਫਿਰ ਇਵੇਂ ਮੁੱਕਦੀ ਨਹੀਂ।**

ਪੰਜਾਬੀ ਕਵੀਆਂ ਦੇ ਇਹ ਸ਼ੇਅਰ ਤਾਂ ਹਰ ਵੇਲੇ ਤਾਜ਼ਾ ਰਹਿਣਗੇ :

'ਮੌਲਾ ਖ਼ੈਰ ਕਰੇ, ਉਹ ਗੱਲਾਂ ਮੁੜ ਧੁਖਣੇ ਨੂੰ ਆਈਆਂ,
ਕਲ ਹੰਝੂਆਂ ਦੇ ਪਾਣੀ ਦੇ ਦੇ, ਜੇਹੜੀਆਂ ਆਪ ਬੁਝਾਈਆਂ।'

(ਸ਼ਰੀਫ਼ ਕੁੰਜਾਹੀ)

'ਕੀ ਹਾਲਤ ਪੁੱਛਣਾ ਏਂ ਸੂਫ਼ੀ ਦੀ ਜਿਸ ਤੇਰੀ ਮੁਹੱਬਤ ਦੇ ਪਿੱਛੇ,
ਸੌ ਗੱਲਾਂ ਸੁਣੀਆਂ ਗ਼ੈਰਾਂ ਦੀਆਂ, ਸੌ ਨਾਜ਼ ਉਠਾਏ ਯਾਰਾਂ ਦੇ।'

(ਸੂਫ਼ੀ ਤਬੱਸਮ)

'ਸੱਜਣਾਂ ਦੇ ਪਿੰਡ ਜਾਂਦਿਆ ਰਾਹੀਆ, ਮੇਰੀਆਂ ਅੱਖੀਆਂ ਲੈ ਜਾ,
ਉਸ ਨੂੰ ਆਖੀਂ, ਭੁੱਲ ਭੁਲੇਖੇ ਇਕ ਦੋ ਸੁਪਨੇ ਘੱਲੇ।'

(ਤਾਇਬ ਰਿਜ਼ਵੀ)

'ਜਾਲਬ ਸਾਈਂ ਕਦੀ ਕਦਾਈਂ ਚੰਗੀ ਗੱਲ ਕਹਿ ਜਾਂਦਾ ਏ,
ਲੱਖ ਪੂਜੋ ਚੜ੍ਹਦੇ ਸੂਰਜ ਨੂੰ, ਆਖ਼ਰ ਇਹ ਲਹਿ ਜਾਂਦਾ ਏ।'

(ਹਬੀਬ ਜਾਲਬ)

ਤਨਵੀਰ ਬੁਖ਼ਾਰੀ ਤਾਂ ਨਵੇਂ ਯੁੱਗ ਦੇ ਨਾਂ ਹੇਠਾਂ ਜੋ ਕੁੱਲ ਘਰਾਂ, ਸ਼ਹਿਰਾਂ ਵਿਚ ਹੋ ਰਿਹਾ ਹੈ, ਚੰਗੀ ਤਨਜ਼ ਕਰ ਕੇ ਉਨ੍ਹਾਂ ਦੀ ਝੂਠੀ ਕੀਮਤ ਦਰਸਾਂਦਾ ਤੇ ਦਮਕ ਉਤਾਰਦਾ ਹੈ, ਇਹ ਸ਼ਿਅਰ ਉਚੇਚਾ ਧਿਆਨ ਖਿੱਚਦੇ ਹਨ :

—ਸ਼ਾਮ ਪੈਂਦੀ ਏ ਤਾਂ ਲੋਕੀਂ ਮੱਲ ਬਹਿੰਦੇ ਨੇ ਕਲੱਬ,
ਜਿਉਂ ਘਰਾਂ ਦੇ ਦੀਵਿਆਂ ਵਿਚ ਤੇਲ ਨਹੀਂ ਹੁਣ ਰਹਿ ਗਿਆ।
—ਪੈ ਗਿਆ ਖ਼ਸਮਾਂ ਨੂੰ ਖਾਣਾ ਐਨਕ ਦਾ ਕੀ ਰਵਾਜ,
ਆਦਮੀ ਦੇ ਨਾਲ ਅੱਖਾਂ ਮੇਲਦਾ ਨਹੀਂ ਆਦਮੀ।
**—ਕਰਦਾ ਸੀ ਇਕ ਯਾਦ ਤੇ ਦੂਜਾ ਆਪੇ ਹੀ ਉੱਠ ਨੱਸਦਾ ਸੀ।**
**ਟੈਲੀਫ਼ੋਨ ਤੇ ਸਾਇੰਸਦਾਨਾਂ ਹਾਲੇ ਕੱਲ ਬਣਾਇਆ ਏ।**

ਰਊਫ਼ ਸ਼ੇਖ਼ ਦੇ ਇਹ ਸ਼ਿਅਰ ਖ਼ੂਬ ਸਲਾਹੇ ਗਏ ਸਨ :

**ਦਿਲ ਦਾ ਖਾਤਾ ਖੋਲ੍ਹ ਕੇ ਡਿੱਠਾ ਕਿਤੇ ਨਹੀਂ ਉਹਦਾ ਨਾਂ।**
**ਉਂਜ ਪਰ ਕਿਧਰੇ ਕਿਧਰੇ ਵਿਚੋਂ ਖ਼ੁਰਚੀ ਜਾਪੇ ਥਾਂ।**

Page 280

ਅਤੇ ਵਾਪਸ ਮੁੜ ਕੇ ਰਹਿਰਾਸ ਦਾ ਪਾਠ ਕੀਤਾ ਅਤੇ ਕੀਰਤਨ ਸੁਣਨ ਵਿਚ ਸਾਰੇ ਹੀ ਮਗਨ ਹੋ ਗਏ ।

੨੯ ਜੂਨ ਦੀ ਸਵੇਰ ਨੂੰ ਆਸਾ ਦੀ ਵਾਰ ਦਾ ਕੀਰਤਨ ਡੇਹਰਾ ਸਾਹਿਬ ਹੀ ਕੀਤਾ । ਫਿਰ ਸਮਾਧ ਤੇ ਹੀ ਵੱਡਾ ਦੀਵਾਨ ਸੁਜਾਇਆ । ਗਿਆਨੀ ਭਰਪੂਰ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਸ਼ਖਸੀਅਤ ਤੇ ਸਿੱਖੀ ਪਿਆਰ ਦੀਆਂ ਝਾਕੀਆਂ ਸੁਣਾਈਆਂ । ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਮਹਾਰਾਜ ਦੀ ਸਾਂਝੀ ਨੀਤੀ ਦਾ ਜ਼ਿਕਰ ਕਰਦੇ ਕਿਹਾ ਕਿ ਗੁਰੂ ਗਰੰਥ ਸਾਹਿਬ ਨੂੰ ਫ਼ਾਰਸੀ ਅੱਖਰਾਂ ਵਿਚ ਛਾਪਣ ਦਾ ਕੰਮ ਔਕਾਫ਼ ਬੋਰਡ ਨੂੰ ਆਪਣੇ ਹੱਥ ਲੈਣਾ ਚਾਹੀਦਾ ਹੈ । ਫ਼ਕੀਰ ਅਜ਼ੀਜ਼ਉਦ-ਦੀਨ ਦੇ ਪੋਤਰੇ ਕਰਨਲ ਇਸਤਗ਼ਾਰ ਖ਼ਾਨ ਨੇ ਸਰਕਾਰ (ਮਹਾਰਾਜਾ ਰਣਜੀਤ ਸਿੰਘ) ਦੇ ਗੁਣਾਂ ਤੇ ਰੋਸ਼ਨੀ ਪਾਈ । ਉਨ੍ਹਾਂ ਦੱਸਿਆ ਕਿ ਉਹ ਜਾਗਦੇ ਵੀ ਸ਼ਬਦ ਦੀ ਧੁਨੀ ਨਾਲ ਸਨ ਅਤੇ ਬਿਸ੍ਰਾਮ ਵੀ ਅਬਾਦਤ ਕਰ ਕੇ ਕਰਦੇ ਸਨ । ਮੈਂ ਬੋਲਦੇ ਕਿਹਾ ਕਿ ਬਿਦੇਸ਼ੀ ਸੈਲਾਨੀ ਬੈਰਨ ਨੇ ਮਹਾਰਾਜਾ ਰਣਜੀਤ ਸਿੰਘ ਕੋਲੋਂ ਪੁੱਛਿਆ, ਤੁਹਾਡਾ ਵੱਡਾ ਵਜ਼ੀਰ ਕੌਣ ਹੈ ਤਾਂ ਉਨ੍ਹਾਂ ਕਿਹਾ, 'ਰਣਜੀਤ ਸਿੰਘ' । ਬੈਰਨ ਦਾ ਕੁਦਰਤੀ ਅਗਲਾ ਸਵਾਲ ਸੀ । ਫਿਰ ਮਹਾਰਾਜਾ ਕੌਣ ਹੈ ਤਾਂ ਰਣਜੀਤ ਸਿੰਘ ਨੇ ਕਿਹਾ 'ਗੁਰੂ ਨਾਨਕ' ।

ਇਹ ਰਾਜ ਗੁਰੂ ਨਾਨਕ ਦਾ ਸੀ । ਕਈ ਵਾਰੀ ਮਹਾਰਾਜਾ ਰਣਜੀਤ ਸਿੰਘ ਜੀ ਆਖਿਆ ਕਰਦੇ ਸਨ ਕਿ ਉਨ੍ਹਾਂ ਨੂੰ ਰਣਜੀਤ ਸਿੰਘ ਨਾ ਆਖ ਕੇ ਰਣਜੀਤ ਨਗਾਰਾ ਹੀ ਕਿਹਾ ਕਰੋ । ਜਿਵੇਂ ਗੁਰੂ ਗੋਬਿੰਦ ਸਿਘ ਜੀ ਦਾ ਰਣਜੀਤ ਨਗਾਰਾ ਗੁਰੂ ਪਾਤਸ਼ਾਹ ਦੀ ਆਮਦ ਤੇ ਫ਼ਤਹ ਦਾ ਐਲਾਨ ਕਰਦਾ ਹੈ ਇਵੇਂ ਕਲਗ਼ੀ ਵਾਲਾ ਉਸ ਕੋਲੋਂ ਕੰਮ ਲੈ ਰਿਹਾ ਹੈ । ਕਹਿੰਦੇ ਹਨ ਜਦ ਮਹਾਰਾਜਾ ਰਣਜੀਤ ਸਿੰਘ ਜੀ ਸ਼ਾਹੀ ਕਿਲ੍ਹੇ ਵਿਚ ਜੇਤੂ ਦੀ ਸ਼ਕਲ ਵਿਚ ਦਾਖ਼ਲ ਹੋਏ ਸਨ ਤਾਂ ਉਨ੍ਹਾਂ ਦੇ ਕੰਨੀਂ ਚਾਰ ਆਵਾਜ਼ਾਂ ਪਈਆਂ ਸਨ । ਇਕ 'ਅੰਮ੍ਰਿਤ ਵੇਲਾ ਨਾ ਖੁੰਝਾਈਂ, ਦੂਜੇ ਲੋਕਾਂ ਦਾ ਬਣ ਕੇ ਰਹਿਣਾ, ਤੀਜੇ ਸਭ ਨੂੰ ਇਕੋ ਨਜ਼ਰ ਜਾਣੀ ਅਤੇ ਚੌਥੇ ਮਨ-ਮਰਜ਼ੀ ਨਾ ਕਰੀਂ ਅਤੇ ਫ਼ਕੀਰ ਭਰਾਵਾਂ ਦਾ ਆਦਰ ਕਰੀਂ ।'

ਸਾਰੀ ਉਮਰ ਰਣਜੀਤ ਸਿੰਘ ਜੀ ਨੇ ਅੰਮ੍ਰਿਤ ਵੇਲਾ ਨਹੀਂ ਖੁੰਝਾਇਆ । ਸਵੇਰੇ ਜਾਗਦੇ, ਇਸ਼ਨਾਨ ਕਰਦੇ, ਸ਼ਬਦ ਸੁਣ ਕੇ ਵਾਕ ਲੈਂਦੇ ਤੇ ਕਲਗੀ ਵਾਲੇ ਦੀ ਕਲਗੀ ਅੱਖਾਂ ਨੂੰ ਛੁਹਾ ਕੇ ਫਿਰ ਹੀ ਰਾਜ ਦਰਬਾਰ ਦੇ ਕਾਰਜਾਂ ਤੇ ਜਾਂਦੇ । ਤੱਖ਼ਤ ਲਗਾ ਕੇ ਉਹ ਨਹੀਂ ਸਨ ਬੈਠਦੇ । ਦੁਨੀਆਂ ਦੇ ਸਮਰਾਟ, ਬਾਦਸ਼ਾਹ ਚੋਪੜ ਵਾਂਗੂੰ ਦਰਬਾਰ ਲਗਾਂਦੇ ਸਨ । ਇਹ ਦਰਸਾਉਣ ਲਈ ਕਿ ਸਭ ਵਜ਼ੀਰ ਕਰਮਚਾਰੀ ਬਾਦਸ਼ਾਹ ਦੀਆਂ ਗੋਟਾਂ ਹਨ ਪਰ ਮਹਾਰਾਜਾ ਰਣਜੀਤ ਸਿੰਘ ਜੀ ਦਰੀ ਜਾਂ ਕਾਲੀਨ ਵਿਛਾ ਕੇ ਆਪੂੰ ਵੱਧ ਤੋਂ ਵੱਧ ਕੁਰਸੀ ਤੇ ਬੈਠ ਜਾਂਦੇ ਸਨ । ਸੱਜੇ ਪਾਸੇ ਇਲਮ ਦੋਸਤ, ਖੱਬੇ ਪਾਸੇ ਵਜ਼ੀਰ ਤੇ ਸਾਹਮਣੇ ਹੋਰ ਅਹਿਲਕਾਰ ਜਾਂ ਸਰਦਾਰ ਹੁੰਦੇ ਸਨ । ਸਭ ਨੂੰ ਇਕੋ ਹੀ ਨਜ਼ਰ ਨਾਲ ਦੇਖਦੇ ਰਹੇ । ਜੇ ਮੂਏ ਮੁਬਾਰਕ ਲਾਹੌਰ ਆਇਆ ਤਾਂ ਆਪ ਜੀ ਨੇ ਉਸੇ ਤਰ੍ਹਾਂ ਸ਼ਾਨਦਾਰ ਸਵਾਗਤ ਕੀਤਾ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਕਲਗੀ ਦਾ ਕੀਤਾ ਸੀ ।

ਇਕ ਵਾਰੀ ਇਕ ਖ਼ੁਸ਼ ਨਵੀਸ ਕੁਰਾਨ ਮਜੀਦ ਲਿਖ ਕੇ ਲਿਜਾ ਰਿਹਾ ਸੀ। ਮਹਾਰਾਜਾ ਨੇ ਪੁੱਛਿਆ ਕਿ ਇਹ ਕਿਧਰ ਜਾ ਰਿਹਾ ਹੈ। ਉਸ ਦਸਿਆ ਕਿ ਹੈਦਰਾਬਾਦ ਜਾ ਰਿਹਾ ਹਾਂ ਕਿਉਂਕਿ ਉਸ ਦਾ ਖ਼ਿਆਲ ਹੈ ਕਿ ਉਸ ਦੀ ਮਿਹਨਤ ਦਾ ਮੁੱਲ ਕੋਈ ਮੁਸਲਮਾਨ ਬਾਦਸ਼ਾਹ ਹੀ ਪਾ ਸਕਦਾ ਹੈ। ਉਸੇ ਵਕਤ ਫ਼ਕੀਰ ਅਜ਼ੀਜ਼ਦੀਨ ਕੋਲੋਂ ਉਸ ਦੀ ਭੇਟਾ ਪੁਛਵਾਈ। ਉਸ ਦਸ ਹਜ਼ਾਰ ਰੁਪਏ ਕਿਹਾ ਤਾਂ ਉਸੇ ਸਮੇਂ ਪੁੱਜ ਕੇ ਕੁਰਾਨ ਮਜੀਦ ਫ਼ਕੀਰ ਜੀ ਨੂੰ ਦਿੱਤਾ ਜੋ ਹੁਣ ਤਕ ਉਸ ਦੇ ਖ਼ਾਨਦਾਨ ਕੋਲ ਸਾਂਭਿਆ ਹੋਇਆ ਹੈ। ਕੁਰਾਨ ਮਜੀਦ ਨੂੰ ਜਦ ਖੋਲ੍ਹ ਕੇ ਪੜ੍ਹਾਇਆ ਤਾਂ **ਸੂਰਾਅ ਯੂਸਫ਼ ਆਇਆ** ਤੇ ਜਦ ਫ਼ਕੀਰ ਜੀ ਨੇ ਅਰਥ ਦੱਸੇ ਤਾਂ ਮਹਾਰਾਜਾ ਰਣਜੀਤ ਸਿੰਘ ਕਹਿਣ ਲੱਗੇ ਕਿ ਇਹ ਤਾਂ ਗੁਰੂ ਗ੍ਰੰਥ ਸਾਹਿਬ ਦੇ **ਮਾਰੂ ਰਾਗ ਵਾਂਗ** ਹੈ।

ਫ਼ਕੀਰ ਖ਼ਾਨਦਾਨ ਨੂੰ ਇਹ ਲਿਖ ਕੇ ਦਿੱਤਾ ਹੋਇਆ ਸੀ ਕਿ ਜੇ ਉਹ ਵੀ ਕਦੇ ਕਾਹਲੀ, ਗ਼ੁੱਸੇ ਜਾਂ ਜੋਸ਼ ਵਿਚ ਕੋਈ ਫ਼ੈਸਲਾ ਸੁਣਾ ਦੇਣ ਤਾਂ ਉਨ੍ਹਾਂ ਨੂੰ ਹੱਕ ਹੈ ਬਦਲਾਉਣ ਦਾ ਤੇ ਨਵੇਂ ਸਿਰਿਓਂ ਪੇਸ਼ ਕਰਨ ਦਾ। ਦੂਜੇ ਫ਼ਰਮਾਨ ਵਿਚ ਲਿਖਿਆ ਸੀ ਕਿ ਜੇ ਉਸ ਦੇ ਪੁੱਤਰ ਸ਼ੇਰ ਸਿੰਘ, ਖੜਕ ਸਿੰਘ, ਤਾਰਾ ਸਿੰਘ ਪੁੱਤਰ-ਪੁਣੇ ਦੇ ਮਾਨ ਵਿਚ ਕੋਈ ਉਲਟ ਜਾਂ ਗ਼ਲਤੀ ਕਰਨ ਤਾਂ ਉਸੇ ਸਮੇਂ ਮੇਰੇ ਧਿਆਨ ਵਿਚ ਲਿਆਈ ਜਾਏ ਤੇ ਰਤਾ ਵੀ ਲਿਹਾਜ਼ ਨਾ ਕੀਤਾ ਜਾਏ। ਸਭ ਤੋਂ ਵੱਧ ੪੦ ਸਾਲ ਦੇ ਰਾਜ ਵਿਚ ਕਿਸੇ ਇਕ ਨੂੰ ਫਾਂਸੀ ਦੀ ਸਜ਼ਾ ਨਾ ਦਿੱਤੀ ਗਈ। ਇਹ ਯਾਦ ਰਹੇ ਕਿ ਇੰਗਲੈਂਡ ਵਿਚ ਉਸ ਵੇਲੇ ੧੨੭ ਜੁਰਮਾਂ ਦੀ ਸਜ਼ਾ ਮੌਤ ਸੀ। ਕੈਸਾ ਹਲੀਮੀ ਰਾਜ ਸੀ। ਅੱਜ ਵੀ ਫਾਂਸੀ ਦੀ ਸਜ਼ਾ ਹਿੰਦੁਸਤਾਨ ਵਰਗਾ ਦੇਸ਼ ਬੰਦ ਨਹੀਂ ਕਰ ਸਕਿਆ। ਕੋਈ ਵਾਹਕ ਦੀ ਜ਼ਮੀਨ ਤੇ ਜ਼ਬਰਦਸਤੀ ਕਬਜ਼ਾ ਨਹੀਂ ਸੀ ਕਰ ਸਕਦਾ। ਆਏ ਮਹਿਮਾਨ ਦੀ ਇਤਨੀ ਸੇਵਾ ਕਰਦੇ ਸਨ ਕਿ ਜੋ ਇਕ ਵਾਰੀ ਖਾਣਾ ਖਾ ਜਾਏ, ਉਸ ਨੂੰ ਸਾਰੀ ਉਮਰ ਯਾਦ ਰਹਿੰਦਾ ਸੀ। ਸ਼ਕਾਇਤ ਦਾ ਬਕਸਾ ਕਿਲ੍ਹੇ ਦੇ ਬਾਹਰ ਲਗਾਇਆ ਸੀ ਤੇ ਚਾਬੀ ਆਪਣੇ ਪਾਸ ਰੱਖਦੇ ਤੇ ਆਪੂੰ ਆ ਕੇ ਖੋਲ੍ਹਦੇ। ਅਹਿਲਕਾਰ, ਅਫ਼ਸਰ, ਵਜ਼ੀਰ ਲਗਾਉਣ ਵੇਲੇ ਕੋਈ ਜ਼ਾਤ, ਦੇਸ਼ ਜਾਂ ਮਜ਼੍ਹਬ ਦਾ ਖ਼ਿਆਲ ਨਾ ਰਖਿਆ। ਫ਼ਕੀਰ ਵਰਗੇ ਮੁਸਲਮਾਨ, ਰਾਜਾ ਦੀਨਾ ਨਾਥ, ਅਯੁੱਧਿਆ ਪ੍ਰਸ਼ਾਦ ਵਰਗੇ ਹਿੰਦੂ, ਐਲਰਡ, ਵੈਨਤੂਰਾ ਵਰਗੇ ਜਰਨੈਲ ਅਤੇ ਸਰਦਾਰ ਹਰੀ ਸਿੰਘ ਨਲੂਆ ਜਿਹੇ ਯੋਧੇ ਕੁਝ ਕੁ ਉਦਾਹਰਣਾਂ ਹਨ। ੯੨ ਤੋਂ ਵੱਧ ਮੁਸਲਮਾਨ ਉੱਚੇ ਔਹਦਿਆਂ ਤੇ ਸਨ।

ਮੈਂ ਫਿਰ ਸ਼ਰਫ਼ ਦੀ ਲਾਈਨ, 'ਸ਼ਰਫ਼' ਸ਼ੇਰ ਸਿੰਘ ਦੀ ਸਮਾਧ ਜਿਹਨੂੰ ਆਖਦੇ ਨੇ, ਅਸਲ ਵਿਚ ਟੁੱਟਾ ਹੋਇਆ ਤਾਰਾ ਹੈ ਖ਼ਾਲਸੇ ਦੀ ਸ਼ਾਨ ਦਾ' ਅਤੇ ਨੂਰਪੁਰੀ ਦੀ ਉਹ ਕਵਿਤਾ ਜਿਸ ਹਕੀਕਤ ਦਰਸਾਈ ਸੀ, ਜੋ ਅੱਜ ਵੀ ਹਕੀਕਤ ਹੈ, ਪੜ੍ਹ ਕੇ ਸੁਣਾਈ :

ਤੇਰੀਆਂ ਲਿਖੀਆਂ ਤੂਹੇ ਜਾਣੇ, ਸਾਥੋਂ ਇਹ ਹਿਸਾਬ ਨਹੀਂ ਰਹਿਣਾ।
ਅੱਜ ਵੀ ਖੁੱਸਾ, ਕੱਲ ਵੀ ਖੁੱਸਾ, ਸਾਡੇ ਕੋਲੋਂ ਪੰਜਾਬ ਨਹੀਂ ਰਹਿਣਾ।

ਅਤੇ ਅੰਤ ਨੂੰ ਮੈਂ 'ਦਾਮਨ' ਦੀਆਂ ਉਹ ਲਾਈਨਾਂ ਸੁਣਾਈਆਂ ਜੋ ੧੨੫ ਸਾਲਾ

ਬਰਸੀ ਤੇ ਸਾਡੇ ਆਉਣ ਵੇਲੇ ਉਸ ਪੜ੍ਹੀਆਂ ਸਨ, ਮੈਂ ਫੇਰ ਪੜ੍ਹ ਕੇ ਸੁਣਾਈਆਂ ਤਾਂ ਸਭ ਦੇ ਰੁਕੇ ਹੰਝੂ ਵਹਿ ਪਏ। ਸਤਰਾਂ ਸਨ :—

ਭਾਵੇਂ ਮੂੰਹੋਂ ਨ ਕਹੀਏ, ਪਰ ਵਿਚੋਂ ਵਿਚੀਂ,
ਖੋਹੇ ਤੁਸੀਂ ਵੀ ਹੋ, ਖੋਹੇ ਅਸੀਂ ਵੀ ਹਾਂ।
ਜਾਗਣ ਵਾਲਿਆਂ ਨੇ ਰੱਜ ਕੇ ਲੁਟਿਆ ਹੈ,
ਸੋਏ ਤੁਸੀਂ ਵੀ ਹੋ ਸੋਏ ਅਸੀਂ ਵੀ ਹਾਂ।
ਲਾਲੀ ਅੱਖੀਆਂ ਦੀ ਪਈ ਦਸਦੀ ਏ,
ਰੋਏ ਤੁਸੀਂ ਵੀ, ਰੋਏ ਅਸੀਂ ਵੀ ਹਾਂ।
ਕੁਝ ਉਮੀਦ ਹੈ ਜ਼ਿੰਦਗੀ ਮਿਲ ਜਾਸੀ,
ਮੋਏ ਤੁਸੀਂ ਵੀ ਹੋ, ਮੋਏ ਅਸੀਂ ਵੀ ਹਾਂ।

ਫਿਰ ਪੰਜਾਬ ਦੇ ਪ੍ਰਸਿੱਧ ਕਵੀ ਨਿਰਛਲ ਜੀ, ਸਫ਼ਰੀ ਜੀ, ਪ੍ਰੇਮ ਜੀ, ਕੋਮਲ ਜੀ, ਚਰਨ ਜੀ ਨੇ ਕਵਿਤਾਵਾਂ ਸੁਣਾ ਕੇ ਮਾਹੌਲ ਨੂੰ ਹੋਰ ਹੀ ਜਜ਼ਬਾਤੀ ਬਣਾ ਦਿੱਤਾ। ਸਮਾਧ ਤੇ ਫੁੱਲਾਂ ਦੀ ਬਾਰਿਸ਼ ਕਰ ਕੇ ਅਸੀਂ ਦੀਵਾਨ ਦੀ ਸਮਾਪਤੀ ਕੀਤੀ।

ਪ੍ਰਸ਼ਾਦ ਛੱਕ ਕਿਲ੍ਹੇ ਵੱਲ ਚਲ ਪਏ। ਦਰਬਾਰ, ਅਜਾਇਬ ਘਰ ਡਿੱਠਾ। ਕੋਈ ਹੋਰ ਤਬਦੀਲੀ ਨਹੀਂ ਸੀ, ਸਿਰਫ਼ ਉਸ ਘੋੜੇ ਦੀ ਖੱਲ ਇਕ ਪਾਸੋਂ ਢਲਕ ਗਈ ਸੀ ਜਿਸ ਨੂੰ ਪਾਕਿਸਤਾਨ ਸਰਕਾਰ ਨੇ ਉਚੇਚਾ ਖ਼ਰੀਦਿਆ ਸੀ।

ਜੋੜੇ ਉਤਾਰ ਕੇ ਉੱਪਰਲੀ ਮੰਜ਼ਲ ਤੇ ਗਏ। ਉਥੇ ਇਕ ਪਾਸੇ ੧੭੫੧ ਬਿਕਰਮੀ ਦੇ ਲਿਖੇ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਪ੍ਰਕਾਸ਼ ਸਨ। ਰੋਜ਼ ਮਹਾਰਾਜਾ ਰਣਜੀਤ ਸਿੰਘ ਇਸੇ ਪਾਵਨ ਬੀੜ ਤੋਂ ਹੁਕਮ ਸੁਣਦੇ ਸਨ। ਮੈਂ ਵੀ ਵਾਕ ਲਿਆ, ਵਾਕ ਸੋਰਠ ਮਹਲਾ ਪੰਜਵਾਂ ਆਇਆ. ਸ਼ਬਦ ਸੀ 'ਗੁਰ ਪੂਰਾ ਨਮਸਕਾਰੇ' ਪੰਨਾ ਹੱਥ ਲਿਖਤ ੨੩੨ ਸੀ। ਇਹ ਵੀ ਇਕ ਬੜੀ ਅਚੰਭੇ ਵਾਲੀ ਗੱਲ ਰਹੀ ਜਿੱਦਨ ਵੀ ਚਾਰ ਦਿਨ ਵਾਕ ਲੈਂਦੇ ਰਹੇ ਸੋਰਠ ਰਾਗ ਦਾ ਹੀ ਸ਼ਬਦ ਆਉਂਦਾ ਰਿਹਾ। ਸੋਰਠ ਅੱਧੀ ਰਾਤ ਦਾ ਰਾਗ ਹੈ ਅਤੇ ਸਾਡੀ ਰਾਤ ਅਜੇ ਮੁੱਕੀ ਨਹੀਂ। ਕਲਗੀ ਵਾਲਾ ਪਤਾ ਨਹੀਂ ਪ੍ਰਭਾਤ ਕਦ ਚਾੜ੍ਹੇਗਾ। ਮਹਾਰਾਜਾ ਰਣਜੀਤ ਸਿੰਘ ਅਤੇ ਰਾਣੀ ਜਿੰਦਾਂ ਦਾ ਰੰਗੀਨ ਕੱਟ ਵੀ ਪਿਆ ਸੀ। ਪਾਸ ਤਲਵਾਰ ਪਈ ਸੀ। ਮਿਆਨ ਟੁੱਟਾ, ਤਲਵਾਰ ਅੱਧੀ। ਗਹਿਣੇ ਜੋ ਮਹਾਰਾਣੀ ਪਹਿਨਦੀ ਸੀ ਸਾਰੇ ਹੀ ਉਥੇ ਹੀ ਪਏ ਸਨ।

ਉਥੋਂ ਸੁਮਨ ਬੁਰਜ ਵੱਲ ਗਏ, ਜਿਸ ਹੇਠਾਂ ਖਲੋ ਮਹਾਰਾਜਾ ਰਣਜੀਤ ਸਿੰਘ ਨੇ ਲਲਕਾਰਿਆ ਸੀ ਆ ਓਇ ਅਬਦਾਲੀ ਦੇ ਪੋਤਰੇ, ਤੈਨੂੰ ਚੜ੍ਹਤ ਸਿੰਘ ਦਾ ਪੋਤਰਾ ਵੰਗਾਰ ਪਾ ਰਿਹਾ ਈ।

ਕਿੱਲ੍ਹਾ ਦੇਖ ਮੁੜੇ ਤਾਂ ਅੱਗੇ ਬੱਸਾਂ ਤਿਆਰ ਸਨ। ਅਸੀਂ ਸਾਰੇ ਲਾਹੌਰ ਵਿਖੇ ਗੁਰਦੁਆਰਾ ਸਾਹਿਬਾਨ ਦੀ ਯਾਤਰਾ ਕਰਨ ਚਲ ਪਏ। ਸਭ ਤੋਂ ਪਹਿਲਾਂ ਚੂਨੇ ਮੰਡੀ

ਸਾਹਿਬ ਗੁਰੂ ਰਾਮਦਾਸ ਜੀ ਦਾ ਜਨਮ-ਅਸਥਾਨ ਡਿੱਠਾ। ਕੁਝ ਵੀ ਤਾਂ ਨਹੀਂ ਸੀ ਉਥੇ ਸਿਵਾਇ ਇਕ ਥੜ੍ਹੇ ਦੇ। ਪ੍ਰਧਾਨ ਟੌਹੜਾ ਸਾਹਿਬ ਨੂੰ ਬੇਨਤੀ ਕਰ ਭੇਜੀ ਹੈ ਕਿ ਸਾਨੂੰ ਸਾਹਿਬ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਉਤਸਵ ਜ਼ਰੂਰ ਲਾਹੌਰ ਜਾ ਕੇ ਮਨਾਉਣ ਦੀ ਆਗਿਆ ਲੈਣੀ ਚਾਹੀਦੀ ਹੈ। ਕੈਸੀ ਅਸਚਰਜ ਖੇਡ ਹੈ ਕਿ ਜਿੱਥੇ ਮੇਰਾ ਸਤਿਗੁਰੂ ਰਾਮਦਾਸ ਬੈਠਾ, ਉਥੇ ਤਾਂ ਸੋਨੇ ਦਾ ਛਤਰ ਮੰਦਰ ਹਨ, ਪਰ ਜਿੱਥੇ ਉਨ੍ਹਾਂ ਦਾ ਪ੍ਰਕਾਸ਼ ਹੋਇਆ ਕੋਈ ਦੀਵਾ ਬਾਲਣ ਵਾਲਾ ਵੀ ਨਹੀਂ। ਯਾਤਰਾ ਦੇ ਪ੍ਰਬੰਧ ਹੋਣ ਨਾਲ ਉਥੇ ਰੌਣਕ ਹੋ ਸਕਦੀ ਹੈ। ਨਾਲ ਹੀ ਬਾਉਲੀ ਸਾਹਿਬ ਸੀ ਜੋ ਪੂਰ ਦਿੱਤੀ ਗਈ ਹੈ, ਕੇਵਲ ਇਕ ਫੱਟੀ ਲੱਗੀ ਹੋਈ ਹੈ ਕਿ ਕਦੇ ਇਥੇ ਬਾਉਲੀ ਸੀ।

ਉਥੋਂ ਅਸੀਂ ਭਾਈ ਤਾਰੂ ਸਿੰਘ ਜੀ, ਭਾਈ ਸੁਬੇਗ ਸਿੰਘ ਜੀ ਤੇ ਭਾਈ ਸ਼ਹਿਬਾਜ਼ ਸਿੰਘ ਜੀ ਦੇ ਸ਼ਹੀਦੀ ਅਸਥਾਨ ਆਏ, ਸਮਾਧੀ ਤੇ ਬਸਤਰ ਚੜ੍ਹਾਏ ਅਤੇ ਔਕਾਫ਼ ਬੋਰਡ ਦੇ ਪ੍ਰਬੰਧਕਾਂ ਨੂੰ ਉਰਦੂ, ਪੰਜਾਬੀ, ਅੰਗਰੇਜ਼ੀ ਵਿਚ ਸੰਕੇਤ ਲਗਾਉਣ ਲਈ ਬੇਨਤੀ ਕੀਤੀ। ਉਥੋਂ ਸ਼ਹੀਦ ਗੰਜ, ਭੋਰਾ ਸਾਹਿਬ ਦੇ ਦਰਸ਼ਨ ਕਰ ਅਰਦਾਸ ਕੀਤੀ ਅਤੇ ਉਨ੍ਹਾਂ ਮਾਵਾਂ ਨੂੰ ਪ੍ਰਣਾਮ ਕੀਤਾ ਜਿਨ੍ਹਾਂ ਆਪਣੇ ਬੱਚਿਆਂ ਦੇ ਟੋਟੇ ਕਰਾ ਗਲਾਂ ਵਿਚ ਹਾਰ ਪਵਾਏ, ਸਵਾ ਸਵਾ ਮਣ ਪੀਸਣ ਪੀਸੇ ਅਤੇ ਖੰਨੀ ਖੰਨੀ ਰੋਟੀ ਤੇ ਗੁਜ਼ਾਰਾ ਕੀਤਾ ਪਰ ਸੀ ਨਾ ਕੀਤੀ, ਭਾਣੇ ਵਿਚ ਰਹਿ ਸਿਦਕ ਦੇ ਪੂਰਨੇ ਪਾਏ। ਉਥੋਂ ਸਾਹਿਬ ਗੁਰੂ ਹਰਿਗੋਬਿੰਦ ਜੀ ਦੇ ਅਸਥਾਨ ਮੁੰਜ਼ਗੀ ਆਏ। ਇਥੇ ਹੀ ਨੂਰਜਹਾਨ ਦਰਸ਼ਨਾਂ ਨੂੰ ਆਈ ਸੀ। ਮੀਆਂ ਮੀਰ ਜੀ ਨਾਲ ਧਰਮ ਚਰਚਾ ਹੋਈ ਸੀ। ਉਥੇ ਵੀ ਕੋਈ ਨਿਸ਼ਾਨ ਨਹੀਂ ਸੀ।

ਵਾਪਸ ਡੇਹਰਾ ਸਾਹਿਬ ਪੁੱਜੇ ਤੇ ਦੀਵਾਨ ਸਜਾਇਆ ਗਿਆ। ਰਾਵਲਪਿੰਡੀ ਤੋਂ ਸਪੈਸ਼ਲ ਜਹਾਜ਼ ਰਾਹੀਂ ਸ਼ੇਖ਼ ਅਬਦੁੱਲ ਰਸ਼ੀਦ ਫ਼ੈਡਰਲ ਮਨਿਸਟਰ ਆਏ ਸਨ। ਸਵੇਰੇ ਉਨ੍ਹਾਂ ਸਮਾਧ ਤੇ ਹੀ ਪੁੱਜਣਾ ਸੀ ਪਰ ਮੌਸਮ ਦੀ ਖ਼ਰਾਬੀ ਕਾਰਨ ਜਹਾਜ਼ ਲੇਟ ਪੁੱਜਾ। ਸ਼ੇਖ਼ ਸਾਹਿਬ ਨੇ ਬੜੀ ਨਿਮਰਤਾ ਵਿਚ ਸਾਰੇ ਜੱਥੇ ਨੂੰ ਜੀਅ ਆਇਆਂ ਕਿਹਾ ਅਤੇ ਖਿਮਾਂ ਮੰਗੀ ਕਿ ਜੇ ਕੋਈ ਕੁਤਾਹੀ ਹੋਈ ਹੈ। ਉਨ੍ਹਾਂ ਦਸਿਆ ਕਿ ਪਰਾਈਮ ਮਨਿਸਟਰ ਭੁੱਟੋ ਸਾਹਿਬ ਨੇ ਉਚੇਚਾ ਕਹਿਲਾ ਭੇਜਿਆ ਹੈ ਕਿ ਸਭ ਗੁਰਦੁਆਰਿਆਂ ਦੀ ਸੰਭਾਲ ਪਹਿਲੇ ਵਾਂਗ ਹੀ ਕੀਤੀ ਜਾਏ ਤੇ ਯਾਤਰੂਆਂ ਦੀ ਦੇਖ-ਰੇਖ ਦਾ ਖ਼ਾਸ ਧਿਆਨ ਰਖਿਆ ਜਾਵੇ।

ਉਨ੍ਹਾਂ ਇਹ ਵੀ ਕਿਹਾ ਕਿ ਗੁਰੂ ਨਾਨਕ ਸਾਹਿਬ ਤੇ ਇਕ ਪੁਸਤਕ ਲਿਖਵਾਈ ਜਾ ਰਹੀ ਹੈ ਅਤੇ ਪ੍ਰੋਫ਼ੈਸਰ ਮਿਸ ਅਸ਼ਰਫ਼ ਇਸ ਪੁਸਤਕ ਦੀ ਸਮਿਗਰੀ ਇਕੱਠੀ ਕਰਨ ਲਈ ਲੱਗੇ ਹੋਏ ਹਨ। ਇਹ ਪੁਸਤਕ ਪਾਕਿਸਤਾਨ ਸਰਕਾਰ ਹੀ ਛਾਪੇਗੀ। ਉਨ੍ਹਾਂ ਕਿਹਾ ਕਿ ਕੋਈ ਗੁਰਦੁਆਰਿਆਂ ਸਬੰਧੀ ਸ਼ਕਾਇਤ ਹੋਵੇ ਤਾਂ ਸਾਨੂੰ ਦੱਸੀ ਜਾਏ। ਮੈਂ ਉੱਤਰ.ਵਜੋਂ ਕਿਹਾ ਸਾਨੂੰ ਕੋਈ ਸ਼ਿਕਾਇਤ ਨਹੀਂ। ਸਿਰਫ਼ ਇਹ ਕਹਿਣਾ ਹੈ ਕਿ ਸੰਭਾਲ ਤਾਂ ਹੋ ਰਹੀ ਹੈ ਪਰ ਸੇਵਾ ਨਹੀਂ। ਅਸੀਂ ਰੋਜ਼ ਅਰਦਾਸ ਵਿਚ ਕਹਿੰਦੇ ਹਾਂ ਕਿ ਜੋ ਗੁਰਦੁਆਰੇ ਪੰਥ ਤੋਂ ਵਿਛੋੜੇ ਗਏ, ਉਨ੍ਹਾਂ ਦੇ ਖੁਲ੍ਹੇ ਦਰਸ਼ਨ ਦੀਦਾਰ ਵਾਹਿਗੁਰੂ ਬਖਸ਼ੇ ਅਤੇ ਸੇਵਾ ਸੰਭਾਲ ਵੀ। ਬਗ਼ੈਰ ਸੇਵਾ ਤੋਂ ਮਰਯਾਦਾ ਰੱਖਣੀ ਮੁਸ਼ਕਲ ਹੋ ਜਾਂਦੀ ਹੈ। ਕੁਝ ਸੁਝਾਅ

ਦਿੱਤੇ ਜੋ ਲਿਖਤੀ ਰੂਪ ਵਿਚ ਸ਼੍ਰੋਮਣੀ ਕਮੇਟੀ ਨੇ ਭੇਜ ਦਿੱਤੇ ਹਨ। ਜਿਨ੍ਹਾਂ ਕਰਮਚਾਰੀਆਂ ਤੇ ਪ੍ਰਬੰਧਕਾਂ ਨੇ ਸਾਡੀ ਸੰਭਾਲ ਕੀਤੀ ਸੀ, ਉਨ੍ਹਾਂ ਨੂੰ ਸਿਰੋਪਾ ਬਖ਼ਸ਼ੇ ਗਏ। ਸ਼ੇਖ਼ ਅਬਦੁਲ ਰਸ਼ੀਦ ਸਾਹਿਬ ਨੇ ਕਿਹਾ ਕਿ ਕਲ੍ਹ ਦਾ ਨਾਸ਼ਤਾ ਉਨ੍ਹਾਂ ਵਲੋਂ ਹੋਵੇਗਾ ਤੇ ਉਹ ਨਾਲ ਹੀ ਪੰਗਤ ਵਿਚ ਬੈਠ ਕੇ ਖਾਣਗੇ। ਉਹ ੩੦ ਜੂਨ ਸਵੇਰੇ ਲੰਗਰ ਵਿਚ ਆਏ ਤੇ ਸਭ ਨੇ ਰਲ ਕੇ ਪ੍ਰਸ਼ਾਦ ਛਕਿਆ।

ਸਵੇਰ ਦਾ ਦੀਵਾਨ ਕਰ ਕੇ ਅਰਦਾਸ ਕੀਤੀ ਤੇ ਹਿੰਦੁਸਤਾਨ ਵੱਲ ਚਾਲੇ ਪਾ ਦਿੱਤੇ। ਸਿੰਧੀ ਭਰਾਵਾਂ ਨੇ ਜੋ ਸੇਵਾ ਕੀਤੀ, ਉਨ੍ਹਾਂ ਦਾ ਵਰਨਣ ਕੀਤੇ ਬਗ਼ੈਰ ਇਹ ਰੀਪੋਰਟਾਜ਼ ਪੂਰੀ ਨਹੀਂ ਗਿਣਨੀ ਚਾਹੀਦੀ। ਹਰੀ ਜੀ ਅਤੇ ਮੁਲਤਾਨ ਤੋਂ ਆਏ ਵੀਰਾਂ ਨੇ ਚਾਰ ਦਿਨ, ਦਿਨ ਰਾਤ ਇਕ ਕਰ ਕੇ ਸੇਵਾ ਨਿਭਾਹੀ। ਸਰਦਾਰ ਹਰੀ ਸਿੰਘ, ਜੋ ਇਕੋ ਇਕ ਸਿੱਖ ਖ਼ਾਨਦਾਨ ਪਾਕਿਸਤਾਨ ਵਿਚ ਹੈ, ਨੂੰ ਅਸਾਂ ਹਰ ਸਮੇਂ ਸੇਵਾ ਲਈ ਤਤਪਰ ਡਿੱਠਾ। ਸਾਡੇ ਲਾਂਗਰੀਆਂ ਨੇ ਵੀ ਬਗ਼ੈਰ ਮੱਥੇ ਵੱਟ ਪਾਏ ਸਭ ਦੀਆਂ ਲੋੜਾਂ ਪੂਰੀਆਂ ਕੀਤੀਆਂ।

ਬੱਸ ਤੇ ਚੜ੍ਹਨ ਤੋਂ ਪਹਿਲਾਂ ਇਕ ਵਾਰੀ ਫੇਰ ਡੇਹਰਾ ਸਾਹਿਬ ਦੀ ਧੂੜੀ ਮੱਥੇ ਲਗਾਈ ਤੇ ਅਰਦਾਸ ਕੀਤੀ, 'ਦਾਤਾ ਇਹ ਖੁਲ੍ਹੇ ਰੱਖ।' ਰਾਵੀ ਨੂੰ ਛੂੰਹਦੇ, ਬਾਈ ਪਾਸ ਲੰਘ ਕੇ ਸਾਡੀਆਂ ਬੱਸਾਂ ਨੇ ਵਾਹਗੇ ਆ ਸਾਹ ਲਿਆ। ਬਸ਼ੀਰ ਜੀ, ਖ਼ੁਆਜਾ ਜੀ ਨੇ ਘੁੱਟ ਜੱਫੀਆਂ ਪਾਈਆਂ। ਸਭ ਕੁਝ ਬਦਲ ਸਕਦਾ ਹੈ ਪਰ ਕੀ ਕੋਈ ਇਨਸਾਨੀ ਰਿਸ਼ਤੇ ਵੀ ਬਦਲਾ ਸਕਦਾ ਹੈ ?

○

# ੩੩. ਪਰਚਾਰ ਦੇ ਸਾਧਨ ਤੇ ਪਰਚਾਰਕ

(ਫਿਰ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਤੇ)

ਸਿੱਖ ਧਰਮ ਇਕ ਪ੍ਰਚਾਰਕ ਧਰਮ ਹੈ ਤੇ ਉਸ ਦੇ ਆਸ਼ਿਆਂ ਦੇ ਪ੍ਰਚਾਰ ਲਈ ਪ੍ਰਚਾਰ ਦੀ ਲੋੜ ਹੈ ਤੇ ਪ੍ਰਚਾਰ ਲਈ ਚੰਗੇ ਸਾਧਨਾਂ ਦੀ। ਜੇ ਸਾਧਨਾਂ ਦੀ ਥੁੜ ਹੈ ਤਾਂ ਚੰਗਾ ਪ੍ਰਚਾਰਕ ਹੁੰਦੇ ਹੋਏ ਵੀ ਪ੍ਰਚਾਰ ਨਹੀਂ ਹੋ ਸਕਦਾ। ਦੂਜੇ ਪਾਸੇ ਜੇ ਪ੍ਰਚਾਰ ਦੇ ਸਾਧਨ ਬਹੁਤੇਰੇ ਹਨ ਤੇ ਪ੍ਰਚਾਰਕ ਅੱਧ-ਪੜ੍ਹ ਹਨ ਤਾਂ ਵੀ ਪ੍ਰਚਾਰ ਸਫਲ ਨਹੀਂ ਕਿਹਾ ਜਾ ਸਕਦਾ। ਇਸ ਦਾ ਫ਼ਲ ਸਰੂਪ ਅਸੀਂ ਆਪਣੀਆਂ ਹੀ ਸਟੇਜਾਂ ਉਤੇ ਇਸਲਾਮ, ਈਸਾਈ, ਹਿੰਦੂ ਤੇ ਬੁਧ ਮਤ ਦਾ ਪ੍ਰਚਾਰ ਅਖੌਤੀ ਮੰਨੇ ਹੋਏ ਪ੍ਰਚਾਰਕਾਂ ਤੋਂ ਸੁਣਦੇ ਰਹਿੰਦੇ ਹਾਂ। ਕਈ ਵਾਰੀ ਤਾਂ ਸਾਡੇ ਪ੍ਰਚਾਰਕ ਸਹਿਜ ਸੁਭਾ ਆਪਣੇ ਇਸ਼ਟ ਨੂੰ ਛੁਟਿਆ ਜਾਂਦੇ ਹਨ। ਜਿਵੇਂ ਕੋਈ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ 'ਪੰਜਵਾਂ ਵੇਦ' ਜਾਂ 'ਵੇਦਾਂ ਦਾ ਤਰਜਮਾ' ਆਖੀ ਜਾਏ, ਭਾਵੇਂ ਉਸ ਵਿਚਾਰੇ ਨੇ ਚਾਰ ਵੇਦ ਦੇਖੇ ਵੀ ਨਾ ਹੋਣ, ਪੜ੍ਹੇ ਤਾਂ ਇਕ ਪਾਸੇ। ਸੋ ਪ੍ਰਚਾਰ ਤੇ ਪ੍ਰਚਾਰਕ ਦੋਵੇਂ ਇਕ ਦੂਜੇ ਤੇ ਨਿਰਭਰ (ਲਾਜ਼ਮ ਮਲਜ਼ੂਮ) ਸ਼ਬਦ ਹਨ। ਇਸ ਲਈ ਦੋਵਾਂ ਦੇ ਸੰਬੰਧ ਪ੍ਰਚਾਰ ਦਾ ਇਤਿਹਾਸ, ਲਖਸ਼ ਤੇ ਪ੍ਰਚਾਰਕ ਦੇ ਕਰਤਵ ਸਮਝਣੇ ਜ਼ਰੂਰੀ ਹਨ ਤਾਕਿ ਪ੍ਰਚਾਰਕ ਆਪਣਾ ਮੂਲ ਪਛਾਣ ਕੇ ਪ੍ਰਚਾਰ ਦੇ ਕੰਮ ਵਿਚ ਜੁੱਟ ਸਕਣ।

## ਸਿੱਖੀ ਪਰਚਾਰ ਦਾ ਇਤਿਹਾਸ ਅਤੇ ਸਾਧਨ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਵਿਚ ਆਪਣੇ ਆਪ ਨੂੰ ਥਾਂ ਥਾਂ ਵਾਹਿਗੁਰੂ ਦੇ ਦਰ ਦਾ 'ਢਾਡੀ', 'ਸ਼ਾਇਰ', 'ਤਬਲਬਾਜ' ਕਿਹਾ ਹੈ। ਰਾਮਕਲੀ ਰਾਗ ਵਿਚ ਹਜ਼ੂਰ ਆਪਣੇ ਆਪ ਨੂੰ 'ਸਹਿ ਕੀਆਂ ਗਲਾਂ, ਦਰ ਕੀਆਂ ਬਾਤਾਂ' ਕਹਿਣ ਵਾਲਾ ਪੁਰਸ਼ ਹੀ ਲਿਖਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਜਦ ਧਰਤੀ ਤੇ ਲੋਕਾਂ ਨੂੰ ਸੋਧਣ ਲਈ ਸਫ਼ਰ ਉਤੇ ਚੜ੍ਹੇ ਤਾਂ ਉਹਨਾਂ ਦੇ ਸਾਹਮਣੇ ਪ੍ਰਚਾਰ ਦੇ ਨਾਤੇ ਸਭ ਤੋਂ ਵੱਡੀ ਸਮੱਸਿਆ ਪ੍ਰਚਾਰ ਦੇ ਸਾਧਨ ਨੂੰ ਹੀ ਅਪਨਾਉਣਾ ਸੀ। 'ਧਰਮ ਕੇਂਦਰਾਂ' ਉਤੇ ਡਟੇ ਬ੍ਰਾਹਮਣ, ਮੁਫ਼ਤੀ ਤੇ ਜੋਗੀ ਪ੍ਰਚਾਰ ਵਿਚ ਵੱਡੀਆਂ ਰੁਕਾਵਟਾਂ ਸਨ। ਉਹਨਾਂ ਦੇ ਹੱਥ ਲੰਬੇ ਤੇ ਜਾਲ ਘਨੇਰੇ ਸਨ। ਇਤਿਹਾਸਕਾਰ ਮੈਲਕਮ ਨੇ ਲਿਖਿਆ ਹੈ, 'ਗੁਰੂ ਨਾਨਕ ਦੇਵ ਜੀ ਨੂੰ ਦੋ ਵੱਡੀਆਂ

ਵਿਰੋਧੀ ਸ਼ਕਤੀਆਂ ਨਾਲ ਟਕਰਾਣਾ ਪਿਆ। ਇਕ ਹਠ ਧਰਮੀ (Bigotry) ਤੇ ਦੂਜੀ ਡੂੰਘੀ ਵਹਿਮ-ਪ੍ਰਸਤੀ (Deeprooted Superstition)। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੋਵਾਂ ਨਾਲ ਯੁੱਧ ਕਰ ਕੇ ਜਿੱਤ ਪ੍ਰਾਪਤ ਕੀਤੀ। ਸਨੇਹ ਤੇ ਸੂਝ ਦੇ ਹਥਿਆਰ ਨਾਲ (By force of Reason and Humanity) ਸਭ ਨੂੰ ਜ਼ੇਰ ਕੀਤਾ।' ਜਦ ਆਪ 'ਉਦਾਸੀ' ਬਣੇ ਤਾਂ ਆਪ ਨੇ ਤਰਕਸ਼ ਵਿਚ ਇਹਨਾਂ ਦੋਹਾਂ ਹਥਿਆਰਾਂ ਨੂੰ ਨਾਲ ਰਖਿਆ। ਉਦਾਸੀ ਦੇ ਅਰਥ ਹਨ 'ਉਦਾਸ ਹੋਣਾ, ਫ਼ਿਕਰਮੰਦ ਹੋਣਾ।' ਇਸ ਲੋਕ ਭਲਾਈ ਦੇ ਫ਼ਿਕਰ ਤੇ ਤੜਪ ਨੂੰ ਲੈ ਕੇ ਆਪ ਜੀ ਹਰ ਉਸ ਕੇਂਦਰ ਉਤੇ ਗਏ ਜਿਥੇ ਭੇਖ, ਭਰਮ ਦਾ ਵਰਤਾਵਾ ਸੀ। ਇਸ ਕਠਿਨ ਰਸਤੇ ਉਤੇ ਤੁਰਦੇ ਉਹਨਾਂ ਨੂੰ ਅੱਕ ਦਾ ਅਹਾਰ ਕਰਨਾ ਪਿਆ। ਰੋੜਾਂ ਉਤੇ ਲੇਟਣਾ ਤੇ ਸੌਣਾ ਪਿਆ। ਵਿਰੋਧੀਆਂ ਦੇ ਅਤਾਬ ਦਾ ਸ਼ਿਕਾਰ ਤੇ ਕਈ ਵਾਰੀ ਜਾਨ ਉਤੇ ਵੀ ਖੇਡਣਾ ਪਿਆ, ਪਰ ਆਪ ਜੀ 'ਏਕੋ ਧਰਮ ਦ੍ਰਿੜੈ ਸਚ ਕੋਇ' ਦੇ ਰਸਤੇ ਤੋਂ ਕਦੇ ਨਾ ਉਕੇ ਤੇ ਵਧਦੇ ਹੀ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਖੂਹ ਵਿਚ ਇਟ' ਸੁੱਟਣ ਵਾਂਗੂ ਗੱਲ ਵਗਾਹ ਨਾ ਮਾਰੀ ਸਗੋਂ ਪਹਿਲਾਂ ਲੋਕਾਂ ਦੇ ਦੁਖੜਿਆਂ ਨੂੰ ਪੜ੍ਹਿਆ, ਸਮਝਿਆ, ਤਿਆਰੀ ਕੀਤੀ ਤੇ ਫਿਰ ਹੱਲ ਪੇਸ਼ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਸੀ ਕਿ ਪਲੇਟ ਫ਼ਾਰਮ ਦੀ ਹੋਂਦ ਪਰਚਾਰ ਲਈ ਪਹਿਲੀ ਲੁੜੀਂਦੀ ਵਸਤੂ ਹੈ। ਇਸੇ ਲਈ ਗੁਰੂ ਜੀ ਹਰ ਮੇਲੇ, ਹਰ ਕੇਂਦਰ, ਹਰ ਤੀਰਥ ਅਸਥਾਨ ਤੇ ਉਚੇਚ ਕਰ ਕੇ ਵੀ ਪੁੱਜਦੇ। ਉਥੇ ਜਾ ਨਾਟਕੀ ਢੰਗ ਨਾਲ ਸਾਰੀਆਂ ਅੱਖਾਂ ਦਾ ਨਿਸ਼ਾਨਾ ਬਣ ਜਾਂਦੇ ਸਨ। ਪੁਰਾਤਨ ਜਨਮ ਸਾਖੀ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਜੀ ਦੇ ਬਸਤਰ, ਪੁਸ਼ਾਕ ਹੀ ਕੁਝ ਐਸੀ ਹੁੰਦੀ ਸੀ ਕਿ ਦੇਖਣ ਵਾਲਾ ਆਪ ਮੁਹਾਰੇ ਖਿਚਿਆ ਆਂਵਦਾ ਸੀ। ਗੁਰੂ ਜੀ ਜੀਵਨ ਮੰਤਵ ਤੇ ਧਰਮ ਆਦਰਸ਼ ਦ੍ਰਿੜ ਕਰਾ, ਸੰਗਤਾਂ ਕਾਇਮ ਕਰ ਆਉਂਦੇ ਸਨ। ਉਹਨਾਂ ਸੰਗਤਾਂ ਵਿਚ ਜੁੜ ਸਹਿਪੰਥੀ ਆਦਰਸ਼ ਵੱਲ ਤੁਰਨ ਦਾ ਉਤਸ਼ਾਹ ਕਾਇਮ ਰੱਖਦੇ ਸਨ ਤੇ ਨਵੇਂ 'ਪੰਥੀ' ਤੁਰਨ ਦਾ ਵਲ ਸਿਖਦੇ ਸਨ। ਇਹਨਾਂ ਸੰਗਤਾਂ ਕਾਇਮ ਕਰਨ ਦਾ ਹੀ ਸਿੱਟਾ ਘਰ ਘਰ ਅੰਦਰ ਧਰਮਸਾਲ ਉਪਜੀ ਤੇ ਨਾਨਕ ਨਾਮ ਚੜ੍ਹਦੀ ਕਲਾ ਹੋਇਆ।

ਗੁਰੂ ਨਾਨਕ ਸਾਹਿਬ ਦੇ ਪਰਚਾਰ ਦਾ ਦੂਸਰਾ ਵੱਡਾ ਸਾਧਨ ਕੀਰਤਨ ਸੀ। ਉਦਾਸੀ ਤੇ ਜਾਣ ਸਮੇਂ ਆਪ ਨੇ ਪਹਿਲੀ ਇਹਤਿਆਤ ਹੀ ਇਹ ਵਰਤੀ ਕਿ ਭਾਈ ਮਰਦਾਨਾ ਜੀ ਨੂੰ ਸਾਥੀ ਚੁਣਿਆ। ਭਾਈ ਮਨੀ ਸਿੰਘ ਜੀ ਲਿਖਦੇ ਹਨ ਕਿ 'ਗੁਰੂ ਨਾਨਕ ਦੇਵ ਜੀ ਰਾਇ ਭੋਏ ਦੀ ਤਲਵੰਡੀ ਬੈਠੇ ਸਨ ਤੇ ਇਕ ਡੂਮ ਆਇਕੈ ਰਬਾਬ ਵਜਾਇਆ ਤੇ ਰਾਗ ਅਲਾਪਿਆ। ਤਿਸ ਦਾ ਰਾਗ ਸੁਣਿਕੈ ਮਨ ਇਕਾਗਰ ਹੋਇਆ ਤਾਂ ਸਾਹਿਬ ਪੁੱਛਿਆ : 'ਭਾਈ ! ਤੇਰਾ ਨਾਉਂ ਕਿਆ ਹੈ ?' ਤਾਂ ਉਸ ਨੇ ਕਿਹਾ : 'ਜੀ ਮੇਰਾ ਨਾਉ 'ਦਾਨਾ' ਮਿਰਾਸੀ ਲੋਕ ਕਹਿੰਦੇ ਹਨ।' ਬਚਨ ਹੋਇਆ, 'ਤੂੰ ਰਬਾਬ ਭਲਾ ਵਜਾਂਦਾ ਹੈਂ ਤੇ ਤੈਨੂੰ ਰਾਗਾਂ ਦੀ ਭਲੀ ਸੋਝੀ ਹੈ, ਪਰ ਜੇ ਤੂੰ ਅਸਾਡੀ ਸੰਗਤ ਕਰੇਂ ਤੇ ਇਹ ਰਾਗ ਸ਼ਬਦ ਪਾਇਕੈ ਗਾਵੈਂ ਤਾਂ ਅਸੀਂ ਦੀਨ ਦੁਨੀ ਵਿਚ ਉਧਾਰ ਕਰੀਏ।' ਉਸ ਨੇ ਬਹੁਤ ਜੱਕੋ ਤੱਕੋ ਕੀਤੇ ਕਿ ਅਸੀਂ ਤਾਂ ਰਾਗ ਸੁਣਾ ਕੇ ਧਨੀ ਲੋਕਾਂ ਕੋਲੋਂ ਚਾਰ ਪੈਸੇ

ਗੁਜ਼ਾਰੇ ਦੇ ਲਿਆਉਂਦੇ ਹਾਂ। ਦੀਨ ਦੁਨੀ ਦੇ ਉਧਾਰ ਲਈ ਕਿਵੇਂ ਵਰਤੀਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਝਾਇਆ—ਜੇ ਤੂੰ ਮਰਦ ਦਾਨਾ ਬਣੇ ਤੇ 'ਮਰਦਾਂ' ਵਾਂਗ ਮੈਦਾਨ ਵਿਚ ਜੂਝ ਤੇ ਸ਼ਬਦ ਪਾਇਕੇ ਰਾਗ ਨੂੰ ਗਾਵੇਂ ਤਾਂ ਤੇਰਾ ਆਪ ਹੀ ਦੀਨ ਦੁਨੀ ਵਿਚ ਕਾਰਜ ਸਰੇਗਾ।' ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਲ ਉਸ 'ਦਾਨਾ ਮਰਦ' ਨੂੰ ਸਮਝ ਆ ਗਈ ਤੇ ਮਰਦਾਨਾ ਆਪ ਨਾਲ ਹੋ ਤੁਰਿਆ।

ਗੁਰੂ ਨਾਨਕ ਦੇਵ ਜੀ ਨੇ ਇਹ ਚੰਗੀ ਤਰ੍ਹਾਂ ਮਹਿਸੂਸ ਕਰ ਲਿਆ ਸੀ ਕਿ ਰਾਗ ਵਿਚ ਹੀ ਸ਼ਕਤੀ ਹੈ ਜੋ ਦੁਚਿਤੇ-ਪਨ ਨੂੰ ਇਕਾਗਰ-ਚਿਤ ਕਰ ਸਕਦੀ ਹੈ। ਸੰਗੀਤ ਸੁੱਤੇ-ਸਿੱਧ ਖਿੱਚ ਪਾਂਦਾ ਹੈ। ਕੋਮਲ ਹੋਣ ਦੇ ਨਾਤੇ ਕੋਮਲ ਭਾਵਾਂ ਨੂੰ ਟੁੰਬਦਾ ਹੈ। ਇਸ ਉਤੇ ਵਾਧਾ ਇਹ ਕਿ ਰਾਗ ਦੀ ਆਪਣੀ ਵੱਖਰੀ ਭਾਸ਼ਾ ਹੈ। ਰਾਗ ਦੀ ਭਾਸ਼ਾ ਹਰ ਦੇਸ਼, ਹਰ ਕੌਮ, ਹਰ ਜਾਤੀ ਬਗ਼ੈਰ ਖੇਚਲ ਦੇ ਸਮਝ ਸਕਦੀ ਹੈ। ਸੱਜਣ ਵਰਗਾ ਠੱਗ, ਨੂਰ-ਉਨ-ਨਿਸਾ ਵਰਗੀ ਜਾਦੂਗਰਨੀ, ਹਮਜ਼ਾ ਗੌਂਸ ਵਰਗੇ ਹਠੀ, ਵਲੀ ਵਰਗੇ ਅਹੰਕਾਰੀਆਂ ਨੇ ਜਦ ਸ਼ਬਦ ਸੁਣਿਆ ਤਾਂ ਉਹ ਦ੍ਰਵ ਗਏ। ਆਪਾ ਪਛਾਣਨ ਯੋਗ ਗੁਰੂ ਜੀ ਨੇ ਕਰ ਦਿੱਤਾ। 'ਸਤਿਗੁਰ ਸੂਰਮੇ' ਐਸਾ ਬਾਣ ਚਲਾਇਆ ਕਿ ਜ਼ਖ਼ਮੀ ਹੋਇ ਭੁਇ ਗਿਰੇ ਤੇ ਸਿੱਖੀ ਦੇ ਪਰਚਾਰਕ ਬਣੇ। ਅੰਗਰੇਜ਼ੀ ਸਾਹਿਤ ਵਿਚ ਇਕ ਕਵਿਤਾ ਸੰਗੀਤ ਦੀ ਮਹੱਤਤਾ ਉਤੇ ਆਉਂਦੀ ਹੈ। ਸਕੰਦਰ ਦੇ ਦਰਬਾਰ ਵਿਚ ਇਕ ਸੰਗੀਤਕਾਰ ਨੇ ਅਹੰਕਾਰ ਕਰਦੇ ਹੋਏ ਕਿਹਾ ਕਿ ਉਸ ਦੇ ਸੰਗੀਤ ਵਿਚ ਐਸੀ ਖਿੱਚ ਸ਼ਕਤੀ ਹੈ ਕਿ ਦੇਵਤੇ ਸਵਰਗ ਸੇਜਾਂ ਛੱਡ ਧਰਤੀ ਉਤੇ ਆ ਜਾਂਦੇ ਹਨ ਤਾਂ ਉਸੇ ਵਕਤ ਟਿਮੋਥੀਅਸ, ਜੋ ਇਕ ਪ੍ਰਸਿੱਧ ਸੰਗੀਤ-ਵੇਤਾ ਸੀ, ਨੇ ਕਿਹਾ ਕਿ ਉਹ ਧਰਤੀ ਦੇ ਜੀਵਾਂ ਨੂੰ ਸਵਰਗੀ ਜੀਵ ਬਣਾ ਸਕਦਾ ਹੈ। ਉਸ ਦੇ ਸਾਜ਼ ਵਿਚੋਂ ਨਿਕਲੀ ਹਰ ਸੁਰ ਰੌਦ੍ਰ, ਬੀਰ, ਦੁਖਾਂਤ, ਸ਼ਾਂਤ ਤੇ ਪ੍ਰੇਮ ਰਸ ਵਾਰੀ ਵਾਰੀ ਪੈਦਾ ਕਰ ਸਕਦੀ ਹੈ। ਉਸ ਨੇ ਐਸਾ ਹੀ ਕੀਤਾ। ਦਸਣ ਦਾ ਭਾਵ ਹੈ ਕਿ ਜੇ ਗੁਰੂ 'ਮਾਣਸ ਤੇ ਦੇਵਤੇ ਕਰਤ' ਬਾਰ (ਸਮਾਂ) ਨਹੀਂ ਲਗਾਉਂਦਾ ਤਾਂ ਗੁਰ ਸ਼ਬਦ ਵਿਚ ਵੀ ਉਹੀ ਸ਼ਕਤੀ ਹੈ। ਇਸੇ ਕੀਰਤਨ (ਬਾਣੀ+ਰਾਗ) ਅੱਗੇ ਹੀ ਮਕਾ-ਮਦੀਨਾ ਝੁਕੇ ਸਨ ਤੇ ਬਗ਼ਦਾਦ ਦੀ ਧਰਤੀ ਸੁੰਨ ਮੁੰਨ ਹੋਈ ਸੀ ਤੇ ਪੀਰ ਨੇ ਹੈਰਾਨੀ ਪਰਗਟ ਕਰਦੇ ਹੋਏ ਗੁਰੂ ਨਾਨਕ ਜੀ ਅੱਗੇ ਸਿਜਦਾ ਕੀਤਾ ਸੀ। ਜਦ ਗੁਰੂ ਅਰਜਨ ਦੇਵ ਜੀ ਕੋਲ ਭਾਈ ਝਾਙੂ, ਭਾਈ ਮੁਕੰਦ ਜੀ ਤੇ ਭਾਈ ਕਿਦਾਰਾ ਜੀ ਆਏ ਤਾਂ ਗੁਰੂ ਜੀ ਨੇ ਵਚਨ ਕੀਤਾ : 'ਤੁਸਾਂ ਨੂੰ ਰਾਗਾਂ ਦੀ ਸਮਝ ਹੈ ਤੇ ਕਲਯੁੱਗ ਵਿਚ ਕੀਰਤਨ ਦੇ ਸਮਾਨ ਹੋਰ ਕੋਈ ਤਪ ਨਹੀਂ, ਸੋ ਕੀਰਤਨ ਕਰ ਪਰਚਾਰ ਕਰੋ।'

ਤੀਸਰੇ, ਗੁਰੂ ਨਾਨਕ ਦੇਵ ਜੀ ਪਿਆਰ-ਦਲੀਲ ਨਾਲ ਹੀ ਸਾਰਿਆਂ ਨੂੰ ਹੋੜਦੇ ਸਨ। ਕੋਈ ਤਰਕ ਦਾ ਸਹਾਰਾ ਨਹੀਂ ਸਨ ਲੈਂਦੇ। ਲਕੀਰ ਮਿਟਾ ਕੇ ਹੱਥ ਕਾਲੇ ਕਰ ਛੋਟਿਆਂ ਨਹੀਂ ਸਨ ਕਰਦੇ ਸਗੋਂ ਉਸ ਲਾਗੇ ਨਵੀਂ ਵੱਡੀ ਲਕੀਰ ਪਾ ਕੇ ਉਸ ਨੂੰ ਛੋਟਾ ਤੇ ਗ਼ਲਤ ਹੋਣ ਦਾ ਅਹਿਸਾਸ ਪੈਦਾ ਕਰ ਦੇਂਦੇ ਸਨ। ਭਾਈ ਲਾਲੋ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਲਬਾਤ ਨੋਟ ਕਰਨ ਵਾਲੀ ਹੈ :

ਸਾਹਿਬ ਨੇ ਆਵਾਜ਼ ਦਿੱਤੀ, 'ਭਾਈ ਲਾਲੋ !'

'ਜੀ ਮਹਾਰਾਜ !'

'ਕੀ ਪਿਆ ਕਰਨੈਂ ?'

'ਜੀ ਕਿੱਲੇ ਪਿਆ ਘੜਦਾ ਹਾਂ।'

'ਲਾਲੋ ! ਕੀ ਸਾਰੀ ਉਮਰ ਕਿੱਲੇ ਹੀ ਘੜਦਾ ਰਹੇਂਗਾ ?'

ਉਸਨੂੰ ਆਪੇ ਦੀ ਸੋਝੀ ਹੋ ਗਈ ਕਿ ਕਿੱਲੇ ਘੜਨ ਤੋਂ ਇਲਾਵਾ ਕੋਈ ਹੋਰ ਵੀ ਕੰਮ ਹੈ ਅਤੇ ਉਹ ਹੈ ਸਿਮਰਨ। ਫਿਰ ਉਚੇਚਾ ਖਾਣਾ ਤਿਆਰ ਕਰ ਜਦ ਵੱਖਰੇ ਚੌਂਕੇ ਤੇ ਭਾਈ ਲਾਲੋ ਜੀ ਨੇ ਬਿਠਾਉਣਾ ਚਾਹਿਆ ਤਾਂ ਮਹਾਰਾਜ ਨੇ ਫ਼ਰਮਾਇਆ ਸੀ :

ਲਾਲੋ ਸਾਰੀ ਧਰਤੀ ਹੀ ਮੇਰਾ ਚੌਂਕਾ ਹੈ।
ਜਿਸ ਸੱਚ ਪਛਾਣ ਲਿਆ, ਉਹ ਸੁੱਚਾ ਹੈ।

ਜਦ ਹਜ਼ੂਰ ਹਰਦੁਆਰ ਪੁੱਜੇ ਤਾਂ ਸੂਰਜ ਵਿਚ ਬੈਠੇ ਪਿਤਰਾਂ ਨੂੰ ਪਾਣੀ ਦੇਂਦੇ ਹੋਏ ਦੇਖਿਆ ਤਾਂ ਕਿੰਤੂ ਕਰਨ ਦੀ ਥਾਂ ਉਸੇ ਸਮੇਂ ਆਪ ਨੇ ਮੂੰਹ ਤਲਵੰਡੀ ਵੱਲ ਕਰ ਕੇ ਪਾਣੀ ਦੇਣਾ ਆਰੰਭ ਕਰ ਦਿੱਤਾ। ਜਿਹੜੀ ਗੱਲ ਗੁਰੂ ਨਾਨਕ ਦੇਵ ਜੀ ਨੇ ਪੁੱਛਣੀ ਸੀ, ਉਹ ਲੋਕਾਂ ਪੁੱਛੀ—'ਕੀ ਪਏ ਕਰਦੇ ਹੋ ?' ਸਾਹਿਬ ਨੇ ਫ਼ਰਮਾਇਆ—'ਤਲਵੰਡੀ (ਪੰਜਾਬ) ਵਿਚ ਮੇਰੇ ਖੇਤ ਹਨ, ਪਾਣੀ ਪਿਆ ਦੇਂਦਾ ਹਾਂ।' ਲੋਕੀਂ ਖਿੜ ਖਿੜਾ ਕੇ ਹੱਸ ਪਏ। ਕਿਸੇ ਨੂੰ ਉਸ ਦੀ ਆਪਣੀ ਹੀ ਬੇਵਕੂਫ਼ੀ ਉਤੇ ਹੱਸਾ ਦੇਣਾ ਕੇਵਲ ਗੁਰੂ ਨਾਨਕ ਜੀ ਨੂੰ ਹੀ ਆਉਂਦਾ ਸੀ। ਜਦ ਹਾਸਾ ਕੁਝ ਮੱਠਾ ਪਿਆ ਤਾਂ ਗੁਰੂ ਜੀ ਨੇ ਕਹਿਆ—

'ਪੁਰਖੋ ! ਜੇ ਮੇਰਾ ਦਿੱਤਾ ਪਾਣੀ ੩੨੯ ਮੀਲ ਦੂਰ ਨਹੀਂ ਪੁੱਜ ਸਕਦਾ ਤਾਂ ਤੁਹਾਡਾ ਦਿੱਤਾ ਪਾਣੀ ੯ ਕਰੋੜ ਮੀਲ ਦੂਰ ਕਿਵੇਂ ਪੁੱਜ ਜਾਏਗਾ ?' ਸਾਰਿਆਂ ਉਕਤੀ ਅੱਗੇ ਸਿਰ ਨਿਵਾਇਆ। ਜਨਮ ਸਾਖੀ ਅਨੁਸਾਰ ਫ਼ਰਮਾਇਆ ਸੀ 'ਭਲਿਉ ਲੋਕੋ, ਉਣਵੰਜਾਹ ਕਰੋੜੀ ਦੇਵ ਲੋਕ ਜਾਏਗਾ ਅਤੇ ਲਾਹੌਰ ਕੀ ਧਰਤੀ ਨਾ ਜਾਏਗਾ। ਇਥੇ ਤੇ ਰੁੜ੍ਹਿਆ ਤਾਂ ਗਇਆ। ਦੇਵ ਲੋਕ ਕੈਸੇ ਜਾਇਗਾ ਜੇ ਲਾਹੌਰ ਦੀ ਧਰਤੀ ਨਾ ਜਾਸੀਉ। ਲਾਹੌਰ ਤਾਂ ਨਵੇਂ ਵੀਹ ਕੋਹ ਮਸਾਂ ਹੈ। ਸਿਰਫ਼ ਸਿਰਹੰਦ ਪਾਰ ਕਰਨੀ ਹੈ ਤੇ ਲਾਹੌਰ ਆਇਆ।' ਜਗਨਨਾਥ ਪੁਰੀ, ਮਥਰਾ, ਬਿੰਦਰਾਬਨ, ਕੁਰੁਖੇਤਰ, ਮੱਕਾ ਸ਼ਰੀਫ਼, ਇਸ ਦੀਆਂ ਹੋਰ ਵੀ ਸੁੰਦਰ ਮਿਸਾਲਾਂ ਹਨ।

**ਚੌਥਾ**, ਜਿਸ ਕਿਰਤ, ਕੀਰਤਨ ਪੰਗਤ, ਸੰਗਤ, ਸਾਦਗੀ ਮਰਦਾਨਗੀ ਦਾ ਪਰਚਾਰ ਦੂਰ ਦੇਸ਼ਾਂ ਵਿਚ 'ਉਦਾਸੀ' ਬਣ ਕੀਤਾ, ਉਸੇ ਨੂੰ 'ਭੇਖ ਉਦਾਸੀ ਉਤਾਰ' ਕਰਤਾਰਪੁਰ ਦੀ ਲਿਬਾਰਟਰੀ ਵਿਚ ਘੜ ਦਰਸਾਇਆ। ਐਸਾ ਪ੍ਰਾਜੈਕਟ ਬਣਾਇਆ ਜਿਸ ਤੋਂ ਰੌਸ਼ਨੀ ਲੈ ਅਗੋਂ ਨਸਲਾਂ ਤੁਰੀਆਂ।

**ਪੰਜਵੇਂ**, ਗੁਰੂ ਨਾਨਕ ਦੇਵ ਜੀ ਨੇ ਹਰ ਅਧਿਕਾਰੀ ਨੂੰ ਉਸ ਦੇ ਕਿੱਤੇ ਵਿਚ ਰਹਿੰਦਿਆਂ ਆਤਮਕ ਗਤੀ (ਪਾਰੰਗਤ) ਪਾਣ ਦਾ ਵੱਲ ਸਿਖਾਇਆ। ਸੀ. ਐਚ. ਪੇਨ. ਨੇ ਠੀਕ ਲਿਖਿਆ ਹੈ—'ਗੁਰੂ ਨਾਨਕ ਦੇਵ ਜੀ ਨੇ ਉਹ ਗੱਲ ਸਮਝ ਲਈ ਸੀ ; ਜਿਹੜੀ ਦੂਜਿਆਂ ਨੇ ਨਹੀਂ ਸਮਝੀ ਸੀ। ਧਰਮ ਓਹੀ ਜ਼ਿੰਦਾ ਰਹਿ ਸਕਦਾ ਹੈ ਜਿਹੜਾ ਵਰਤੋਂ

Page 289

ਸਿਖਾਲੇ । ਜਿਹੜਾ ਇਹ ਨਾ ਸਿਖਾਲੇ ਕਿ ਸੰਸਾਰ ਤੋਂ ਨੱਸਣਾ ਕਿਵੇਂ ਹੈ, ਸਗੋਂ ਸਿਖਾਲੇ ਕਿ ਸੰਸਾਰ ਵਿਚ ਚੰਗੀ ਤਰ੍ਹਾਂ ਰਹਿਣਾ ਕਿਵੇਂ ਹੈ, ਜਿਹੜਾ ਇਹ ਨਾ ਸਿਖਾਲੇ ਕਿ ਬਦੀਆਂ ਤੋਂ ਬਚਣਾ ਕਿਵੇਂ ਹੈ ਸਗੋਂ ਸਿਖਾਲੇ ਬੱਦੀਆਂ ਦਾ ਟਾਕਰਾ ਕਰ ਕੇ ਕਾਮਯਾਬ ਕਿਵੇਂ ਹੋਣਾ ਹੈ ।' ਮੁਸਲਮਾਨਾਂ ਨੂੰ ਮੁਸਲਮਾਨ, ਰਾਜੇ ਨੂੰ ਨਿਆਈਂ ਹੋਣ ਲਈ, ਕਿਰਸਾਨ ਨੂੰ ਕਿਰਸਾਨੀ ਕਰਦਿਆਂ ਆਤਮ ਉੱਚਤਾ ਪ੍ਰਾਪਤ ਕਰਨ ਦਾ ਢੰਗ, ਸੌਦਾਗਰ ਨੂੰ ਸੌਦਾਗਰੀ ਕਰਦੇ ਨਾਮ ਪ੍ਰਾਪਤ ਕਰਨ ਦਾ ਵੱਲ ਸਿਖਾਇਆ । ਸੁਵੈਦ ਵਾਂਗੂ ਪਹਿਲਾਂ ਰੋਗੀ ਦਾ ਰੋਗ ਪਛਾਣਿਆ ਤੇ ਫਿਰ ਐਸਾ ਦਾਰੂ ਦਿੱਤਾ ਕਿ ਰੋਗੀ ਦਾ ਸਾਰਾ ਰੋਗ ਦੂਰ ਹੋ ਗਿਆ । ਇਹ ਹੀ ਢੰਗ ਪਿਛੋਂ ਸਭ ਗੁਰੂ ਸਾਹਿਬਾਨ ਨੇ ਅਪਣਾਇਆ । ਇਸ ਦੀਆਂ ਕਈ ਇਕ ਸੁੰਦਰ ਮਿਸਾਲਾਂ ਸਿੱਖਾਂ ਦੀ ਭਗਤ-ਮਾਲਾ, ਕ੍ਰਿਤ ਭਾਈ ਮਨੀ ਸਿੰਘ ਜੀ ਵਿਚੋਂ ਮਿਲਦੀਆਂ ਹਨ ।

'ਭਗਤ ਮਾਲਾ' ਵਿਚ ਤਕਰੀਬਨ ੩੨੯ ਮਹਾਨ ਵਿਅਕਤੀਆਂ ਦਾ ਜ਼ਿਕਰ ਹੈ, ਜਿਨ੍ਹਾਂ ਗੁਰੂ ਛੁਹ ਪ੍ਰਾਪਤ ਕਰ ਕੇ ਪਰਚਾਰ ਦੇ ਕੰਮ ਨੂੰ ਸੰਭਾਲਿਆ । ਭਾਈ ਮਾਲੋ, ਭਾਈ ਮਾਂਗਾ ਰਾਗੀ ਸਨ । ਉਨ੍ਹਾਂ ਨੂੰ ਕੀਰਤਨ ਦੀ ਮਹੱਤਤਾ ਦ੍ਰਿੜ੍ਹ ਕਰਾਂਦੇ ਹੋਏ ਕਹਿਆ : 'ਤੈਸੇ ਹੋਰ ਜੋ ਤਪ ਹੈਨਿ, ਸੋ ਸਰੀਰ ਉਪਰ ਕਸ਼ਟ ਹੁੰਦਾ ਹੈ । ਗਿਆਨ ਦੀ ਪ੍ਰਾਪਤੀ ਨਹੀਂ । ਕਥਾ ਕੀਰਤੰਨ ਪੜ੍ਹਨ ਸੁਣਨ ਕਰ ਪ੍ਰਿਥਮੇ ਤਾਂ ਉਪਾਸ਼ਨਾ ਦ੍ਰਿੜ੍ਹ ਹੁੰਦੀ ਹੈ, ਪਿੱਛੋਂ ਵਿਚੋਂ ਗਿਆਨ ਪ੍ਰਾਪਤ ਹੋ ਜਾਂਦਾ ਹੈ । ਇਸ ਵਿਚ ਨਫ਼ਾ ਬਹੁਤ ਹੈ । ਜਿਵੇਂ ਲਕੜਹਾਰੇ ਲਕੜੀਆਂ ਲਿਆਂਵਦੇ ਹਨ ਤੇ ਪਾਂਡੀ ਪੰਡਾਂ ਲਿਆਂਵਦੇ ਹਨ । ਸੋ ਮਜੂਰੀ ਵੱਡੀ ਕਰਦੇ ਹੈਨ ਤੇ ਨਫ਼ਾ ਥੋੜ੍ਹਾ ਹੈ । ਦੂਜੇ ਪਾਸੇ 'ਜੋ ਜਵਾਹਰੀ ਮੋਤੀ ਹੀਰੇ ਦਾ ਸੌਦਾ ਕਰਦੇ ਹੈਨਿ ਤੇ ਸੁਖ ਨਾਲ ਬੈਠੇ ਰਹਿੰਦੇ ਹਨ, ਪਰ ਨਫ਼ਾ ਬਹੁਤ ਉਨ੍ਹਾਂ ਨੂੰ ਹੁੰਦਾ ਹੈ ।' ਬੜੇ ਪਿਆਰ ਨਾਲ ਤਪਾਂ ਤੇ ਸਰੀਰ ਉਤੇ ਕਸ਼ਟ ਦੇਣ ਦੀ ਨਿਖੇਧੀ ਕੀਤੀ । ਤਪ ਆਦਿ ਪੰਡ ਚੁਕਣ ਤੇ ਲਕੜੀਆਂ ਕਟਣ ਸਮਾਨ ਹੈ ਤੇ ਕੀਰਤਨ ਹੀਰਿਆਂ ਦੇ ਵਪਾਰ ਤੁਲ ਹੈ । ਜਦ ਦੋਹਾਂ ਨੇ ਐਸਾ ਕੀਤਾ ਤਾਂ ਸਾਖੀਕਾਰ ਲਿਖਦਾ ਹੈ 'ਤਾਂ ਉਹਨਾਂ ਦੀ ਰਸਨਾ ਥੀਂ ਐਸਾ ਸਭ ਸਿੱਖਾਂ ਨੂੰ ਰਸ ਆਵੇ ਕਿ ਜੋ ਕੋਈ ਸੁਣੈ ਸਭ ਪਾਪਾਂ ਦਾ ਤਿਆਗ ਕਰਨ । ਸਾਰੇ ਦੇਸ਼ ਦਾ ਕਲਿਆਣ ਹੋਇਆ ।' ਜੇ ਚੌਧਰੀ ਭਗੀਰਥ ਹੈ ਤਾਂ ਉਸ ਨੂੰ ਚੌਧਰ-ਪੁਣਾ ਤਿਆਗ ਸੇਵਾ ਦੀ ਮਹੱਤਤਾ ਦ੍ਰਿੜ੍ਹਾਈ । ਜੇ ਭਾਈ ਜਿਤਾ ਰੰਧਾਵਾ ਜੀ ਨੇ ਆਪਣੇ ਆਪ ਨੂੰ ਸਿਧੜ ਕਹਿੰਦੇ ਹੋਏ ਆਖਿਆ : 'ਅਸੀਂ ਜੀ, ਜਟ ਸਿੱਖ ਹਾਂ ਜੋ ਗਲ ਖੋਲ੍ਹ ਕੇ ਇਹ ਅੱਠ ਅੰਗ (ਭਗਤ ਤੇ ਹੋਮ ਜਗ) ਤੁਸੀਂ ਨਾ ਸਮਝਾਵਹੁ ਤੇ ਗੱਲ ਅਸੀਂ ਸਮਝਦੇ ਨਹੀਂ ਜੀ' । ਉਸ ਸਮੇਂ ਗੁਰੂ ਨਾਨਕ ਦੇਵ ਜੀ ਨੇ ਉਹਨਾਂ ਦੀ ਹੀ ਬੋਲੀ ਵਿਚ ਫ਼ਰਮਾਇਆ : 'ਹੋਮ ਜੋ ਹੋਮ ਸੰਗ ਅਗਨ ਵਿਚ ਕਰਦੇ ਹੈਨਿ । ਸੋ ਦੇਵਤਿਆਂ ਦੀ ਪ੍ਰਸੰਨਤਾ ਵਾਸਤੇ ਕਰਦੇ ਹੈਨਿ ਤੇ ਖੁਦਆਰਥੀ (ਲੋੜਵੰਦ) ਸਿੱਖ ਦੇ ਮੂੰਹ ਵਿਚ ਪਾਵਣਾ ਇਹ ਬ੍ਰਹਮ ਹੋਮ ਹੈ । ਕਿਉਂ ? ਮੁੱਖ ਦਾ ਦੇਵਤਾ ਅਗਨਿ ਹੈ ।' 'ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ' ਸਿੱਖਾਂ ਦਾ ਧਰਮ ਬਣ ਗਿਆ । ਜੇ ਗੁਜਰ ਜਾਤ ਦੇ ਲੁਹਾਰ ਗੁਰੂ ਅੰਗਦ ਦੇਵ ਜੀ ਕੋਲ ਆਏ ਤੇ ਆਖਿਆ : 'ਜੀ ਮੈਂ ਸਾਰਾ ਦਿਨ ਆਪਣੇ ਕੰਮ ਵਿਚ ਲੱਗਾ ਰਹਿੰਦਾ ਹਾਂ, ਮੇਰਾ ਵੀ ਕਿਵੇਂ ਉਧਾਰ

ਹੋਵੇ' ਤਾਂ ਗੁਰੂ-ਬਚਨ ਹੋਇਆ : 'ਅੰਮ੍ਰਿਤ ਵੇਲੇ ਉਠ ਕੇ ਜਪੁਜੀ ਪੜ੍ਹਨਾ ਤੇ ਜੇ ਕੋਈ ਗਰੀਬ ਦਾ ਕੰਮ ਹੋਵੇ, ਗੁਰੂ ਕੇ ਨਮਿਤ ਜਾਣ ਕਰ ਦੇਣਾ।' ਜਦ ਰਾਮੂ ਜੀ, ਭਾਈ ਦੀਪਾ ਜੀ, ਉਗਰਸੈਨ ਜੀ ਨੇ ਗੁਰੂ ਅਮਰਦਾਸ ਜੀ ਪਾਸ ਆ ਕੇ ਅਠੇ ਪਹਿਰ ਰੁਝੇ ਰਹਿਣ ਦੀ ਗੱਲ ਆਖੀ ਤਾਂ ਗੁਰੂ ਜੀ ਨੇ ਸਮਝਾਇਆ : 'ਜਿਉਂ ਕਰ ਬੇੜੀ ਬੋਝ ਨਾਲ ਭਰੀ ਹੁੰਦੀ ਹੈ, ਤਿਉਂ ਅਠ ਪਹਿਰ ਆਪਣੇ ਘਰ ਦੇ ਕੰਮ ਕਰੀ ਦੇ ਹੈਨਿ ਤੇ ਚਾਰ ਘੜੀਆਂ ਗੁਰੂ ਦੀ ਬਾਣੀ ਵੀਚਾਰਦੀ ਹੈ ਤਾਂ ਸਭ ਕੰਮ ਸਵਰਦੇ ਹੈਨਿ। ਭਵਜਲ ਵਿਚੋਂ ਪਾਰ ਲੰਘ ਜਾਈਦਾ ਹੈ।' ਜੇ ਭਾਈ ਧਿੰਙਨ ਜ਼ੀ, ਜੋ ਨਾਈ ਜਾਤ ਦੇ ਸਨ, ਸ੍ਰੀ ਗੁਰੂ ਅੰਗਦ ਦੇਵ ਜੀ ਕੋਲ ਉਪਦੇਸ਼ ਲੈਣ ਲਈ ਆਏ ਤਾਂ ਉਸ ਨੂੰ ਪਾਣੀ ਗਰਮ ਕਰ ਕੇ ਇਸ਼ਨਾਨ ਕਰਾਣ ਲਈ ਫ਼ਰਮਾਇਆ ਤੇ ਨਾਲ ਹੀ ਬਚਨ ਕੀਤਾ : 'ਮੁਰੀਦ ਮੁਰਦਾ ਕਹੀਦਾ ਹੈ ਤੇ ਗੁਰੂ ਗੋਰ ਹੈ। ਜਦ ਮਿਰਤਕ ਦਾ ਅੰਗ ਕੋਈ ਨਾ ਹਿਲੇ ਤਾਂ ਗੋਰ (ਕਬਰ) ਦੇ ਲਾਇਕ ਹੁੰਦਾ ਹੈ। ਜਦ ਸਿੱਖ ਦੇ ਮਨ ਵਿਚੋਂ ਅਹੰਕਾਰ ਦੂਰ ਹੁੰਦਾ ਹੈ ਤਾਂ ਸਿੱਖ ਗੁਰਾਂ ਦੇ ਗਿਆਨ ਜਾਏ ਸਮਾਇੰਦਾ ਹੈ, ਜੈਸੇ ਸੈਣ ਨਾਈ।'

ਸੈਣ ਨਾਈ ਦੀ ਆਤਮਕ ਉੱਚਤਾ ਦਾ ਵਰਨਣ ਕਰ ਕੇ ਭਾਈ ਧਿੰਙਨ ਨਾਈ ਦਾ ਵੀ ਉਤਸ਼ਾਹ ਕਾਇਮ ਕਰ ਦਿੱਤਾ। ਜੇ ਭਾਈ ਪਾਰੋ ਜੁਲਕਾ ਨੇ ਪਰਮ ਹੰਸ ਬਾਰੇ ਪੁੱਛਿਆ ਤਾਂ ਸੁਖੈਨ ਢੰਗ ਨਾਲ ਸਮਝਾਇਆ : **'ਜੇ ਬੁਧਿ ਬੀਚਾਰ ਕਰ ਕੇ ਆਪ ਨੂੰ ਸਰੀਰ ਤੋਂ ਭਿੰਨ ਜਾਣ ਤਾਂ ਹੀ** ਪਰਮ ਹੰਸ ਹੁੰਦਾ ਹੈ। ਪਰਮ ਹੰਸ ਅੱਗੇ ਜਲ ਦੁੱਧ ਰੱਖੀਦਾ ਹੈ ਤਾਂ ਉਨ੍ਹਾਂ ਦੀ ਚੁੰਜ ਖੱਟੀ ਹੁੰਦੀ ਹੈ। ਚੁੰਜ ਵਿਚ ਪਾਉਂਦੇ ਹਨ ਤਾਂ ਦੁੱਧ ਦੀਆਂ ਫੁਟੀਆਂ ਭਿੰਨ ਹੋ ਜਾਂਦੀਆਂ ਹੈਨਿ। ਫੁਟੀਆਂ ਖਾ ਜਾਤੇ ਹੈਨਿ ਤੇ ਜਲ ਛੱਡ ਦੇਂਦੇ ਹੈਨਿ। ਇਸ ਤਰ੍ਹਾਂ ਜੇ ਆਪ ਨੂੰ ਸਰੀਰ ਨਾਲੋਂ ਨਿਆਰਾ ਜਾਣਨਗੇ, ਪਰਮ ਹੰਸ ਹੋਣਗੇ ਅਤੇ ਰਸਾਂ ਵਾਸਤੇ ਪਾਪ ਨਹੀਂ ਕਰਨਗੇ।' ਜਦ ਭਾਈ ਮਲੂ ਸ਼ਾਹੀ ਨੇ ਕਹਿਆ, 'ਜੁ ਅਸੀਂ ਨੌਕਰੀ ਮੁਗ਼ਲਾਂ ਦੀ ਕਰਦੇ ਹਾਂ, ਕੋਈ ਐਸਾ ਉਪਦੇਸ ਕਹੋ ਜਿਸ ਕਰ ਅਸਾਡਾ ਏਥੇ ਭੀ ਮੁਖ ਉਜਲਾ ਹੋਵੇ।' ਸ੍ਰੀ ਗੁਰੂ ਅੰਗਦ ਦੇਵ ਜੀ ਬੋਲੇ : 'ਭਾਈ ਮਲੂ! ਜੇ ਜੁੱਧ ਭੀ ਕਰੀਐ ਤੇ ਦਾਨ ਭੀ ਕਰੀਏ ਤਾਂ ਆਪਣੀ ਦੇਹ ਦੇ ਬਿਨਸਨ ਦਾ ਸਹਸਾ ਨਾ ਕਰੀਐ ਪਰ ਆਪੈ ਉਪਾਧ ਕਿਸੇ ਨਾਲਿ ਨ ਕੀਜੈ, ਜੇ ਜੁਧ ਜ਼ਰੂਰੀ ਆਇ ਬਣੈ ਤਾਂ ਬਹੁਤਿਆਂ ਥੋੜਿਆਂ ਦੀ ਸ਼ੰਕਾ ਨਾ ਕੀਜੈ। ਜੋ ਖਟ ਲਿਆਵੀਐ ਸੋ ਵੰਡ ਛਕੀਏ।' ਮਲੂ ਜੀ ਦਾ ਵੰਡ ਛੱਕਣ ਕਰ ਕੇ ਕਲਿਆਨ ਹੋਇਆ। ਇਸੇ ਤਰ੍ਹਾਂ ਭਾਈ ਦੀਪਾ ਜੀ ਨੂੰ ਭਗਤੀ ਮਾਰਗ ਦੀ ਮਹੱਤਤਾ ਦ੍ਰਿੜ੍ਹ ਕਰਾਂਦੇ ਹੋਏ ਫ਼ਰਮਾਇਆ : 'ਬੈਰਾਗ, ਜੋਗ, ਗਿਆਨ ਪੁਰਖ ਹੈਨਿ, ਉਨ੍ਹਾਂ ਨੂੰ ਕੁਸੰਗ ਦੇ ਬਲ ਮਾਇਆ ਭਰਮਾਇ ਲੈਂਦੀ ਹੈ। ਪਰ ਭਗਤੀ ਮਹਾਰਾਜ ਦੀ ਪਤੀ-ਬਰਤਾ ਇਸਤਰੀ ਹੈ। ਮਾਇਆ ਨਟਨੀ ਹੈ। ਸੋ ਭਗਤਾਂ ਨੂੰ ਮਾਇਆ ਨਹੀਂ ਮੋਹ ਸਕਦੀ।' ਭਾਈ ਜੋਧ ਰਸੋਈਆ ਨੂੰ 'ਆਲਸ ਨਾ ਕਰੋ, ਜਿਸ ਸਮੇਂ ਸਿੱਖ ਆਵੇ ਉਸ ਨੂੰ ਉਸ ਸਮੇਂ ਪਰਸਾਦਿ ਛਕਾਵੋ' ਦਾ ਉਪਦੇਸ਼ ਦਿੱਤਾ। ਗੁਰੂ ਅਮਰਦਾਸ ਜੀ ਨੇ ਭਾਈ ਮਲੀਆ ਤੇ ਭਾਈ ਸਹਾਰੂ, ਭਾਈ ਗੰਗੂ ਜੀ ਲਾਂਗਰੀਆਂ ਨੂੰ 'ਪ੍ਰਸ਼ਾਦ ਵਰਤਾ ਕੇ ਛਕਣ' ਅਤੇ ਰੀਝ ਨਾਲ ਪ੍ਰਸ਼ਾਦਿ ਛਕਾਣ ਨੂੰ ਤਪਾਂ ਦਾ ਤਪ ਕਿਹਾ। ਜਦ ਭਾਈ ਮਲੀਆ ਤੇ

ਸਹਾਰੂ ਜੀ ਛੀਂਬੇ ਆਏ ਤਾਂ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ : 'ਤੁਸਾਂ ਸਿੱਖਾਂ ਦੇ ਮੈਲੇ ਬਸਤ੍ਰ ਧੋ ਦੇਣੇ। ਪਾਟੇ ਸੀਵ ਦੇਣੇ, ਤੁਸੀਂ ਵੀ ਉਜਲ ਹੋਵੋਗੇ ਤੇ ਤੁਹਾਡਾ ਗੁਰੂ ਨਾਲ ਗੰਢ ਹੋਵੇਗਾ। ਸਿੱਖ ਤੁਸਾਡੇ ਰਿਦੇ ਦਾ ਮੈਲ ਧੋਣਗੇ।' ਜਦ ਭਾਈ ਬੂਲਾ ਪਾਂਧਾ ਜੀ ਨੇ ਕਿਹਾ : 'ਮੈ ਥੀਂ ਸੇਵਾ ਟਹਿਲ ਕੁਝ ਨਹੀਂ ਹੋ ਸਕਦੀ' ਤਾਂ ਬਚਨ ਹੋਇਆ : 'ਗੁਰਾਂ ਦੀ ਬਾਣੀ ਕਥਾ ਕੀਰਤਨ ਕਰ ਕੇ ਸਿੱਖਾਂ ਨੂੰ ਸੁਣਾਵਣੀ, ਨਾਲੇ ਪੋਥੀ ਗੁਰੂ ਕੇ ਲੇਖੇ ਲਿਖ ਦੇਵਣੀ। ਮੰਗਣਾ ਕੁਝ ਨਹੀਂ। ਜੇ ਪ੍ਰਾਰਬਧ ਆਪੇ ਕੋਈ ਦੇ ਜਾਵੇ ਤਾਂ ਵਰਤ ਲੈਣੀ।' ਜਦ 'ਡੱਲੇ ਦੀ ਸੰਗਤ ਭਾਰੀ' ਆਈ ਤਾਂ ਫ਼ਰਮਾਇਆ : 'ਸ਼ਰਧਾ ਨਾਲ ਰੋਜ਼ ਸੰਗਤਿ ਕਰਣੀ, ਪ੍ਰਸ਼ਾਦ ਭਰਨਾ, ਕੜਾਹ ਕਰਨਾ, ਗੁਰੂ ਦੇ ਨਮਿਤ ਵਰਤਾਣਾ, ਗ਼ਰੀਬ ਸਿੱਖਾਂ ਨੂੰ ਬਸਤਰ ਦੀ ਲੋੜ ਵਾਲਿਆਂ ਨੂੰ ਬਸਤਰ ਦੇਵਣਾ ਤੇ ਪ੍ਰਸ਼ਾਦ ਵਾਲੇ ਨੂੰ ਪ੍ਰਸ਼ਾਦ। ਸਿੱਖਾਂ ਦਾ ਕਾਰਜ ਕਰ ਦੇਵਣਾ।' ਜਦ ਭਾਈ ਧਿੰਗੜ, ਭਾਈ ਮਦੂ ਤ੍ਰਖਾਣ ਗੁਰੂ ਅਰਜਨ ਦੇਵ ਜੀ ਕੋਲ ਆਏ ਤਾਂ ਉਹਨਾਂ ਨੂੰ ਲੰਗਰ ਦੀਆਂ ਲੱਕੜਾਂ ਚੀਰਨ, ਚੌਕੀਆਂ ਅਤੇ ਮੰਜੇ ਬਣਾਵਨੇ ਲਈ ਲਗਾ ਕੇ ਕਲਿਆਣ ਕੀਤੀ। ਇਹ ਲੰਮੀ ਵਿਚਾਰ ਮੈਂ ਇਸ ਲਈ ਕੀਤੀ ਹੈ ਤਾਕਿ ਅੱਜ ਦੇ ਪ੍ਰਚਾਰ ਕਰਨ ਵਾਲਾ ਸੋਝੀ ਵਿਚ ਆਵੇ ਕਿ ਸਭ ਨੂੰ ਇਕੋ ਰੱਸੀ ਨਾਲ ਬੰਨ੍ਹਣ ਨਾਲ ਪ੍ਰਚਾਰ ਦਾ ਕੋਈ ਸਦੀਵੀ ਅਸਰ ਨਹੀਂ ਹੁੰਦਾ। ਪ੍ਰਚਾਰ ਦਾ ਉਹ ਹੀ ਢੰਗ ਹੋਣਾ ਚਾਹੀਦਾ ਹੈ ਜੋ ਗੁਰੂ ਸਾਹਿਬਾਨ ਨੇ ਵਰਤਿਆ।

ਜਿਹੜੇ ਸਾਧਨ ਗੁਰੂ ਨਾਨਕ ਦੇਵ ਜੀ ਨੇ ਵਰਤੇ, ਉਨ੍ਹਾਂ ਉਤੇ ਹੀ ਗੁਰੂ ਸਾਹਿਬਾਨ ਤੁਰਦੇ ਰਹੇ। ਹਾਂ, ਸਮੇਂ ਤੇ ਪ੍ਰਸਥਿਤੀ ਅਨੁਕੂਲ ਪ੍ਰਚਾਰ ਪ੍ਰਨਾਲੀ ਜ਼ਰੂਰ ਬਣਾਉਂਦੇ, ਬਦਲਾਉਂਦੇ ਜਾਂ ਲੋੜ ਜਾਣ ਕਿਸੇ ਇਕ ਖ਼ਾਸ ਪੱਖ ਉਤੇ ਜ਼ੋਰ ਦੇਂਦੇ ਰਹੇ। ਜਿਵੇਂ ਗੁਰੂ ਅੰਗਦ ਦੇਵ ਜੀ ਨੂੰ ਇਹ ਮਹਿਸੂਸ ਹੋਇਆ ਕਿ ਕਿਧਰੇ ਸੰਗਤਾਂ ਬਾਬਾ ਸ੍ਰੀ ਚੰਦ ਜੀ ਨੂੰ ਗੁਰੂ ਨਾਨਕ ਸੰਤਾਨ ਜਾਣ 'ਰਾਜ ਜੋਗ' ਦਾ ਮੱਤ ਛੱਡ ਅਤੀਤ ਨੂੰ ਹੀ ਨਾ ਅਪਨਾਉਣ ਲੱਗ ਪੈਣ। ਸੋ ਉਹਨਾਂ ਸਾਰਾ ਜ਼ੋਰ ਹੀ ਗ੍ਰਿਹਸਤ ਦੀ ਮਹੱਤਤਾ ਉਤੇ ਦਿੱਤਾ। ਗ੍ਰਿਹਸਤ ਦੀ ਮਹੱਤਤਾ ਦ੍ਰਿੜ੍ਹ ਕਰਾਉਣੀ ਸਮੇਂ ਦੀ ਲੋੜ ਸੀ। ਗੁਰੂ ਜੀ ਉਸ ਪੱਖ ਵਲੋਂ ਅੱਖਾਂ ਨਹੀਂ ਸਨ ਮੀਟ ਸਕਦੇ। ਇਹ ਵੀ ਡਰ ਭਾਸ ਰਿਹਾ ਸੀ ਕਿ ਗੁਰੂ ਨਾਨਕ ਦੇਵ ਜੀ ਦੀਆਂ ਗ਼ਲਤ ਸਾਖੀਆਂ ਹੀ ਨਾ ਪਰਚਲਤ ਹੋ ਜਾਣ। ਸੋ ਰੋਕ ਪਾਉਣ ਲਈ ਆਪ ਜੀ ਨੇ 'ਜਨਮ ਸਾਖੀ' ਲਿਖਵਾਈ ਤਾਕਿ ਪ੍ਰਚਾਰਕ ਗੁਰੂ ਨਾਨਕ ਦੇਵ ਜੀ ਦੀ ਠੀਕ ਸਾਖੀ ਭਣਨ। ਗੁਰੂ ਅਮਰਦਾਸ ਜੀ ਦੇ ਸਮੇਂ ਜਾਤ ਅਭਿਮਾਨੀ ਜ਼ੋਰ ਪਕੜ ਰਹੇ ਸਨ। ਗੁਰੂ ਜੀ ਨੇ ਜਾਤ ਜਨਮ ਦੀ ਜੜ੍ਹ ਕੱਟਣ ਲਈ 'ਪੰਗਤ' ਵਿਚ ਬੈਠ ਪ੍ਰਸ਼ਾਦ ਛਕਣ ਉਪਰੰਤ ਹੀ ਗੁਰੂ ਦੇ ਦਰਸ਼ਨ ਕਰਨ ਦਾ ਫ਼ਰਮਾਨ ਜਾਰੀ ਕੀਤਾ। ਅਕਬਰ ਵਰਗਾ ਸਮਰਾਟ ਵੀ ਪੰਗਤ ਵਿਚ ਬੈਠਣ ਉਪਰੰਤ ਹੀ ਗੁਰੂ ਦੇ ਦਰਸ਼ਨ ਪਾ ਸਕਿਆ। ਵੱਡੀਆਂ ਭਿੱਟਾਂ (ਛੂਤਾਂ) 'ਚੁਲ੍ਹੇ, ਚੌਂਕੇ ਤੇ ਪਾਣੀ' ਦੀਆਂ ਮਿਥੀਆਂ ਜਾਂਦੀਆਂ ਸਨ। ਗੁਰੂ ਜੀ ਨੇ ਬਾਉਲੀ ਬਣਾ ਕੇ ਉਹ ਵੀ ਦੂਰ ਕਰ ਦਿੱਤੀ। ਹਿੰਦੁਸਤਾਨ ਵਿਚ ਇਕ ਬਹੁਤ ਵੱਡਾ ਹਿੱਸਾ ਐਸਾ ਸੀ ਜਿਸ ਨੂੰ 'ਦੁਰੇ ਦੁਰੇ' ਹੀ ਹੁੰਦੀ ਰਹਿੰਦੀ ਸੀ। ਬੁੱਧ ਧਰਮ ਦਾ ਛੇਤੀ ਫੈਲਣ ਦਾ ਇਕ ਕਾਰਨ ਉਹਨਾਂ ਦੁਰਕਾਰੇ ਲੋਕਾਂ ਨੂੰ ਛਾਤੀ ਨਾਲ ਲਗਾਉਣਾ ਸੀ। ਇਹ ਵੱਖਰੀ ਗੱਲ ਹੈ ਕਿ ਬੁੱਧ

ਧਰਮ ਦੇ ਰਾਖੇ ਪਰਚਾਰਕ ਭਿਖਸ਼ੂ ਟੋਇਆਂ ਵਿਚ ਗਿਰ ਗਏ ਅਤੇ ਬੁੱਧ ਦਾ ਨਾਮ ਵਰਤ ਕੇ ਕਿ ਬੁੱਧ ਜੀ ਨੇ ਆਪਣੀ ਹਿਯਾਤੀ ਵਿਚ ਹੀ ਆਪਣੇ ਅਸੂਲ ਤੋੜੇ ਸਨ, ਆਖ ਕੇ ਬੁੱਧ ਦੀ ਰਹੁ ਰੀਤੀ ਬਦਲਾ ਦਿੱਤੀ। ਇਸ ਦੇ ਸਿੱਟੇ ਵਜੋਂ ਬੁੱਧ ਧਰਮ ਜੜ੍ਹੋਂ ਹੀ ਉਖੜ ਗਿਆ। ਗੁਰੂ ਅਮਰਦਾਸ ਜੀ ਲੋਕ 'ਉਧਰਨ ਅਰਥਾ' ਤੀਰਥਾਂ ਤੇ ਵੀ ਗਏ। ਗੁਰੂ ਜੀ ਨੇ ਇਹ ਵੀ ਮਹਿਸੂਸ ਕੀਤਾ ਕਿ ਨਵੇਂ ਵਧਦੇ ਬੂਟੇ ਲਈ ਰਾਖਿਆਂ ਦੀ ਲੋੜ ਹੈ ਜੋ ਵਿਰੋਧੀ ਧਕਿਆਂ ਤੇ ਹਲਿਆਂ ਤੋਂ ਬਚਾ ਸਕੇ। ਇਸ ਮੰਤਵ ਲਈ ੨੨ ਮੰਜੀਆਂ ੯੨ ਪੀੜ੍ਹੀਆਂ ਕਾਇਮ ਕੀਤੀਆਂ। ਹਰ ਮੰਜੀ ਪੀੜ੍ਹੀ ਦਾ ਮੰਜੀਦਾਰ ਤੇ ਪੀੜ੍ਹੀਦਾਰ ਦਾ ਕਰਮ ਖੇਤਰ ਨੀਯਤ ਕੀਤਾ ਹੁੰਦਾ ਸੀ। ਉਹ ਉਸ ਖੇਤਰ ਵਿਚ ਆਚਰਨ ਦਾ ਨਮੂਨਾ ਬਣ ਸੰਗਤਾਂ ਨੂੰ ਦੱਸਦਾ ਸੀ। ਉਸ ਦੇ ਕਰਤੱਵ ਤੋਂ ਲੋਕੀਂ ਗੁਰੂ ਤੇ ਸਿੱਖੀ ਵੱਲ ਖਿੱਚੀ ਆਉਂਦੇ ਸਨ। ਸਮਾਂ ਗੁਜ਼ਰਨ ਪਿੱਛੋਂ ਲਾਭ ਦੇ ਨਾਲ ਇਕ ਵੱਡਾ ਹਾਨਿ ਵੀ ਹੋਣ ਲੱਗਾ। ਕੇਂਦਰ ਦੀ ਮਹੱਤਤਾ ਘੱਟਣ ਲੱਗੀ ਤੇ ਹਰ ਮੰਜੀਦਾਰ ਨੇ ਆਪਣੇ ਆਪ ਨੂੰ ਕੇਂਦਰ ਬਣਾ ਲਿਆ। ਗੁਰੂ ਰਾਮਦਾਸ ਜੀ ਨੇ ਇਸ ਦਾ ਟਾਕਰਾ ਕੇਂਦਰ ਦੀ ਮਹੱਤਤਾ ਦ੍ਰਿੜ੍ਹ ਕਰਾ ਕੇ ਕੀਤਾ। 'ਪੇਢ ਮੁਢਾਹੂ ਕਟੀਐ ਤਿਸ ਡਾਲ ਸੁਕੰਦੇ' ਦੀ ਗੱਲ ਦ੍ਰਿੜ੍ਹ ਕਰਾਈ। ਕੇਂਦਰ ਦਾ ਮੰਜੀ-ਦਾਰ ਨਾਲ ਸੰਬੰਧ ਰੱਖਣ ਲਈ ਮਸੰਦ ਨਿਯਤ ਕੀਤੇ। ਮਸੰਦ ਸ਼ਬਦ 'ਮਸਨਦ' ਦਾ ਵਿਗੜਿਆ ਪੰਜਾਬੀ ਰੂਪ ਹੈ, ਜਿਸ ਦੇ ਅਰਥ ਹਨ 'ਉੱਚਾ, ਅਗੰਮ, ਅਪਹੁੰਚ।' ਮਸੰਦ ਸੱਚ ਮੁੱਚ ਹੀ ਉੱਚੇ ਆਚਰਨ ਵਾਲੇ, ਆਤਮਕ ਉੱਚਾਈਆਂ ਤੇ ਟਿਕਣ ਵਾਲੇ ਅਗੰਮੀ ਪੁਰਸ਼ ਹੁੰਦੇ ਸਨ। ਮੁਹਸਨ ਫ਼ਾਨੀ ਨੇ ਉਹਨਾਂ ਦੇ ਉੱਚੇ ਆਚਰਨ ਤੇ ਦਿਆਨਤਦਾਰੀ ਦੀ ਗਵਾਹੀ ਭਰੀ ਹੈ। ਜਦ ਗੁਰੂ ਅਰਜਨ ਦੇਵ ਜੀ ਨੇ ਭਾਈ ਅਜਬ, ਅਜਾਇਬ ਅਤੇ ਉਮਰ ਸ਼ਾਹ ਜੀ ਮਸੰਦਾਂ ਨੂੰ ਪੁੱਛਿਆ, 'ਗੁਰੂ ਕੀ ਕੌਡੀ ਕੀਕਰ ਜਾਣਦੇ ਹੋ' ਤਾਂ ਉਨ੍ਹਾਂ ਕਿਹਾ : 'ਜੈਸੇ ਸ਼ਿਵ ਨਿਰਮਾਇਲੁ, ਜੈਸੇ ਵਿਖ ਤੈਸੇ ਜਾਣਦੇ ਹਾਂ।' ਮਸੰਦ ਮੰਜੀਦਾਰਾਂ ਦੀ ਇਕੱਠੀ ਕੀਤੀ ਮਾਇਆ ਗੁਰੂ ਦੀ ਗੋਲਕ ਵਿਚ ਜਮਾ ਕਰਾ ਜਾਂਦੇ ਸਨ। ਇਸ ਤਰ੍ਹਾਂ ਸਿੱਖੀ ਦਾ ਪ੍ਰਚਾਰ ਕੇਂਦਰਤ ਹੁੰਦਾ ਗਿਆ। ਕਿਸੇ ਨੂੰ ਵੱਖਰੀ ਮਰਯਾਦਾ ਚਲਾਉਣ ਦਾ ਹੀਯਾ ਨਾ ਪਿਆ। ਮਸੰਦ ਉਹਨਾਂ ਦੇ ਵੱਖਰੇਪਣ ਉਤੇ ਤਗੜੀ ਰੋਕ ਸਨ।

ਗੁਰੂ ਅਰਜਨ ਜੀ ਨੇ ਬਾਕੀ ਸਾਧਨਾਂ ਤੋਂ ਛੁਟ ਸੇਵਾ ਨੂੰ ਇਕ ਵੱਡਾ ਸਾਧਨ ਬਣਾ-ਇਆ। ਜਿਥੇ ਕੋਈ ਬੀਮਾਰੀ ਪੈਣ ਦੀ ਸੋਅ ਆਵੇ ਗੁਰੂ ਜੀ ਸਿੱਖਾਂ ਸਮੇਤ ਦਵਾਈਆਂ ਵੰਡਣ ਪੁੱਜ ਜਾਂਦੇ ਸਨ। ਜਿਥੇ ਸੋਕੇ ਕਾਰਨ ਕਾਲ ਪੈ ਜਾਏ ਉਥੇ ਗੁਰੂ ਅਰਜਨ ਜੀ ਖੂਹ ਪੁੱਟਵਾਣ ਤੇ ਭੁੱਖ ਮਰੀ ਦੂਰ ਕਰਨ ਦਾ ਉਪਰਾਲਾ ਕਰਦੇ ਸਨ। ਛੇਹਰਟਾ ੧੫੯੫ ਦੇ ਕਾਲ ਦੀ ਹੀ ਯਾਦਗਾਰ ਹੈ ਜਦ ਇਕ ਖੂਹ ਵਿਚ ਛੇ-ਹਰਟ ਲਗਾ ਕੇ ਪਿੰਡਾਂ ਵਿਚ ਪਾਣੀ ਪਹੁੰਚਾਇਆ ਸੀ। ਜੇ ਲਾਹੌਰ ਵਿਚ ਬੀਮਾਰੀ, ਭੁੱਖ ਤੇ ਬੇਰੁਜ਼ਗਾਰੀ ਨਾਲ ਮੌਤਾਂ ਹੋਣ ਲਗੀਆਂ ਤੇ ਲਾਸ਼ਾਂ ਦੇ ਢੇਰ ਲੱਗ ਗਏ, ਤਾਂ ਆਪ ਜੀ ਨੇ ਖ਼ੁਦ ਜਾ ਕੇ ਲਾਸ਼ਾਂ ਨੂੰ ਸਸਕਾਰਨ ਤੇ ਦਬਾਣ ਦਾ ਇੰਤਜ਼ਾਮ ਕੀਤਾ ਤੇ ਕਰਾਇਆ। ਇਸ ਸੇਵਾ ਕਾਰਨ ਹੀ ਸਖੀ ਸਰਵਰਾਂ ਦਾ ਗੜ੍ਹ 'ਮਾਝਾ' ਟੱਟਾ ਤੇ ਸਿੱਖੀ ਨਾਲ ਜੁੜਿਆ। ਇਹ 'ਮਾਝਾ' ਹੀ ਕੁਝ ਸਮੇਂ ਉਪਰੰਤ

ਪੰਥ ਦੀ ਰੀੜ੍ਹ ਦੀ ਹੱਡੀ ਬਣਿਆ। ਸਾਡੀ ਅਰਦਾਸ ਦਾ ਬਹੁਤ ਹਿੱਸਾ ਮਾਝੇ ਦੇ ਸਿੰਘਾਂ ਦੇ ਕਾਰਨਾਮਿਆਂ ਦੀ ਯਾਦਗਾਰ ਹੀ ਹੈ। ਤਰਨ ਤਾਰਨ ਵਿਚ ਕੋਹੜੀਆਂ ਲਈ ਪਿੰਗਲਵਾੜਾ ਖੋਲ੍ਹ ਕੇ ਤਰਨ ਤਾਰਨ ਦਾ ਵਲ ਦਰਸਾਇਆ। ਵਿੱਦਿਆ (Education) ਰਾਹੀਂ ਪਰਚਾਰ ਦੇ ਸਾਧਨ ਨਾਲ ਔਸ਼ਧੀ (Medicine) ਨੂੰ ਵੀ ਪਰਚਾਰ ਸਾਧਨ ਬਣਾ ਕੇ ਦੱਸਿਆ। ਨਵੀਨ ਯੁੱਗ ਵਿਚ ਪਰਚਾਰ ਦੇ ਦੋ ਹੀ ਵੱਡੇ ਸਾਧਨ ਵਿੱਦਿਆ ਤੇ ਔਸ਼ਧੀ (Education and Medicine) ਮਿਥੇ ਗਏ ਹਨ। ਗੁਰੂ ਜੀ ਨੇ ਦੋਵਾਂ ਨੂੰ ਹੀ ਸਿੱਖੀ ਦਾ ਅੰਗ ਬਣਾਇਆ। ਜੇ ਕਿਸੇ ਗੁਰੂ ਅਰਜਨ ਜੀ ਨੂੰ ਤਲਵਾਰ ਪਹਿਨਣ ਲਈ ਆਖਿਆ ਵੀ ਤਾਂ ਆਪ ਨੇ ਇਹ ਕਹਿ ਕੇ ਉਸ ਦੀ ਸੰਤੁਸ਼ਟਤਾ ਕੀਤੀ, 'ਅਸਾਂ ਜੋ ਸ਼ਸਤਰ ਪਕੜਨੇ ਹੈਨਿ ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰਿ ਕਰ ਪਕੜਨੇ ਹੈਨਿ। ਸਮਾਂ ਕਲਿਜੁਗ ਦਾ ਵਰਤਣਾ ਹੈ, ਸ਼ਸਤਰਾਂ ਦੀ ਵਿੱਦਿਆ ਕਰਾ ਮੀਰ ਦੀ ਮੀਰੀ ਖਿੱਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤ ਸਮਝ ਕਰ ਪੀਰ ਦੀ ਪੀਰੀ ਲੈ ਲੈਣੀ ਹੈ।'

ਗੁਰੂ ਅਰਜਨ ਦੇਵ ਜੀ ਨੇ ਤੱਤੀਆਂ ਤਵੀਆਂ ਉੱਤੇ ਬੈਠ, ਦੇਗ ਵਿਚ ਉਬਾਲਾ ਖਾ 'ਸ਼ਬਦ ਤੇ ਸੰਗਤ' ਨੂੰ ਆਂਚ ਨਾ ਆਉਣ ਦਿੱਤੀ। ਕੁਰਬਾਨ ਹੋ ਜਾਣਾ ਹੀ ਪਰਚਾਰ ਦਾ ਵੱਡਾ ਸਾਧਨ ਦੱਸਿਆ। ਇਸ ਤੋਂ ਕੋਈ ਇਨਕਾਰੀ ਨਹੀਂ ਕਿ ਜਿਤਨੇ ਸਿੱਖੀ ਦੇ ਸੁੰਦਰ ਨਮੂਨੇ ਅਕਾਲੀ ਲਹਿਰ (੧੯੨੧—੨੫) ਵਿਚ ਲੋਕਾਂ ਸਾਹਮਣੇ ਆਏ ਉਤਨੇ ਕਿਸੇ ਹੋਰ ਸਮੇਂ ਨਹੀਂ ਆਏ। ਜਦ ਸੀ.ਐਫ. ਐਂਡਰੀਊਜ਼ ਨੇ ਗੁਰੂ ਕੇ ਬਾਗ਼ ਵਿਖੇ ਸ਼ਾਂਤ ਚਿੱਤ ਸਿੱਖਾਂ ਨੂੰ ਬੀਟੀ ਦੀਆਂ ਡਾਂਗਾਂ ਖਾਂਦੇ ਵੀ 'ਵਾਹਿਗੁਰੂ ਵਾਹਿਗੁਰੂ' ਬੋਲਦੇ ਸੁਣਿਆ ਤਾਂ ਉਸ ਨੇ ਹਜ਼ਾਰਾਂ ਈਸਾ ਨੂੰ ਸੂਲੀ ਉਤੇ ਚੜ੍ਹਦੇ ਮਹਿਸੂਸ ਕੀਤਾ। ਉਹ ਮੋਰਚਾ ਆਪ ਮੁਹਾਰੇ ਹੀ ਇਕ ਵੱਡਾ ਪਰਚਾਰ ਕੈਂਪ ਸੀ। ਮਦਨ ਮੋਹਨ ਮਾਲਵੀਆ ਦਾ 'ਹਰ ਘਰ ਇਕ ਸਿੱਖ ਬਣਾਉਣ' ਦੀ ਹਿੰਦੂਆਂ ਨੂੰ ਪ੍ਰੇਰਨਾ ਦੇਣੀ ਉਸੇ ਤਿਆਗ ਪਰਚਾਰ ਦਾ ਕ੍ਰਿਸ਼ਮਾ ਸੀ। ਘਲੂਘਾਰਿਆਂ ਦੇ ਸਮੇਂ (੧੭੦੮ ਤੋਂ ੧੭੬੩) ਕੁਰਬਾਨੀਆਂ ਹੀ ਪਰਚਾਰ ਦਾ ਸਾਧਨ ਸਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕੁਰਬਾਨੀਆਂ ਦੀ ਦਾਸਤਾਨ ਘਰ ਘਰ ਪਹੁੰਚਾਣ ਵਾਲਿਆਂ ਦੀ ਲੋੜ ਸੀ ਤੇ ਉਸ ਲੋੜ ਨੂੰ ਨਿਰਮਲੇ-ਉਦਾਸੀਆਂ ਨੇ ਪੂਰਾ ਕੀਤਾ। ਉਦਾਸੀ ਵੀ ਜਾਨ ਉਤੇ ਖੇਡ ਕੇ ਹੀ ਪਰਚਾਰ ਕਰਦੇ ਸਨ। ਉਸ ਸਮੇਂ ਜਦ 'ਗੁਰੂ' ਤੇ 'ਗਰੰਥ' ਕਹਿਣਾ ਵਿਵਰਜਤ ਸੀ, ਕੁਰਬਾਨੀ ਸੁਣਾਉਣੀ ਵੀ ਕੁਰਬਾਨ ਹੋਣਾ ਹੀ ਸੀ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੋ ਤਲਵਾਰਾਂ ਪਹਿਨ ਕੌਮ ਵਿਚ ਸਹਿ-ਵਿਸ਼ਵਾਸ ਭਰ ਦਿੱਤਾ ਅਤੇ ਕੁਰਬਾਨੀ ਯੁੱਗ ਆਰੰਭ ਹੁੰਦਾ ਦੇਖ ਪਰਚਾਰ ਲਈ ਕੁਝ ਖ਼ਾਸ ਵਿਅਕਤੀਆਂ ਨੂੰ ਨੀਯਤ ਕੀਤਾ। ਸਭ ਤੋਂ ਪਹਿਲਾਂ ਬਾਬਾ ਸ੍ਰੀ ਚੰਦ ਜੀ ਨੂੰ ਸਿੱਖੀ ਪਰਚਾਰ ਵੱਲ ਪ੍ਰੇਰਿਆ। ਬਾਬਾ ਜੀ ਗੁਰੂ ਰਾਮਦਾਸ ਸਾਹਿਬ ਜੀ ਦੀ ਨਿਮਰਤਾ ਤੋਂ ਕੁਝ ਸਮਾਂ ਪਹਿਲਾਂ ਪ੍ਰਭਾਵਤ ਹੋ ਚੁੱਕੇ ਸਨ। ਸੋ ਗੁਰੂ ਜੀ ਨੂੰ ਨਾਲ ਜੋੜਨ ਵਿਚ ਕੋਈ ਖ਼ਾਸ ਔਖਿਆਈ ਨਾ ਆਈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿਤਾ ਜੀ ਦੀ ਉਹਨਾਂ ਨੂੰ ਸੌਂਪਣੀ ਕਰ ਕੇ ਪੂਰੀ ਤਰ੍ਹਾਂ ਹੀ ਜਿੱਤ ਲਿਆ। ਬਾਬਾ ਜੀ ਨੇ ਉਦਾਰ-ਚਿੱਤ ਹੋ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਕਿਹਾ—'ਅਸਾਥੋਂ ਕੁਛ ਮੰਗੋ।' ਗੁਰੂ ਜੀ ਨੇ

ਫ਼ੁਰਮਾਇਆ—'ਜੋ ਆਪ ਚੰਗੀ ਸਮਝਦੇ ਹੋ ਦੇ ਦਿਓ।' ਬਾਬਾ ਸ੍ਰੀ ਚੰਦ ਜੀ ਨੇ ਆਪਣੀ ਸਿਰ-ਓਹੜਨੀ ਉਤਾਰ ਕੇ ਬਾਬਾ ਗੁਰਦਿਤਾ ਜੀ ਦੇ ਸਿਰ ਰੱਖ ਦਿੱਤੀ ਤੇ ਫ਼ੁਰਮਾਇਆ—'ਅਸੀਂ ਆਪਣਾ ਸੌ ਸਾਲ ਦਾ ਕਮਾਇਆ ਤਪ ਇਹਨਾਂ ਨੂੰ ਬਖ਼ਸ਼ਦੇ ਹਾਂ। ਗੁਰੂ ਨਾਨਕ ਸਾਹਿਬ ਜੀ ਦੀ ਗੁਰਿਆਈ ਤਾਂ ਅੱਗੇ ਹੀ ਆਪ ਜੀ ਪਾਸ ਸੀ, ਸਾਡੇ ਪਾਸ ਕੇਵਲ ਫ਼ਕੀਰੀ ਸੀ, ਉਹ ਵੀ ਆਪ ਦੇ ਘਰ ਨੂੰ ਸੌਂਪਦੇ ਹਾਂ।' ਵਿਖੇਵੇਂ, ਰੁਸੇਵੇਂ ਮਿਟ ਗਏ ਤੇ 'ਉਦਾਸੀ' ਸਿੱਖੀ ਦੇ ਸੱਭ ਤੋਂ ਵੱਡੇ ਪਰਚਾਰਕ ਬਣੇ। ਉਦਾਸੀ ਨੂੰ ਸਿੱਖੀ ਪਰਚਾਰ ਲਈ ਲਗਾਉਣਾ ਗੁਰੂ ਹਰਿਗੋਬਿੰਦ ਜੀ ਦੀ ਵੱਡੀ ਕਰਾਮਾਤ ਸੀ।

ਬਾਬਾ ਗੁਰਦਿਤਾ ਜੀ ਨੇ ਪਰਚਾਰ ਹਿੱਤ 'ਚਾਰ-ਧੂਣੀਆਂ' ਬਣਾਈਆਂ। ਧੂਣੀਆਂ ਦਾ ਭਾਵ ਸੀ 'ਦਿਨ ਰਾਤ ਪਰਚਾਰ ਵਿਚ ਜੁਟੇ ਰਹਿਣਾ।' ਧੂਣੀ ਧੁਖਦੀ ਰਹੇ ਤੇ ਪਰਚਾਰ ਹੁੰਦਾ ਰਹੇ। ਬਾਬਾ ਜੀ ਨੇ ਚਾਰ ਧੂਣੀਆਂ ਦੇ ਚਾਰ ਜਥੇਦਾਰ 'ਬਾਬਾ ਫੂਲਾ ਜੀ, ਬਾਬਾ ਗੋਇੰਦਾ ਜੀ, ਬਾਬਾ ਅਲਮਸਤ ਜੀ, ਬਾਬਾ ਬਾਲੂ ਹਸਨਾ ਜੀ ਨੀਯਤ ਕੀਤੇ। ਇਹ ਉਦਾਸੀ ਸੰਤ ਹੀ ਸਨ ਜਿਨ੍ਹਾਂ ਸਿੱਖੀ ਹਿੰਦੁਸਤਾਨ ਦੇ ਕੋਨੇ ਕੋਨੇ ਪੁਚਾਈ ਜੋ ਪੰਜਾਬ ਦੇ ਕੁਝ ਹਿੱਸਿਆਂ ਵਿਚ ਸੀਮਤ ਸੀ। ਮੁਹਸਨ ਫ਼ਾਨੀ ਦੇ ਕਥਨ ਅਨੁਸਾਰ ਸਾਰੇ ਹਿੰਦੁਸਤਾਨ ਵਿਚ ਫੈਲ ਗਈ। ਭਾਈ ਗੁਰਦਾਸ ਜੀ ਨੇ ਕੁਝ ਸ਼ਹਿਰਾਂ ਦੇ ਨਾਮ, ਪਤੇ ਵੀ ਦਿੱਤੇ ਹਨ: ਭਾਈ ਚੂਹੜ ਲਖਨਊ, ਭਾਈ ਸੁੰਦਰ ਦਾਸ ਚੱਢਾ ਆਗਰਾ, ਭਾਈ ਹਰਦਾਸ ਗਵਾਲੀਅਰ, ਭਾਈ ਧੀਰੋ ਉਜੈਨ, ਭਾਈ ਭਗਵਾਨ ਦਾਸ ਬੁਰਹਾਨਪੁਰ, ਭਾਈ ਭਾਨਾ ਅਲਾਹਬਾਦ, ਭਾਈ ਜਟਾ ਤਪਾ ਬੰਗਾਲ, ਭਾਈ ਨਿਹਾਲਾ ਨਿਵਲ ਪਟਨਾ, ਭਾਈ ਮੋਹਨ ਢਾਕੇ, ਭਾਈ ਭਾਨੂ ਹੈਦਰਾਬਾਦ ਪਰਚਾਰ ਦੇ ਕੰਮਾਂ ਨੂੰ ਸਾਂਭੀ ਬੈਠੇ ਸਨ।

ਗੁਰੂ ਹਰਗੋਬਿੰਦ ਜੀ ਨੇ ਕੀਰਤਨ ਨਾਲ ਯੁੱਧ ਭਾਵ ਜਗਾਉਣ ਲਈ ਢਡ ਤੇ ਢਾਡੀ ਨੂੰ ਜਨਮ ਦਿੱਤਾ। ਇਸ ਢੱਡ ਦੀ ਮਰਦਊ ਆਵਾਜ਼ ਨਾਲ ਸਰੋਤਿਆਂ ਵਿਚ ਗਗਨ ਦਮਾਮੇ ਵੱਜਣ ਲੱਗ ਜਾਂਦੇ ਸਨ। ਸਟੇਟਸਮੈਨ ਦੇ ਐਡੀਟਰ ਸਟਿਫਨਸ (IAN Stephens) ਨੇ ਇਹ ਚਮਤਕਾਰ ਅੱਖੀਂ ਡਿੱਠਾ ਸੀ। ਗੁਰੂ ਹਰਰਾਇ ਜੀ ਗੁਰੂ ਹਰਕ੍ਰਿਸ਼ਨ ਜੀ ਨੇ ਪ੍ਰਚਾਰ ਦੇ ਹੀ ਉਹ ਸਾਧਨ ਰੱਖੇ ਤੇ ਸਿਰਫ਼ ਖੇਤਰ ਨੂੰ ਦੁਆਬਾ, ਮਾਝਾ ਤੇ ਮਾਲਵਾ ਕਰ ਦਿੱਤਾ। ਮਾਲਵਾ ਵਿਚ ਪਰਚਾਰ ਦੇ ਕਈ ਨਵੇਂ ਕੇਂਦਰ ਬਣੇ। ਮਾਲਵਾ ਸਿੱਖੀ ਦਾ ਐਸਾ ਗੜ੍ਹ ਬਣਿਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਾਂਗੜ ਦੇਸ਼ ਦੇ ਸਿੱਖਾਂ ਉਤੇ ਮਾਣ ਕਰ ਕੇ ਔਰੰਗਜ਼ੇਬ ਨੂੰ ਲਿਖਿਆ ਕਿ ਉਹ ਸਿਰਫ ਬਾਂਗੜ ਦੇਸ਼ ਦੀ ਮੁਲਾਕਾਤ ਲਈ ਤਿਆਰ ਹਨ। ਗੁਰੂ ਉਸ ਦੀ ਆਪਣੀ ਉਮਤ ਤੋਂ ਪੂਰੀ ਹਿਫ਼ਾਜ਼ਤ ਕਰੇਗਾ। ਕਿਤਨਾ ਮਾਣ ਸੀ ਸਿੱਖੀ ਉਤੇ ਗੁਰੂ ਨੂੰ! ਗੁਰੂ ਤੇਗ ਬਹਾਦਰ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ ਉਤੇ ਟੁਰਦੇ ਪੂਰਬ ਦੇਸ਼ ਵਿਚ ਮੁਰਦਾ ਰੂਹਾਂ ਵਿਚ ਉਤਸ਼ਾਹ ਭਰ ਕੇ 'ਨਾ ਡਰਨ ਤੇ ਨਾ ਡਰਾਨ' ਦੀ ਜੁਰਅਤ ਪੈਦਾ ਕੀਤੀ। ਗੁਰੂ ਗਰੰਥ ਸਾਹਿਬ ਵਿਚ ਗੁਰੂ ਤੇਗ ਬਹਾਦਰ ਜੀ ਦੇ ਕੁਲ ੬੧ ਸ਼ਬਦ ਤੇ ੫੭ ਸਲੋਕ ਹਨ, ਪਰ ਪੜ੍ਹਨ ਵਾਲਾ ਹੈਰਾਨ ਹੁੰਦਾ ਹੈ ਕਿ ਉਹਨਾਂ ਵਿਚ ਇਕ ਦੋ ਸ਼ਬਦ ਹੀ ਫ਼ਾਰਸੀ ਦੇ ਹਨ। ਇਹ ਬੋਲੀ ਨਿਰੋਲ ਹਿੰਦਕੀ ਹੈ। ਜਿਨ੍ਹਾਂ

ਮਿਥਹਾਸਕ ਹਵਾਲਿਆਂ ਦਾ ਜ਼ਿਕਰ ਵਾਰ ਵਾਰ ਗੁਰੂ ਜੀ ਨੇ ਕੀਤਾ ਉਹਨਾਂ ਤੋਂ ਸਾਰਾ ਪੂਰਬ ਦੇਸ਼ ਜਾਣੂ ਸੀ। ਦਰੋਪਦੀ, ਅਜਾਮਲ, ਗਜ ਦਾ ਗ੍ਰਾਹ ਤੋਂ ਛੁਟਣਾ ਤੇ ਪ੍ਰਹਿਲਾਦ, ਨਿੱਤ ਦੇ ਵਰਤੇ ਜਾਣ ਵਾਲੇ ਨਾਮ ਸਨ। ਵਿਸ਼ਵਾਸ ਪੈਦਾ ਕਰਨ ਦਾ ਉਸ ਤੋਂ ਸੁੰਦਰ ਤਰੀਕਾ ਕੋਈ ਨਹੀਂ ਸੀ। ਆਖ਼ਰ ਪਰਉਪਕਾਰ ਲਈ ਕੁਰਬਾਨੀ ਦੇ ਕੇ ਸੰਸਾਰ ਦੇ ਧਰਮਾਂ ਦੇ ਇਤਿਹਾਸ ਵਿਚ ਇਕ ਅਦੁੱਤੀ ਕਾਰਨਾਮਾ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਟਰੇਨਿੰਗ ਕੈਂਪ ਲਗਾ ਕੇ 'ਧਰਮ ਯੁੱਧ ਕੈ ਚਾਇ' ਕੌਮ ਤਿਆਰ ਕੀਤੀ। ਨਰੋਏ ਸਾਹਿਤ ਰਾਹੀਂ ਪਰਚਾਰ ਕਰਨ ਦਾ ਵੱਲ ਸਿਖਾਇਆ। ਸਿੱਖਾਂ ਵਿਚ ਪਰਚਾਰ ਦੀਆਂ ਨਵੀਆਂ ਪਰਪਾਟੀਆਂ ਪਾਈਆਂ। ਦੂਰਦਰਸ਼ੀ ਗੁਰੂ ਨੇ ਪੰਜਾਂ ਸਿੱਖਾਂ ਨੂੰ ਉੱਚ ਵਿੱਦਿਆ ਦਿਲਵਾਣ ਲਈ ਕਾਂਸ਼ੀ ਭੇਜਿਆ। ਉਹ ਹੀ ਬਾਅਦ ਵਿਚ ਨਿਰਮਲੇ ਕਹਿਲਾਏ ਤੇ ਉਹਨਾਂ ਨੇ ਵੀ ਬਿਖੜੇ ਸਮੇਂ ਜੋ ਪਰਚਾਰ ਰਾਹੀਂ ਸੇਵਾ ਕੀਤੀ ਉਸ ਦਾ ਵਰਨਣ ਹਰ ਜ਼ਬਾਨ ਉਤੇ ਹੈ। ਇਹ 'ਪਰਚਾਰ ਇਤਿਹਾਸ' ਇਸ ਲਈ ਦੱਸਿਆ ਹੈ ਤਾਂਕਿ ਅੱਜ ਸਾਨੂੰ ਪਰਚਾਰ ਦੇ ਸਾਧਨ ਢੂੰਡਣ ਤੇ ਅਪਨਾਉਣ ਦੀ ਕੋਈ ਆਸਾਨੀ ਹੋ ਸਕੇ। ਪੁਰਾਤਨ ਇਤਿਹਾਸ ਤੋਂ ਰੋਸ਼ਨੀ ਲੈ ਕੇ ਅਸੀਂ ਤੁਰ ਸਕੀਏ।

## ਅੱਜ ਦੀ ਲੋੜ

ਮੇਰਾ ਯਕੀਨ ਹੈ ਕਿ ਪਰਚਾਰ ਕਰਨ ਸਮੇਂ ਜਾਂ ਪਰਚਾਰ ਪ੍ਰੋਗਰਾਮ ਬਣਾਉਣ ਵੇਲੇ ਸਾਨੂੰ ਉਹ ਹੀ ਸਾਧਨ ਵਰਤਣੇ ਲੋੜੀਂਦੇ ਹਨ ਜੋ ਗੁਰੂ ਸਾਹਿਬਾਨ ਨੇ ਕਾਮਯਾਬੀ ਨਾਲ ਵਰਤੇ। ਸਮੇਂ ਮੁਤਾਬਕ ਨਾਮ ਤਾਂ ਬਦਲਾਏ ਜਾ ਸਕਦੇ ਹਨ ਪਰ 'ਰੂਹ' ਉਹ ਹੀ ਰਹਿਣੀ ਚਾਹੀਦੀ ਹੈ। ਉਹਨਾਂ ਤੋਂ ਉਖੜਿਆਂ ਸਾਡਾ ਹਾਲ ਵੀ ਬੁੱਧ ਧਰਮ ਵਾਲਾ ਹੋ ਸਕਦਾ ਹੈ। ਸੋ ਪ੍ਰਚਾਰ ਕਰਨ ਲਈ ਸਭ ਤੋਂ ਪਹਿਲੀ ਤੇ ਵੱਡੀ ਲੋੜ 'ਰੁਸੇ ਹੋਏ ਭਰਾਵਾਂ' ਨੂੰ ਮਨਾਉਣ ਤੇ 'ਸੁੱਤੇ ਹੋਏ ਅੰਗਾਂ' ਨੂੰ ਜਗਾਉਣ ਦੀ ਹੈ। ਜੇ ਬਾਬਾ ਸ੍ਰੀ ਚੰਦ ਜੀ ਛੇ ਪੀੜੀਆਂ ਦੂਰ ਰਹੇ ਤਾਂ ਗੁਰੂ ਹਰਗੋਬਿੰਦ ਜੀ ਦੀ ਸਿਆਣਪ ਨੇ ਉਹਨਾਂ ਨੂੰ ਨਾਲ ਲੈ ਕੇ ਸਿੱਖੀ ਪਰਚਾਰ ਨੂੰ ਮਜ਼ਬੂਤ ਕੀਤਾ। ਉਹਨਾਂ ਦਾ ਇਹ ਕਦਮ ਲੰਮੀ ਨਦਰ ਦਾ ਹੀ ਪ੍ਰਗਟਾਵਾ ਸੀ, ਗੁਰੂ ਦੀ ਲੰਮੀ ਨਦਰ ਨੇ ਹੋਰ ਨੁਕਸਾਨ ਹੋਣ ਤੋਂ ਬਚਾ ਲਿਆ। ਸਾਨੂੰ ਵੀ ਅੱਜ ਪਹਿਲਾ ਧਿਆਨ—ਨਿਰਮਲੇ, ਉਦਾਸੀ, ਨਾਨਕ ਪੰਥੀ ਸੰਪ੍ਰਦਾਵਾਂ ਵੱਲ ਦੇਣਾ ਚਾਹੀਦਾ ਹੈ। ਉਹਨਾਂ ਨੂੰ ਪਰੇਰ ਕੇ ਸਿੱਖੀ ਪਰਚਾਰ ਲਈ ਤੋਰਨਾ ਚਾਹੀਦਾ ਹੈ। ਇਸ ਬਹਿਸ ਵਿਚ ਨਾ ਪੈਂਦੇ ਹੋਏ ਕਿ ਇਸ ਰੁਸੇਵੇਂ ਦਾ ਕੀ ਕਾਰਣ ਹੈ, ਸਾਨੂੰ ਉਹਨਾਂ ਅੰਗਾਂ ਨੂੰ ਨਰੋਆ ਅੰਗ ਬਣਾਉਣਾ ਚਾਹੀਦਾ ਹੈ। ਉਨ੍ਹਾਂ ਦੇ ਮਨਾਂ ਵਿਚ ਜੋ ਸ਼ੰਕੇ ਉਪਜੇ ਹਨ, ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ ਤਾਂਕਿ ਉਹ ਮੋਢੀ ਪ੍ਰਚਾਰਕ ਬਣ ਕੇ ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਘਰ ਘਰ ਪੁਚਾਉਣ। ਇਹ ਸਾਰੇ ਅੰਗ ਗੁਰੂ ਦੀ ਸਿੱਖੀ ਦਾ ਹੀ ਪਰਚਾਰ ਕਰਦੇ ਰਹੇ ਹਨ, ਜੇ ਅੱਜ ਕੁਝ ਰੁਸੇਵਾਂ ਹੈ ਤਾਂ ਉਸ ਨੂੰ ਠਰੰਮੇ ਨਾਲ ਦੂਰ ਕੀਤਾ ਜਾ ਸਕਦਾ ਹੈ।

ਅੱਜ ਵੀ ਪ੍ਰਚਾਰ ਦੇ ਸਾਧਨਾਂ ਵਿਚ ਪਲੇਟ-ਫਾਰਮ ਨੂੰ ਪਹਿਲੀ ਥਾਂ ਹੈ। ਸਾਡੀਆਂ ਸਟੇਜਾਂ ਦੀ ਹਾਲਤ ਚਿੰਤਾ-ਜਨਕ ਹੈ। ਉਹਨਾਂ ਉਤੇ ਨੀਮ-ਪ੍ਰਚਾਰਕ ਹੀ ਪ੍ਰਧਾਨ ਦਿੱਸਦੇ

ਹਨ। ਗੁਰਦੁਆਰੇ ਸਾਡੇ ਕੋਲ ਸੁੰਦਰ ਪਲੇਟ-ਫਾਰਮ ਹਨ। ਪਰ ਦਿਨੋਂ ਦਿਨ ਹਾਜ਼ਰੀ ਭਰਨ ਵਾਲਿਆਂ ਦੀ ਗਿਣਤੀ ਘੱਟ ਰਹੀ ਹੈ। ਸੋ ਸਾਨੂੰ ਗੁਰਦੁਆਰਿਆਂ ਦੇ ਪ੍ਰੋਗਰਾਮ ਨੂੰ ਰੋਚਕ ਬਨਾਣਾ ਚਾਹੀਦਾ ਹੈ। ਹਾਜ਼ਰੀ ਖਿੱਚੀ ਜਾ ਸਕਦੀ ਹੈ। ਲੋਕਾਂ ਵਿਚ ਰੂਹਾਨੀ ਭੁੱਖ ਤੇ ਪਿਆਸ ਹੈ। ਹਰ ਸ਼ਹਿਰ ਦੇ ਵੱਡੇ ਗੁਰਦੁਆਰੇ ਪੰਦਰਾਂ ਦਿਨ ਲਗਾਤਾਰ ਵਿਦਵਾਨਾਂ ਦੇ ਲੈਕਚਰ ਅਤੇ ਪ੍ਰਸਿੱਧ ਕੀਰਤਨੀ ਜੱਥਿਆਂ ਦੇ ਕੀਰਤਨ ਕਰਵਾਉਣ ਨਾਲ ਸੰਗਤਾਂ ਵਿਚ ਉਤਸ਼ਾਹ ਜਗਾਇਆ ਜਾ ਸਕਦਾ ਹੈ। ਸੰਤ੍ਵੀ ਇਸ ਪਾਸੇ ਸਹਾਇਤਾ ਦੇ ਸਕਦੇ ਹਨ। ਨੀਮ-ਪ੍ਰਚਾਰਕਾਂ ਨੂੰ ਮੁੱਢਲੀ ਜ਼ਰੂਰੀ ਵਾਕਫ਼ੀਅਤ ਦੇਣ ਲਈ ਕਿਸੇ ਕੇਂਦਰੀ ਥਾਂ ਸਦੀਵੀ (ਪੱਕਾ) ਟਰੇਨਿੰਗ ਕੈਂਪ ਲਗਾ ਦੇਣਾ ਚਾਹੀਦਾ ਹੈ ਜਿਸ ਵਿਚ, ਜਿਸ ਵੇਲੇ ਕੋਈ ਪ੍ਰਚਾਰਕ ਮਹੀਨਾ ਜਾਂ ਵੱਧ ਟਿਕ ਕੇ ਗਿਆਨ ਹਾਸਲ ਕਰ ਸਕੇ। ਮੈਨੂੰ ਪਤਾ ਹੈ ਕਿ ਪ੍ਰਚਾਰਕਾਂ ਵਿਚ ਹੋਰ ਗ੍ਰਹਿਣ ਕਰਨ ਦੀ ਰੁਚੀ ਹੈ ਪਰ ਕੋਈ ਵਸੀਲਾ ਨਾ ਹੋਣ ਕਰ ਕੇ ਉਹ ਘਿਸੇ ਪਿਟੇ ਖ਼ਿਆਲਾਂ ਨੂੰ ਹੀ ਦੁਹਰਾਈ ਤੁਰੇ ਜਾਂਦੇ ਹਨ। ਐਸਾ ਇੱਛਾ-ਪੂਰਕ ਕੇਂਦਰ ਹੋਣ ਨਾਲ ਨੀਮ-ਪ੍ਰਚਾਰਕ ਘੱਟ ਜਾਣਗੇ। ਸ਼ਹਿਰਾਂ ਵਿਚ ਵੱਡੇ ਪਬਲਿਕ ਹਾਲਾਂ ਦੀ ਵੀ ਲੋੜ ਹੈ। ਉਨ੍ਹਾਂ ਹਾਲਾਂ ਵਿਚ ਗ਼ੈਰ ਸਿੱਖਾਂ ਨੂੰ ਸਿੱਖੀ ਬਾਰੇ ਲੋੜੀਂਦੀ ਵਾਕਫ਼ੀਅਤ ਦੇ ਕੇ, ਪਏ ਅਤੇ ਪਾਏ ਜਾ ਰਹੇ ਭੁਲੇਖੇ ਦੂਰ ਕੀਤੇ ਜਾ ਸਕਦੇ ਹਨ। ਪਿੰਡਾਂ ਵਿਚ ੮ ਜਾਂ ੧੦ ਪਿੰਡਾਂ ਦਾ ਇਕ ਜ਼ੋਨ ਬਣਾ ਕੇ ਇਕ ਫਿਰਤੂ ਕੀਰਤਨੀ ਜੱਥਾ ਅਤੇ ਇਕ ਪ੍ਰਚਾਰਕ ਨਿਯਤ ਕਰਨ ਨਾਲ ਕਾਫ਼ੀ ਠਲ੍ਹ ਪਾਈ ਜਾ ਸਕਦੀ ਹੈ। ਕੀਰਤਨੀ ਜੱਥਿਆਂ ਦੀ ਲਿਸਟ ਬਣਾ ਕੇ ਇਲਾਕੇ ਵੰਡਣ ਵਿਚ ਵੀ ਕੋਈ ਹਰਜ ਨਹੀਂ।

ਇਕ ਵਾਰੀ ਪੋਪ ਪਾਇਸ ਚੌਧਵੇਂ ਕੋਲੋਂ ਕਿਸੇ ਪੁੱਛਿਆ ਸੀ ਕਿ ਗਿਰਜਿਆਂ ਵਿਚ ਹਾਜ਼ਰੀ ਭਰਨ ਵਾਲਿਆਂ ਦੀ ਗਿਣਤੀ ਘੱਟ ਰਹੀ ਹੈ। ਇਸ ਦਾ ਉਪਰਾਲਾ ਹੋਣਾ ਚਾਹੀਦਾ ਹੈ ਤਾਂ ਉਹਨਾਂ ਉੱਤਰ ਵਜੋਂ ਕਹਿਆ ਸੀ: 'ਕਦੇ ਹਸਪਤਾਲ ਤੇ ਸਕੂਲ ਦੇਖੇ ਨੀ, ਉਥੇ ਗਿਣਤੀ ਵੱਧ ਰਹੀ ਹੈ।' ਇਹਨਾਂ ਪੱਖਾਂ ਵੱਲ ਕੌਮ ਨੇ ਕਦੇ ਦੀਰਘ ਤੌਰ ਉਤੇ ਨਹੀਂ ਸੋਚਿਆ। ਦੁੱਖ, ਬੀਮਾਰੀ ਅਵੱਸ਼ ਹੈ ਤੇ ਇਨਸਾਨ ਦੀ ਉਸੇ ਸਮੇਂ ਭਟਕਣਾ ਵੀ ਸਮਝੀ ਜਾ ਸਕਦੀ ਹੈ। ਉਸ ਭਟਕਣਾ ਦੇ ਸਮੇਂ ਦਿੱਤੀ ਠਾਹਰ ਜ਼ਿੰਦਗੀ ਦਾ ਇਸ਼ਟ ਬਣ ਜਾਂਦੀ ਹੈ। ਭਾਈ ਕਨ੍ਹਯਾ ਵਾਂਗ ਸੇਵਾ ਦਲ ਬਣਾ ਕੇ ਰੈੱਡ ਕਰਾਸ ਵਾਂਗੂ ਹਰ ਦੁਰਘਟਨਾ ਦੀ ਥਾਂ ਪੁੱਜ ਕੇ ਰੋਗੀਆਂ ਤੇ ਫੱਟੜਾਂ ਦੀ ਸੇਵਾ ਸੰਭਾਲ ਕਰਨੀ ਚਾਹੀਦੀ ਹੈ। ਐਸਾ ਕਰਨ ਨਾਲ ਆਪ-ਮੁਹਾਰੇ ਸਿੱਖੀ ਦਾ ਸਤਿਕਾਰ ਵਧੇਗਾ। ਅੱਖਾਂ ਦੇ ਕੈਂਪ ਦੀ ਸੰਸਥਾ ਨੂੰ ਹਰ ਸੂਬੇ ਵਿਚ ਲੈ ਜਾਣਾ ਚਾਹੀਦਾ ਹੈ। ਬੀਮਾਰੀ ਗ੍ਰਸੇ ਪਛੜੇ ਇਲਾਕਿਆਂ ਵਿਚ ਡਾਕਟਰਾਂ ਦਾ ਸਕਵੇਡ ਮਹੀਨੇ ਜਾਂ ਦੋ ਲਈ ਭੇਜਣਾ ਚਾਹੀਦਾ ਹੈ। ਰੀਟਾਇਰਡ ਤੇ ਲਗਨ ਵਾਲੇ ਡਾਕਟਰ ਸਾਹਿਬਾਨ ਨੇ ਆਪਣੀਆਂ ਸੇਵਾਵਾਂ ਦੇਣ ਦੀ ਖ਼ਾਹਿਸ਼ ਪ੍ਰਗਟ ਕੀਤੀ ਹੈ। ਰੋਗੀ ਦਾ ਰੋਗ ਖੰਡਨ ਹੋਣ ਨਾਲ ਉਹ ਸਿੱਖੀ ਆਸ਼ੇ ਵੱਲ ਖਿਚਿਆ ਆਵੇਗਾ। ਸੰਤ ਫ਼ਰਾਂਸਿਸ ਜ਼ੇਵੀਅਰ ਜਦ ਸਮੁੰਦਰੀ ਬੇੜੇ ਰਾਹੀਂ ਗੋਆ ਦੀ ਬੰਦਰਗਾਹ ਉਤੇ ਉਤਰੇ ਤਾਂ ਉਹਨਾਂ ਸਵਾਗਤ ਕਰਨ ਵਾਲੇ ਗਵਰਨਰ ਨੂੰ ਪਹਿਲੀ ਗੱਲ ਇਹ ਆਖੀ, 'ਹਸਪਤਾਲ ਕਿਧਰ ਹੈ?' ਉਸ ਇਹ ਸਮਝਿਆ ਸ਼ਾਇਦ ਸਮੁੰਦਰੀ ਸਫ਼ਰ ਕਾਰਨ ਜੀਅ-ਮਤਲਾਣ

(Sea-Sickness) ਦੀ ਬੀਮਾਰੀ ਹੈ। ਸੰਤ ਜ਼ੇਵੀਅਰ ਪੈਦਲ ਹੀ ਹਸਪਤਾਲ ਵੱਲ ਟੁਰ ਪਏ। ਉਥੇ ਜਾ ਕੇ ਸਭ ਤੋਂ ਦੁਖੀ ਰੋਗੀ ਦਾ ਪਤਾ ਪੁੱਛਿਆ। ਪੱਕੇ ਰੋਗੀ ਕੋਲ ਜਾ ਕੇ ਉਸ ਦੇ ਜ਼ਖ਼ਮ ਧੋਤੇ ਤੇ ਫਿਰ ਪਰਚਾਰ ਦਾ ਕੰਮ ਆਰੰਭਿਆ। ਉਸ ਕਾਰਨਾਮੇ ਦਾ ਅਸਰ ਸੁਭਾਵਕ ਹੋਣਾ ਸੀ ਤੇ ਹੋਇਆ। ਸਾਡੇ ਇਤਿਹਾਸ ਵਿਚ ਬਾਬਾ ਖ਼ੁਦਾ ਸਿੰਘ ਜੀ ਦਾ ਭੰਗਣ ਦੇ ਪਾਕ ਪਏ ਥਣਾਂ ਨੂੰ ਚੁੰਘ ਕੇ ਪਾਕ ਕਢਣ ਦੀ ਸਾਖੀ ਦਾ ਕੋਈ ਟਾਕਰਾ ਕਿਧਰੇ ਨਹੀਂ। ਵੱਡੇ ਵੱਡੇ ਹਸਪਤਾਲਾਂ ਵਿਚ ਮੁਫ਼ਤ ਦਵਾਈਆਂ ਵੰਡਣੀਆਂ ਚਾਹੀਦੀਆਂ ਹਨ। ਕਈ ਹਸਪਤਾਲਾਂ ਵਿਚ ਕੀਮਤੀ ਦਵਾਈਆਂ ਨਾ ਹੋਣ ਕਾਰਣ ਹੀ ਮੌਤਾਂ ਹੋ ਜਾਂਦੀਆਂ ਹਨ। ਹਰ ਵੱਡੇ ਸ਼ਹਿਰ ਵਿਚ ਭਾਈ ਕਨ੍ਹਯਾ ਸੇਵਾ ਦਲ ਦੀ ਬਰਾਂਚ ਹੋਣ ਨਾਲ ਇਹ ਕੰਮ ਸਹਿਲਾ ਹੋ ਸਕਦਾ ਹੈ। ਸੇਵਾ ਪੰਥੀ ਸੰਤ ਇਸ ਪਾਸੇ ਨੇਕ ਕੰਮ ਕਰ ਸਕਦੇ ਹਨ। ਸਾਰੇ ਪੰਥ ਵਿਚ ਸੇਵਾ ਦਾ ਚਾਅ ਪੈਦਾ ਕਰਨ ਲਈ ਹਰ ਸਾਲ 'ਸੇਵਾ ਹਫ਼ਤੇ' ਮਨਾਉਣੇ ਚਾਹੀਦੇ ਹਨ। ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਹਰ ਸਮੇਂ ਹੱਥੀਂ ਸੇਵਾ ਹੁੰਦੀ ਦੇਖ ਬਾਹਰੋਂ ਆਏ ਦਰਸ਼ਕਾਂ ਦਾ ਮਨ ਪਸੀਜਦਾ ਹੈ। ਹੌਲੇ ਹੌਲੇ ਕਈ ਥਾਵਾਂ ਤੇ ਸੇਵਾ ਦੀ ਥਾਂ ਮਜ਼ਦੂਰ ਲੈ ਰਹੇ ਹਨ ਜੋ ਠੀਕ ਨਹੀਂ ਹੈ।

ਕੀਰਤਨ ਵੱਲ ਖ਼ਾਸ ਧਿਆਨ ਦੀ ਲੋੜ ਹੈ। ਇਹ ਰਿਵਾਜ ਹੀ ਬਣ ਗਿਆ ਸੀ ਕਿ 'ਅਸਲ' ਪ੍ਰੋਗਰਾਮ ਕੀਰਤਨ ਬਾਅਦ ਹੀ ਸ਼ੁਰੂ ਹੁੰਦਾ। ਇਹ ਭੈੜੀ ਵਾਦੀ ਕੀਰਤਨ ਦਰਬਾਰਾਂ ਤੋੜੀ ਹੈ। ਕੀਰਤਨ ਦਾ ਚਾਅ ਪੈਦਾ ਕਰਨ ਲਈ ਖ਼ਾਸ ਯਤਨ ਤੇ ਉਪਰਾਲੇ ਹੋਣੇ ਚਾਹੀਦੇ ਹਨ। ਸ਼ਬਦਾਂ ਦੇ ਰੀਕਾਰਡ ਅਤੇ ਕੈਸਟ ਪ੍ਰਸਿੱਧ ਰਾਗੀ ਜਥਿਆਂ ਕੋਲੋਂ ਭਰਵਾ ਕੇ ਸਸਤੇ ਭਾਅ ਦੇਣ ਨਾਲ ਫ਼ਿਲਮੀ ਗਾਣਿਆਂ ਦੇ ਵਧਦੇ ਹੜ੍ਹ ਨੂੰ ਰੋਕ ਪਾਈ ਜਾ ਸਕਦੀ ਹੈ। ਸੀਲੋਨ ਰੇਡੀਓ ਕੋਲੋਂ ਹਫ਼ਤੇ ਵਿਚ ਇਕ ਵਾਰੀ ਅੱਧਾ ਘੰਟਾ ਪਰੋਗਰਾਮ ਲੈਣ ਨਾਲ ਦੂਰ ਦੁਰਾਡੇ ਬੈਠੇ ਭਰਾਵਾਂ ਵਿਚ ਖਿੱਚ ਵਧਾਈ ਜਾ ਸਕਦੀ ਹੈ। ਮੈਨੂੰ ਪਤਾ ਹੈ ਜਦ ਗੁਰੂ ਸਾਹਿਬਾਨ ਦੇ ਪੁਰਬਾਂ ਉਤੇ ਰੇਡੀਓ ਦੇ ਖ਼ਾਸ ਪਰੋਗਰਾਮ ਹੁੰਦੇ ਹਨ ਤਾਂ ਘਰਾਂ ਵਿਚ ਸਵੇਰ ਸਾਰ ਹੀ ਸਾਰੇ ਰੇਡੀਓ ਗਿਰਦ ਹੋ ਜਾਂਦੇ ਹਨ। ਇਹ ਪ੍ਰਚਾਰ ਅਖ਼ਬਾਰਾਂ ਰਾਹੀਂ ਜ਼ਰੂਰ ਕਰਨਾ ਚਾਹੀਦਾ ਹੈ ਕਿ ਅੰਮ੍ਰਿਤ ਵੇਲੇ (ਸਾਢੇ ਚਾਰ ਵਜੇ ਤੋਂ ਛੇ) ਅਤੇ ਸ਼ਾਮ ਪੰਜ ਵਜੇ ਤੋਂ ਕਿਹੜਾ ਰਾਗੀ ਜੱਥਾ ਸ੍ਰੀ ਦਰਬਾਰ ਸਾਹਿਬ ਕੀਰਤਨ ਕਰੇਗਾ ਤਾਕਿ ਲੋਕਾਂ ਵਿਚ ਹੋਰ ਉਤਸ਼ਾਹ ਉਠੇ। ਕੀਰਤਨੀ ਜਥਿਆਂ ਦਾ ਉਤਸ਼ਾਹ ਵਧਾਣ ਲਈ ਹਰ ਸਾਲ ਕੇਂਦਰੀ ਅਸਥਾਨ ਉਤੇ ਧੁੰਨੀ ਮੇਲਾ ਕਰਨਾ ਚਾਹੀਦਾ ਹੈ। ਚੰਗੀਆਂ, ਨਵੀਨ, ਸੁਰੀਲੀਆਂ ਧੁੰਨੀਆਂ ਕੱਢਣ ਵਾਲੇ ਨੂੰ ਇਨਾਮ ਦੇਣੇ ਚਾਹੀਦੇ ਹਨ। ਕੀਰਤਨ ਦਰਬਾਰ ਜ਼ਰੂਰ ਹੋ ਰਹੇ ਹਨ ਪਰ ਇਹ ਅੰਮ੍ਰਿਤ ਵੇਲੇ ਹੀ ਹੋਣੇ ਚਾਹੀਦੇ ਹਨ। ਰਾਤ ਦਾ ਕੀਰਤਨ ਦਰਬਾਰ ਰੂਹਾਨੀ ਨਾਲੋਂ ਰਸਮੀ ਬਹੁਤ ਲਗਦਾ ਹੈ।

ਗੁਰਮਤਿ ਅਕੈਡਮੀ ਬਣਾਉਣ ਦੀ ਇਸ ਸਮੇਂ ਸਭ ਤੋਂ ਵੱਧ ਲੋੜ ਹੈ। ਉਹ ਅਕੈਡਮੀ ਹੀ ਪਰਚਾਰਕਾਂ ਨੂੰ ਨਵਾਂ ਲੁੜੀਂਦਾ ਮਸਾਲਾ ਪੁਚਾਉਣ ਦਾ ਕੰਮ ਆਪਣੇ ਜ਼ਿਮੇਂ ਲਵੇ। ਅਕੈਡਮੀ ਹਰ ਤੀਜੇ ਸਾਲ ਨਮੂਨੇ ਦੇ ਪਰਚਾਰਕ ਤਿਆਰ ਕਰ ਕੇ ਸੰਗਤਾਂ ਵਿਚ

ਭਿਜਵਾਏ ਤੇ 'ਗੁਰਮਤਿ ਅਕੈਡਮੀ' ਦਾ ਅਸਥਾਨ ਸਿੱਖੀ ਦਾ ਇਕ 'ਧਾਰਮਿਕ ਪ੍ਰਾਜੈਕਟ' ਹੋਵੇ। ਪਰਚਾਰ ਕਾਨਫਰੰਸ ਅਤੇ 'ਪਰਚਾਰ ਗੋਸ਼ਟੀਆਂ' ਵੀ ਅਕੈਡਮੀ ਦੀ ਛਤਰ ਛਾਇਆ ਹੇਠ ਹੋਣ। ਨਵੀਂ ਰੌਸ਼ਨੀ ਮੁਤਾਬਿਕ ਸਿੱਖੀ ਆਦਰਸ਼ਾਂ ਨੂੰ ਪਰਚਾਰਨ ਦਾ ਕੰਮ ਵੀ 'ਪਰਚਾਰ ਕਾਨਫਰੰਸ ਦੇ ਜ਼ਿੰਮੇਂ ਹੋਵੇ।' ਕੀ ਇਹ ਸਾਰੇ ਪੰਥ ਲਈ ਮਾਣ ਦੀ ਗੱਲ ਨਹੀਂ ਕਿ ਜਿਸ ਸਿਗਰਟ, ਤੰਬਾਕੂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 'ਜਗਤ-ਜੂਠ' ਆਖ ਕੇ ਸਤਾਰ੍ਹਵੀਂ ਸਦੀ ਵਿਚ ਵਿਵਰਜਤ ਕੀਤਾ ਹੋਵੇ. ਅੱਜ ਉਸੇ ਨੂੰ ਜਗਤ ਜੂਠ ਜਾਣ ਸਾਰਾ ਰੂਸ, ਅਮਰੀਕਾ, ਬਰਤਾਨੀਆ ਦੁਰਕਾਰ ਰਹਿਆ ਹੈ ? ੧੯੬੫ ਈ: ਦੇ ਅਰੰਭ ਨੂੰ ਅਮਰੀਕਾ ਵਿਚ ਵਿਕਣ ਵਾਲੇ ਹਰ ਸਿਗਰਟ ਦੇ ਪੈਕਟ ਉਤੇ ਵਾਰਨਿੰਗ ਲਿਖੀ ਗਈ ਹੈ ਤੇ ਜ਼ਹਿਰ (Poison) ਸ਼ਬਦ ਉਕਰੇ ਗਏ ਹਨ। ਉਹ ਅਕੈਡਮੀ ਪਰਚਾਰਕਾਂ ਨੂੰ ਲੜੀਂਦੀ ਖ਼ੁਰਾਕ ਦੇਂਦੀ ਰਹੇ। ਸੰਸਾਰ ਕਛਹਿਰੇ ਗ੍ਰਹਿਣ ਕਰ ਚੁੱਕਾ ਹੈ। ਕੜਾ ਕਈ ਗ਼ੈਰ ਸਿੱਖਾਂ ਦੇ ਹੱਥਾਂ ਵਿਚ ਪਿਆ ਦੇਖਿਆ ਜਾ ਸਕਦਾ ਹੈ। ਕੇਸਾਂ ਦੀ ਮਹੱਤਤਾ ਫ਼ਿਜ਼ੀਆਲੋਜੀਕਲ (ਸਰੀਰਕ ਬਣਤਰ ਦੀ ਸਾਇੰਸ) ਤੌਰ ਉਤੇ ਦ੍ਰਿੜ੍ਹ ਕਰਾਈ ਜਾ ਸਕਦੀ ਹੈ। ਅਕੈਡਮੀ ਵੱਖ-ਵੱਖ ਵਿਭਾਗ ਬਣਾ ਕੇ ਹਰ ਪੱਖ ਨੂੰ ਸੰਭਾਲੇ। ਮਹਾਂ ਪੁਰਸ਼ਾਂ ਦੇ ਬਚਨ ਨਾਮ ਹੇਠਾਂ ਛੋਟੇ ਛੋਟੇ ਗੁਟਕੇ ਛਾਪ ਕੇ ਨਾਮ ਮਾਤਰ ਭੇਟਾ ਉਤੇ ਵੰਡੇ ਜਾਣ। ਅੰਗਰੇਜ਼ੀ, ਹਿੰਦੀ ਤੇ ਪੰਜਾਬੀ ਦਾ ਹਫ਼ਤਾਵਾਰੀ ਰਸਾਲਾ ਕੱਢਣਾ ਵੀ ਜ਼ਰੂਰੀ ਹੈ। 'ਸੰਪਰਕ ਵਿਭਾਗ' ਨਾਮ ਦਾ ਵਿਭਾਗ ਥਾਪ ਕੇ ਇਹ ਕੰਮ ਉਸ ਦੇ ਜ਼ਿੰਮੇ ਲਗਾ ਦੇਣਾ ਚਾਹੀਦਾ ਹੈ। ਮੈਂ ਆਮ ਦੇਖਦਾ ਰਹਿਆ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ, ਗੁਰੂ ਨਾਨਕ ਦੇਵ ਜੀ, ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸ਼ਤਾਬਦੀ ਅਤੇ ਸ੍ਰੀ ਅੰਮ੍ਰਿਤਸਰ ਦੇ ਚਾਰ ਸੌ ਸਾਲਾ ਅਸਥਾਪਣਾ ਦਿਵਸ ਨੇ ਕਿਤਨਾ ਉਤਸ਼ਾਹ ਉਭਾਰਿਆ ਤੇ ਭਰਿਆ ਸੀ। ਇਸ ਨੂੰ ਸਦੀਵੀ ਬਣਾਉਣਾ ਚਾਹੀਦਾ ਹੈ।

ਐਸਾ ਮਹਾਂ ਪੁਰਸ਼ਾਂ ਦਾ ਇਕ ਜੱਥਾ ਵੀ ਬਣਾਉਣਾ ਚਾਹੀਦਾ ਹੈ ਜੋ ਥਾਂ-ਥਾਂ ਜਾ ਕੇ ਢਹਿੰਦੇ ਵਿਸ਼ਵਾਸ਼ ਖੜੇ ਕਰਨ। ਹੁਣ ਸਮਾਂ ਆ ਗਿਆ ਹੈ ਕਿ ਕਰੜੇ ਤੇ ਸੁਚੱਜੇ ਹੱਥਾਂ ਵਿਚ ਪ੍ਰਚਾਰ ਦੇ ਕੰਮਾਂ ਨੂੰ ਸੌਂਪਿਆ ਜਾਏ। ਸਿੱਖ ਧਰਮ ਉਤੇ ਨਿਤ ਦੇ ਹਲਿਆਂ ਦਾ ਵੀ ਜਵਾਬ ਦੇਣਾ ਜ਼ਰੂਰੀ ਹੈ। ਕਿਸੇ ਨਾ ਕਿਸੇ ਢੰਗ ਨਾਲ ਜਿਖੀ ਦਾ ਮਜ਼ਾਕ ਗਵਾਂਢੀ ਉਡਾ ਜਾਂਦੇ ਹਨ, ਉਸ ਦੀ ਰੋਕ ਖ਼ਾਸ ਇਹ 'ਸੰਪਰਕ ਵਿਭਾਗ' ਕਰ ਸਕਦਾ ਹੈ। ਵੱਡੇ ਵੱਡੇ ਸ਼ਹਿਰਾਂ ਵਿਚ ਅਜਾਇਬ ਘਰ ਤੇ ਛੋਟੇ ਸ਼ਹਿਰਾਂ ਵਿਚ 'ਤਸਵੀਰ ਗੈਲਰੀਆਂ' ਬਣਾਉਣ ਨਾਲ ਬੱਚੇ ਤੇ ਵਿਦਿਆਰਥੀਆਂ ਵਿਚ ਸਿੱਖੀ ਚਾਅ, ਕੇਸਾਂ ਦਾ ਸਤਿਕਾਰ ਭਰਿਆ ਜਾ ਸਕਦਾ ਹੈ। ਕੇਂਦਰੀ ਸਿੱਖ ਅਜਾਇਬ ਘਰ ਅੰਮ੍ਰਿਤਸਰ ਨੇ ਕਈ ਪ੍ਰਚਾਰਕਾਂ ਤੋਂ ਵੱਧ ਕੰਮ ਕੀਤਾ ਹੈ। ਮੈਨੂੰ ਯਾਦ ਹੈ ਕਿ ਜਦ ਅਜਾਇਬ ਘਰ ਬਣਾਉਣ ਲਈ ਮੈਂ ਤਜਵੀਜ਼ ਪੇਸ਼ ਕਰ ਰਹਾ ਸਾਂ ਤਾਂ ਇਕ 'ਵੱਡੇ ਧਾਰਮਿਕ ਨੇਤਾ' ਨੇ ਬੜੀ ਸੰਜੀਦਗੀ ਨਾਲ ਆਖਿਆ ਸੀ ਕਿ, 'ਕੀ ਸਿੱਖੀ, ਅਜਾਇਬ ਘਰ ਰੱਖਣ ਲਈ ਹੈ' ਮੇਰਾ ਉਸ ਬਜ਼ੁਰਗ ਨੂੰ ਉਤਰ ਸੀ, 'ਅਜਾਇਬ ਘਰ ਸਿੱਖੀ ਉਜਾਗਰ ਕਰਨ ਦਾ ਇਕ ਢੰਗ ਹੀ ਹੈ।' ਟੈਟੋਹ ਦੀ ਕਹਾਣੀ ਸੁਣਾ ਕੇ ਹੀ ਉਸ ਭਦਰ ਪੁਰਸ਼ ਨੂੰ ਚੁਪ ਕਰਾ ਸਕਿਆਂ। 'ਇਕ ਵਾਟੀ ਇਕ

ਪਠਾਣ ਬੁਰਸ਼ਾਂ ਨਾਲ ਇਕ ਤਸਵੀਰ ਵਾਹ ਰਿਹਾ ਸੀ। ਟੈਗੋਰ ਉਸ ਕੋਲ ਜਾ ਕੇ ਆਖਣ ਲੱਗੇ : 'ਪਠਾਣ ! ਤੇਰੇ ਹੱਥ ਬੁਰਸ਼ ਨਹੀਂ ਸਜਦੇ, ਤਲਵਾਰ ਸੱਜਦੀ ਹੈ।' ਪਠਾਣ ਨੇ ਜਵਾਬ ਦਿੱਤਾ, 'ਗੁਰਦੇਵ ! ਇਹ ਹੱਥ ਐਸੀ ਤਸਵੀਰ ਤਿਆਰ ਕਰਨਗੇ ਜਿਸ ਨੂੰ ਦੇਖ ਕੇ ਹਰ ਪਠਾਣ ਦੇ ਹੱਥ ਤਲਵਾਰ ਆ ਜਾਏਗੀ।' ਨਿਸ਼ਾਨਾ ਸਿੱਖੀ ਪਰਪੱਕ ਤੇ ਉਜਾਗਰ ਕਰਨ ਦਾ ਹੈ। ਅਜਾਇਬ ਘਰ ਇਕ ਸੁੰਦਰ ਸਾਧਨ ਹਨ। ਪਿੰਡਾਂ ਵਿਚ 'ਫਿਰਤੂ ਲਾਇਬਰੇਰੀ' ਵੀ ਭੇਜਣੀ ਜ਼ਰੂਰੀ ਹੈ। ਪਿੰਡਾਂ ਵਿਚ ਪੰਜਾਬੀ ਜਾਣੂਆਂ ਦੀ ਗਿਣਤੀ ਵੱਧ ਜਾਣ ਨਾਲ ਸਿੱਖੀ ਪਰਚਾਰ ਸਹਿਲ ਹੀ ਹੋ ਸਕਦਾ ਹੈ। ਦਿਲ-ਖਿੱਚਵਾਂ ਤੇ ਨਰੋਆ ਸਾਹਿਤ ਪਹੁੰਚਾ ਕੇ ਕਈ ਪਰਚਾਰਕਾਂ ਦਾ ਕੰਮ ਲਿਆ ਜਾ ਸਕਦਾ ਹੈ।

ਸਕੂਲਾਂ ਤੇ ਕਾਲਜਾਂ ਵਿਚ ਉਚੇਚੇ ਲੈਕਚਰਾਰ ਭੇਜਣ ਨਾਲ ਵਿਦਿਆਰਥੀਆਂ ਵਿਚ ਆਪਣੀ ਬਰਤਰੀ ਤੇ ਸਿੱਖ ਕੌਮ ਦੇ ਕੀਮਤੀ ਵਿਰਸੇ ਦਾ ਅਹਿਸਾਸ ਜਗਾਇਆ ਜਾ ਸਕਦਾ ਹੈ। ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਹਰ ਸਾਲ ਸਿੱਖ ਇਤਿਹਾਸ, ਸਭਿਅਤਾ, ਕਰਤੱਵ ਉਤੇ ਇਕ ਡਾਕੂਮੈਂਟਰੀ ਫ਼ਿਲਮ ਬਣਵਾ ਕੇ ਪਿੰਡਾਂ ਤੇ ਸ਼ਹਿਰਾਂ ਵਿਚ ਦਿਖਾਣ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ। ਫ਼ਿਲਮ ਰਾਹੀਂ ਪ੍ਰਚਾਰ ਸੌਖਾ ਤੇ ਅਸਰ-ਦਾਇਕ ਹੁੰਦਾ ਹੈ।

## ਪਰਚਾਰਕ ਦੇ ਗੁਣ

ਪਰ ਇਹ ਸਭ ਕੁਝ ਤਾਂ ਹੀ ਸੰਭਵ ਹੈ ਜੇ ਚੰਗੇ ਪਰਚਾਰਕ ਵੱਖ ਵੱਖ ਕੰਮਾਂ ਨੂੰ ਆਪਣੇ ਜ਼ਿੰਮੇ ਲੈਣ। ਅੱਜ ਪਰਚਾਰਕਾਂ ਦੀ ਗਿਣਤੀ ਤਾਂ ਉਂਗਲਾਂ ਤੇ ਹੀ ਗਿਣੀ ਜਾ ਸਕਦੀ ਹੈ। ਨੀਮ ਪਰਚਾਰਕਾਂ ਦੀ ਤਾਂ ਕੋਈ ਘਾਟ ਹੀ ਨਹੀਂ ਪਰ ਉਹ ਖ਼ਤਰਾ-ਏ-ਈਮਾਨ ਹੀ ਹਨ। ਉਹਨਾਂ ਵਿਚ ਬਹੁਤੇ ਤਾਂ ਸਿੱਖੀ ਦੇ ਮੂਲ ਸੰਕਲਪ ਵੀ ਨਹੀਂ ਜਾਣਦੇ। ਸਾਰਿਆਂ ਦੀ ਸ੍ਰਤੀ ਗਿਆਨ ਹੈ (ਜੋ ਸੁਣਿਆ ਉਹ ਵੱਧ ਘੱਟ ਕਰ ਕੇ ਸੁਣਾ ਦਿੱਤਾ) ਹੰਡੇ ਹੋਏ ਪਰਚਾਰਕਾਂ ਵਿਚੋਂ ਵੀ ਬਹੁਤਿਆਂ ਨੇ ਸਿੱਖ ਇਤਿਹਾਸ ਤੇ ਗੁਰਬਾਣੀ ਦਾ ਅਧਿਐਨ ਨਿਰਨੇ ਜਨਕ ਢੰਗ ਨਾਲ ਨਹੀਂ ਕੀਤਾ। ਤੁਲਨਾਤਮਿਕ ਅਧਿਐਨ ਦੀ ਗੱਲ ਤਾਂ ਬਹੁਤ ਪਰੇਰੇ ਹੈ। ਜਦ ਪਰਚਾਰਕਾਂ ਦਾ ਇਮਤਿਹਾਨ ਲੈਣ ਲਈ ਮੇਰੀ ਤੇ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਦੀ ਡਿਊਟੀ ਲੱਗੀ ਤਾਂ ਬਹੁਤਿਆਂ ਨੂੰ ਅਸਾਂ ਧੁਰੇ ਤੋਂ ਥਿੜਕੇ ਹੋਏ ਹੀ ਵੇਖਿਆ। ਸਿਵਾਇ ਇਕ ਤੋਂ ਗੁਰੂ ਨਾਨਕ ਸਾਹਿਬ ਦੀ ਕੋਈ ਠੀਕ ਉਮਰ ਵੀ ਨਾ ਦੱਸ ਸਕਿਆ। ਫਿਰ ਸਭ ਤੋਂ ਹੈਰਾਨੀ ਇਹ ਕਿ ਉਨ੍ਹਾਂ ੭੩ ਪਰਚਾਰਕਾਂ ਅਤੇ ਸਬ-ਪਰਚਾਰਕਾਂ ਵਿਚੋਂ ਕੇਵਲ ਸੱਤ ਹੀ ਦਰਸ਼ਨੀ ਤੇ ਦੀਦਾਰੀ ਸਿੱਖ ਸਨ। ਉਨ੍ਹਾਂ ੭੩ ਵਿਚੋਂ ੧੧ ਸੁਚਾਲੇ, ਪੰਜ ਥੱਥਲੇ, ਤਿੰਨ ਲਖਨੇਤਰੇ ਤੇ ੧੯ ਬੇਡੌਲ ਸਨ। ਅੰਗਰੇਜ਼ੀ ਤਾਂ ਇਕ ਵੀ ਨਹੀਂ ਸੀ ਬੋਲ ਸਕਦਾ। ਪੋਪ ਜਾਨ ਨੇ ਪਰਚਾਰਕਾਂ ਦਾ ਪਹਿਲਾ ਵੱਡਾ ਗੁਣ 'ਦਰਸ਼ਨੀ ਦੀਦਾਰੀ' ਹੀ ਲਿਖਿਆ ਹੈ। ਸਫ਼ੀਰ ਨਿਯਤ ਕਰਨ ਵੇਲੇ ਨਹਿਰੂ ਜੀ ਸਭ ਤੋਂ ਪਹਿਲਾਂ ਉਸ ਦਾ ਦੀਦਾਰੀ ਤੇ ਸੁਣੱਖਾ ਹੋਣਾ ਦੇਖਦੇ ਸਨ। ਸੋ ਇਸ ਦਸ਼ਾ ਤੋਂ ਪਰਚਾਰਕਾਂ ਨੂੰ ਚੁੱਕਣਾ ਹੈ ਤੇ ਕੌਮ ਦੀ ਦਸ਼ਾ ਸੁਧਾਰਨੀ ਹੈ। ਪਹਿਲਾਂ ਇਹ ਪ੍ਰਸਿੱਧ ਸੀ ਕਿ ਇਕ ਪਿੰਡ ਵਿਚ ਇਕ ਸਿੱਖ

ਚਲਾ ਜਾਂਦਾ ਸੀ, ਤਾਂ ਉਹ ਸਾਰੇ ਪਿੰਡ ਨੂੰ ਸਿੱਖ ਬਣਾ ਲੈਂਦਾ ਸੀ। ਜੇ ਅੱਜ ਐਸਾ ਨਹੀਂ ਹੋ ਰਿਹਾ ਤਾਂ ਧਰਮ ਦੇ ਰਾਖਿਆਂ ਨੂੰ ਸੋਚਣਾ ਪਵੇਗਾ। ਅੱਜ ਜੋ ਦ੍ਰਿਸ਼ ਸਿੱਖੀ ਦਾ ਸੰਸਾਰ ਸਾਹਮਣੇ ਪੇਸ਼ ਕੀਤਾ ਜਾ ਰਿਹਾ ਹੈ, ਉਹ ਦੁਖਦਾਇਕ ਹੈ। ਪਰਚਾਰਕ ਕੈਸਾ ਹੋਵੇ ਇਸ ਦੀ ਇਕ ਸਾਖੀ ਇਸ ਤਰ੍ਹਾਂ ਆਉਂਦੀ ਹੈ :—

ਭਾਈ ਤਖਤੂ ਨੇ ਗੁਰੂ ਹਰਗੋਬਿੰਦ ਸਾਹਿਬ ਜੀ ਕੋਲੋਂ ਪੁੱਛਿਆ : 'ਮਹਾਰਾਜ ! ਜੋ ਗੱਲ ਭਾਈ ਨਿਵਲ ਤੇ ਨਿਹਾਲਾ ਕਹਿੰਦੇ ਹਨ, ਉਹ ਹਿਰਦੇ ਜਾ ਖੁਭਦੀ ਹੈ ਤੇ ਜੋ ਹੋਰ ਸਿੱਖ ਆਖਦੇ ਹਨ ਤਾਂ ਪਹੁੰਚਦੀ ਨਹੀਂ।

ਗੁਰੂ ਜੀ ਨੇ ਫ਼ਰਮਾਇਆ : 'ਭਾਈ ਨਿਵਲ ਤੇ ਨਿਹਾਲਾ ਹੀਰਾ ਨਿਆਈਂ ਹਨ। ਦੂਸਰੇ ਫੱਟਕ ਕੱਚ ਹਨ। ਹੀਰੇ ਦਾ ਗੁਣ ਹੈ ਉਹ ਆਪਣੀ ਰੰਗਤ ਦੇਂਦਾ ਹੈ, ਲੈਂਦਾ ਨਹੀਂ। ਕੱਚ ਹਰ ਰੰਗਤ ਧਾਰਨ ਕਰ ਲੈਂਦਾ ਹੈ। ਹੀਰੇ ਦਾ ਦੂਜਾ ਗੁਣ ਹੈ ਟਕਰਾ ਦਿਓ ਪੱਥਰਾਂ ਨਾਲ ਟੁੱਟੇਗਾ ਨਹੀਂ। ਕੱਚ ਤਾਂ ਜ਼ਰਾ ਕੁ ਠੋਕਰ ਨਾਲ ਚਕਨਾਚੂਰ ਹੋ ਜਾਏਗਾ। ਪਰਚਾਰਕ ਹੀਰੇ ਵਾਂਗ ਹੋਵੇ, ਜਿੱਥੇ ਜਾਏ ਆਪਣੀ ਰੰਗਤ ਦੇਵੇ ਤੇ ਜੇ ਕਰ ਟਕਰਾ ਜਾਏ ਕਾਮ ਕਰੋਧ ਨਾਲ ਤਾਂ ਵੀ 'ਡੋਲੇ ਵਾਉ ਨਾ ਵਡਾ ਹੋਇ !' ਉਸ ਦੀ ਜੋਤ ਨਾ ਬੁਝੇ ਕਾਮ ਹਨੇਰੀਆਂ ਤੇ ਲੋਕ ਲਹਿਰਾਂ ਵਿਚ। ਉਸ ਦੀ ਲੋਅ ਸਦਾ ਜਗਮਗਾਂਦੀ ਰਹੇ। ਭਾਈ ਗੁਰਦਾਸ ਜੀ ਦੀ ਸਾਖੀ ਵੀ ਜਗਤ ਪ੍ਰਸਿੱਧ ਹੈ—ਇਕ ਵਾਰੀ ਉਹ ਇਕ ਪਿੰਡ ਵਿਚੋਂ ਲੰਘੇ। ਪਿੰਡ ਦੇ ਵਸਨੀਕਾਂ ਨੂੰ ਜਦ ਪਤਾ ਲਗਾ ਤਾਂ ਉਹਨਾਂ ਪਿੰਡੋਂ ਬਾਹਰ ਜਾ ਘੇਰਿਆ ਤੇ ਬੇਨਤੀ ਕੀਤੀ ਕਿ ਉਹ ਕੁਝ ਚਿਰ ਟਿਕ ਕੇ ਉਨ੍ਹਾਂ ਦੇ ਪਿੰਡ ਪਰਚਾਰ ਕਰਨ। ਭਾਈ ਜੀ ਨੇ ਜੋ ਜਵਾਬ ਦਿੱਤਾ, ਉਹ ਸਾਡੇ ਪਰਚਾਰਕਾਂ ਲਈ ਚਾਨਣ ਮੁਨਾਰਾ ਹੋਣਾ ਚਾਹੀਦਾ ਹੈ। ਭਾਈ ਸਾਹਿਬ ਨੇ ਕਿਹਾ : 'ਜੇ ਮੇਰਾ ਤੁਹਾਡੇ ਪਿੰਡ ਵਿਚੋਂ ਲੰਘਣ ਨਾਲ ਤੁਹਾਡੇ ਉਤੇ ਕੋਈ ਅਸਰ ਨਹੀਂ ਹੋਇਆ ਤਾਂ ਟਿਕਣ ਨਾਲ ਵੀ ਨਹੀਂ ਹੋ ਸਕਦਾ।' ਪਰਚਾਰਕ ਜਿਥੋਂ ਲੰਘੇ ਖ਼ੁਸ਼ਬੋ ਆਵੇ। ਅਕਾਲੀ ਕੌਰ ਸਿੰਘ ਜੀ ਵਿਚ ਉਹ ਗੁਣ ਪ੍ਰਧਾਨ ਸੀ। ਸ਼ਾਇਦ ਇਸ ਲਈ ਉਨ੍ਹਾਂ ਨੂੰ 'ਜਾਗਤ ਜੋਤ' ਦਾ ਚਲਦਾ ਫਿਰਦਾ ਪੁਤਲਾ ਕਿਹਾ ਜਾਂਦਾ ਸੀ।

ਜਦ ਭਾਈ ਦਰਗਾਹ, ਭਾਈ ਤੀਰਥ ਆਦਿ ਸਿੱਖਾਂ ਨੇ ਭਾਈ ਨਿਵਲ ਤੇ ਨਿਹਾਲਾ ਜੀ ਦੀ ਸਿਫਤ ਕੀਤੀ ਤਾਂ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਕਿਹਾ ਕਿ ਭਾਈ ਨਿਵਲ ਤੇ ਭਾਈ ਨਿਹਾਲਾ ਜੀ ਵਿਚ ਵਕਤੇ ਵਾਲੇ ੧੪ ਗੁਣ ਹਨ। ਪਰਚਾਰਕ ਨੂੰ ਉਨ੍ਹਾਂ ੧੪ ਗੁਣਾਂ ਦਾ ਧਾਰਨੀ ਹੋਣਾ ਚਾਹੀਦਾ ਹੈ। ਮਹਾਰਾਜ ਨੇ ਸਲੋਕ ਪੜ੍ਹ ਫ਼ਰਮਾਇਆ :

'ਵਾਗਮੀ ੧ ॥ ਵਿਆਸ ੨ ॥ ਸਮਸਵਤਿ ੩ ॥ ਪਰਸਥਾਵ ੪ ॥ ਸਤਿਵਾਕ ੫ ॥ ਸੰਦੇਹ ਛਿਦ ੬ ॥ ਅਜੇਖੀ ਸ਼ਾਸਤ੍ਰ ਕੁਸਲੋ ੭ ॥ ਨਖਿਆਤ ਵਿਖੇਪਕਿਤ ੮ ॥ ਅਵਿੰਗੋ ੯ ॥ ਜਨਰੰਜਕੋ ੧੦ ॥ ਜਿਤ ਸਭੋ ੧੧ ॥ ਨ ਹੰਕ੍ਰਿਤੋ ੧੨ ॥ ਧਾਰਮਿਕ ੧੩ ॥ ਸੰਤੋਖੀ ੧੪ ॥ ਚਤਰ ਦਸ ਗੁਣਾ ਉਤਮੁ ਵਕਤਾ ਪ੍ਰਾਣੀ... ...... ।'

ਸਭ ਤੋਂ ਪਹਿਲਾਂ ਵਾਗਮੀ ਗੁਣ ਪ੍ਰਚਾਰਕ ਵਿਚ ਹੋਵੇ। 'ਸ਼ੁਧ ਬਾਣੀ ਦੇ ਪਦ ਸਮਝੇ,

ਜਿਤਨੇ ਸਰੋਤੇ ਹੋਵਨਿ ਤੈਸੀ ਹੀ ਧੁਨਿ ਕਰੈ।' ਭਾਵ ਗੁਰਬਾਣੀ ਨੂੰ ਉਸ ਨੇ ਚੰਗੀ ਤਰ੍ਹਾਂ ਹਿਰਦੇ ਵਿਚ ਦ੍ਰਿੜ੍ਹ ਕੀਤਾ ਹੋਵੇ। ਬਾਣੀ ਦੇ ਨਾਲ ਦੂਜੇ ਧਰਮਾਂ ਦੇ ਗਰੰਥਾਂ ਦੀ ਉਸ ਨੂੰ ਸੋਝੀ ਹੋਵੇ। ਫਜ਼ੂਲ ਟਾਕਰਿਆਂ ਵਿਚ ਸੰਗਤਾਂ ਦਾ ਕੀਮਤੀ ਸਮਾਂ ਨਸ਼ਟ ਨਾ ਕਰੇ। ਜੇ ਕਿਧਰੇ ਟਾਕਰੇ ਦੀ ਗੱਲ ਕਹਿਣੀ ਵੀ ਹੋਵੇ ਤਾਂ ਦੁਖਾਵੀਂ ਤੇ ਦਿਲ ਚੁਭਵੀਂ ਨਾ ਆਖੇ। ਤੁਕ ਦੇ 'ਰਹਾਉ', ਭਾਵ ਰੂਹ ਤੇ ਪ੍ਰਭਾਵ ਤੋਂ ਚੰਗੀ ਤਰ੍ਹਾਂ ਜਾਣੂ ਹੋਵੇ।'

**ਦੂਜੇ**—'ਵਿਆਸ' ਵਾਂਗੂ ਹੋਏ। ਕਥਾ ਅਜਿਹੀ ਮਿੱਠੀ ਕਰੇ ਜੋ ਸਭਨਾਂ ਨੂੰ ਪਿਆਰੀ ਲੱਗੇ ਤੇ ਵਚਨ ਸੱਚਾ ਕਹੇ। ਉਸ ਦੇ ਬੋਲ ਤੇ ਵਿਚਾਰ ਢੁਕਵੇਂ, ਸਪੱਸ਼ਟ ਅਤੇ ਇਕ ਲੜੀ ਵਿਚ ਪਰੁਚੇ ਹੋਣ ਤਾਂਕਿ ਸੰਗਤ ਬਗੈਰ ਦਿਮਾਗ਼ ਤੇ ਬੋਝ ਪਾਏ ਸਮਝ ਸਕੇ। ਸਭ ਤੋਂ ਵੱਡਾ ਗੁਣ ਕਿ ਜੇ ਸੁਣਨ ਵਾਲੇ ਵਿਦਵਾਨ, ਪੜ੍ਹੇ ਲਿਖੇ ਹੋਣ ਤਾਂ ਉਸ ਦੇ ਕਥਨਾਂ ਵਿਚੋਂ ਵੀ ਫ਼ਿਲਾਸਫ਼ੀ ਤੇ ਵਿਦਵਤਾ ਟਪਕੇ ਤੇ ਜੇ ਸਰੋਤੇ ਸਿਧੜ ਹੋਣ ਤਾਂ ਪ੍ਰਚਾਰਕ ਦੇ ਬਚਨ ਸਰਲ ਤੇ ਹਿਰਦੇ ਨੂੰ ਧੂਹ ਪਾਣ ਵਾਲੇ ਹੋਣ। ਐਸਾ ਨਾ ਹੋਵੇ ਕਿ ਉਹਨਾਂ ਨੂੰ ਫ਼ਿਲਾਸਫ਼ੀਆਂ ਦੇ ਚੱਕਰ ਵਿਚ ਪਾ ਕੇ ਮੰਝਧਾਰ ਵਿਚ ਸੁੱਟ ਦੇਵੇ। ਹਾਫ਼ਜ਼, ਸਾਅਦੀ, ਇਕਬਾਲ ਦਾ ਸ਼ੇਅਰ ਸੁਣਾ ਸੁਣਾ ਆਪਣਾ ਰੋਹਬ ਜਮਾਣ ਤੇ ਨਾ ਰਹੇ।

**ਤੀਜੇ**—ਪਰਚਾਰਕ ਵਿਚ ਸਮਸਵਿਤ ਰੁੱਚੀ ਪ੍ਰਧਾਨ ਹੋਵੇ। ਵਿਚਾਰ ਨੂੰ ਲੰਮਾ ਅਤੇ ਸੰਕੋਚਨ ਦਾ ਢੰਗ ਉਸ ਨੂੰ ਆਉਂਦਾ ਹੋਵੇ। ਜੇ ਦੇਖੇ ਕਿ ਸੰਗਤ ਸੁਣਨ ਦੀ ਰੁਚੀ ਵਿਚ ਹੈ ਤਾਂ ਕਥਨ ਨੂੰ ਬੇਸ਼ੱਕ ਲੰਮਾ ਕਰੇ ਤੇ ਜੇ ਇਹ ਦੇਖੇ ਕਿ ਸੰਗਤ ਉਚਾਟ ਦਿਸ ਰਹੀ ਹੈ ਤਾਂ ਸੰਕੁਚਵੇਂ ਢੰਗ ਨਾਲ ਉਤਨੀ ਗੱਲ ਆਖ ਜਾਏ। ਇਕ ਵਾਰੀ ਅਮਰੀਕਾ ਦੇ ਪ੍ਰਧਾਨ ਵਿਲਸਨ ਕੋਲੋਂ ਕਿਸੇ ਪੁੱਛਿਆ ਕਿ : 'ਤੁਸਾਂ ਦਸ ਮਿੰਟ ਬੋਲਣਾ ਹੋਵੇ ਤਾਂ ਕਿਤਨੀ ਤਿਆਰੀ ਕਰਦੇ ਹੋ ?' ਤਾਂ ਉਹਨਾਂ ਕਿਹਾ, 'ਇਕ ਹਫ਼ਤਾ।' 'ਜੇ ਤੁਸਾਂ ਅੱਧਾ ਘੰਟਾ ਬੋਲਣਾ ਹੋਵੇ ਤਾਂ ?' ਪ੍ਰਧਾਨ ਨੇ ਕਿਹਾ 'ਦੋ ਦਿਨ।' 'ਤੇ ਦੋ ਘੰਟੇ ਬੋਲਣਾ ਹੋਵੇ ਤੇ ਫਿਰ ?' ਵਿਲਸਨ ਨੇ ਕਿਹਾ : 'ਦੋ ਘੰਟੇ ਤਕਰੀਰ ਤਾਂ ਹੁਣੇ ਹੀ ਕਰਾ ਲਵੋ।' ਉਨ੍ਹਾਂ ਦਾ ਕਹਿਣਾ ਠੀਕ ਸੀ। ਬਹੁਤ ਕਠਿਨ ਹੈ ਸੰਕੁਚਵਾਂ ਤੇ ਢੁੱਕਵਾਂ ਬੋਲਣਾ। ਬਿਨਾਂ ਮਜ਼ਮੂਨ ਤੇ ਤਰਤੀਬ ਬੋਲਣਾ ਹੋਵੇ ਤਾਂ ਤੇ ਅਸਾਨ ਹੀ ਹੈ। ਸੋ ਪਰਚਾਰਕ ਨੂੰ ਢੁਕਵਾਂ ਬੋਲਣ ਦਾ ਵਲ ਆਉਣਾ ਚਾਹੀਦਾ ਹੈ। 'ਸਮੇਂ ਦੀ ਤੰਗੀ, ਘਟ ਸਮਾਂ' ਜਹੇ ਸ਼ਬਦ ਚੰਗੇ ਪਰਚਾਰਕ ਦੇ ਮੂੰਹ ਤੋਂ ਨਹੀਂ ਫਬਦੇ।

**ਚੌਥੇ**—ਸ਼ਬਦ ਦਾ ਰਿਦਾ ਹੋਵੇ ਸੋਈ ਅਰਥ ਕਰੇ, 'ਪ੍ਰਿਆ ਕਥਾ ਪ੍ਰਸਥਾਵ' ਦੇ ਵਲ ਦਾ ਧਾਰਨੀ ਹੋਵੇ। ਕਥਾ ਵਿਚਾਰ ਪੇਸ਼ ਕਰਨ ਵੇਲੇ ਸ਼ਬਦ ਨੂੰ ਸਾਹਮਣੇ ਰੱਖ ਕੇ ਬੋਲੇ। ਜੋ ਮਜ਼ਮੂਨ ਲੈਕਚਰ ਲਈ ਦਿੱਤਾ ਜਾਏ, ਉਸੇ ਨੂੰ ਹੀ ਤੋੜ ਨਿਭਾਏ। ਅਨਰਥ ਰੋਜ਼ ਸੰਗਤਾਂ ਵਿਚ ਹੁੰਦੇ ਅਸੀਂ ਸੁਣਦੇ ਹਾਂ :

ਆਜ ਨਾਮੇ ਬੀਠਲ ਦੇਖਿਆ ਮੂਰਖ ਕੋ ਸਮਝਾਉ ਰੇ ॥

ਦੇ ਅਰਥ ਕਰਨ ਵੇਲੇ ਕਈ ਪਰਚਾਰਕ ਦੂਜੇ ਧਰਮ ਉਤੇ ਊਝਾਂ ਲਾ ਜਾਂਦੇ ਹਨ। 'ਹਿੰਦੂ ਅੰਨ੍ਹਾ ਤੁਰਕੂ ਕਾਣਾ' ਦਾ ਅਰਥ ਭਾਵ ਨਾ ਸਮਝ ਕੇ ਸਾਰੀ ਜਾਤੀ ਉੱਤੇ ਹੀ

ਦੂਸ਼ਨ ਲਗਾ ਜਾਂਦੇ ਹਨ। ਰਾਮਕਲੀ ਸਦ ਦੇ 'ਕੇਸੋ ਗੋਪਾਲ ਪੰਡਿਤ ਸਦਿਅਹੁ' ਨੂੰ ਗੋਪਾਲ ਤੇ ਕੇਸ਼ਵ ਪਾਂਧੇ ਬੁਲਾਉਣ ਦੀ ਸਾਖੀ ਸੁਣਾ ਜਾਂਦੇ ਹਨ। 'ਰੋਟੀ ਮੇਰੀ ਕਾਠ ਕੀ' ਦਾ ਸਲੋਕ ਨ ਸਮਝਦੇ ਬਾਬਾ ਫ਼ਰੀਦ ਜੀ ਨੂੰ ਲਕੜ ਦੀ ਰੋਟੀ ਢਿੱਡ ਨਾਲ ਬੰਨ੍ਹ ਰਖਣ ਵਾਲਾ ਦੱਸ ਜਾਂਦੇ ਹਨ। 'ਏਕ ਮਰੰਤੇ ਦੋ ਮੂਏ ਦੋ ਮਰੰਤੇ ਚਾਰ' ਦੇ ਕਬੀਰ ਜੀ ਦੇ ਸਲੋਕ ਨਾਲ ਅਨਜਾਣੇ ਵਿਚ ਤਗੜਾ ਮਜ਼ਾਕ ਕਰ ਜਾਂਦੇ ਹਨ। 'ਨਾਵਣੁ ਪੁਰਬ ਅਭੀਚ' ਸ਼ਬਦ ਨੂੰ ਤੀਰਥਾਂ ਦੇ ਇਸ਼ਨਾਨ ਲਈ ਵਰਤਦੇ ਤਾਂ ਹਰ ਕੋਈ ਰੋਜ਼ ਸੁਣ ਸਕਦਾ ਹੈ। ਸੋ ਪਰਚਾਰਕ ਉਹ ਹੀ ਹੈ ਜੋ ਪਹਿਲਾਂ ਸ਼ਬਦ ਦੇ 'ਰਿਦੈ' ਤੋਂ ਜਾਣੂ ਹੋਵੇ ਤੇ ਫਿਰ ਸੰਗਤਾਂ ਨੂੰ ਜਾਣੂ ਕਰਾਏ।

**ਪੰਜਵੇਂ**—ਸਤਿ ਵਾਕ ਕਰੇ। ਉਸ ਦੇ ਬਚਨਾਂ ਵਿਚ ਸ਼ਕਤੀ ਹੋਵੇ। ਕੋਈ ਗੱਲ ਗ਼ਲਤ ਨਾ ਆਖੇ। ਸਮਾਂ ਟਪਾਣ ਲਈ ਫਾਲਤੂ ਤੇ ਵਾਧੂ ਗੱਲ ਨਾ ਕਰੇ। ਸਦਾ ਇਸ ਕੋਸ਼ਿਸ਼ ਵਿਚ ਰਵ੍ਹੇ ਕਿ ਇਨਬਿਨ ਵਾਰਤਾ ਸੁਣਾਣੀ ਹੈ। ਅਸਲ ਦੀ ਸੁਣਾਈ ਤੁਕ, ਘੰਟਿਆਂ ਬਧੀ ਲੈਕਚਰ ਨਾਲੋਂ ਜ਼ਿਆਦਾ ਪ੍ਰਭਾਵ ਛੱਡ ਜਾਂਦੀ ਹੈ।

**ਛੇਵੇਂ**—'ਸੰਦੇਹ ਛਿਦ' ਦਾ ਢੰਗ **ਉਸ** ਨੂੰ ਆਉਂਦਾ ਹੋਵੇ ਤੇ ਜੋ ਪ੍ਰਸ਼ਨ ਕਰੇ, ਉਸ ਦਾ ਸੰਸਾ ਨਵਿਰਤ ਕਰ ਦੇਵੇ। ਸਰੋਤਿਆਂ ਦੇ ਮਨਾਂ ਵਿਚ ਉਠ ਰਹੀਆਂ ਤਰੰਗਾਂ ਨੂੰ ਸ਼ਾਂਤ ਕਰੇ। ਜੋ ਜੋ ਸਵਾਲਾਂ ਦਾ ਸਾਹਮਣਾ ਰੋਜ਼ ਕਰਨਾ ਪੈਂਦਾ ਹੈ, ਪਰਚਾਰਕ ਉਤਰ ਦੇ ਕੇ ਕਰੇ। ਵਿਰੋਧੀ ਜੋ ਟਪਲੇ ਪਾਉਂਦੇ ਹਨ, ਉਹਨਾਂ ਨੂੰ 'ਗਿਆਨ ਦੀ ਆਂਧੀ' ਚਲਾਕੇ ਉਡਾਏ। ਨਿਤ ਵਾਪਰਦੇ ਮਸਲੇ, ਕੜਾ ਕਿਉਂ ਜ਼ਰੂਰੀ ਹੈ, ਅੰਮ੍ਰਿਤ ਵੇਲੇ ਸੱਚ ਨਾਉਂ ਕਿਉਂ ਤੇ ਕਿਵੇਂ ਹੈ, ਨਾਮ ਕਿਆ ਹੈ, ਸਿਮਰਨ ਵਾਲੇ ਦੀ ਅਵਸਥਾ ਕੀ ਹੁੰਦੀ ਹੈ, ਆਦਿ ਫੁਰਨਿਆਂ ਦਾ ਭਲੀ ਪ੍ਰਕਾਰ ਉੱਤਰ ਦੇ ਕੇ ਸਿੱਖੀ ਦੇ ਮੂਲ ਸੰਕਲਪ ਦ੍ਰਿੜ੍ਹ ਕਰਾਏ। ਇਹ ਤਾਂ ਹੀ ਹੋ ਸਕਦਾ ਹੈ ਜੇ ਵਕਤਾ ਆਪ ਉੱਚ ਕੋਟੀ ਦਾ ਵਿਦ-ਵਾਨ ਤੇ ਗਿਆਤਾ ਹੋਵੇ।

**ਸੱਤਵੇਂ**—'ਅਸੇਖ ਸ਼ਾਸਤਰ ਕੁਸ਼ਲੋ' ਨੂੰ ਸਮਝੇ। ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬ ਉਤੇ ਜੰਗਾਂ ਯੁੱਧਾਂ ਦੀ ਕਹਾਣੀ ਨਾ ਛੇੜ ਬਹੇ। ਐਸਾ ਕਈ ਵਾਰ ਸੁਣਨ ਵਿਚ ਆਇਆ ਹੈ ਕਿ ਗੁਰ ਵਿਅਕਤੀ ਦਾ ਨਾਮ ਲੈ ਕੇ ਬਾਕੀ ਸਮਾਂ ਹੋਰ ਹੋਰ ਪਾਸੇ ਜ਼ਾਇਆ ਕਰ ਦਿੱਤਾ ਜਾਂਦਾ ਹੈ। ਇਕ ਸਮੇਂ ਇਕ ਪਰਚਾਰਕ ਨੇ ਗੁਰੂ ਹਰਿਗੋਬਿੰਦ ਜੀ ਦੇ ਅਵਤਾਰ ਪੁਰਬ ਉਤੇ ਕੇਵਲ 'ਬੰਦੀਛੋੜ' ਆਖ ਕੇ ਬਾਕੀ ਸਮਾਂ ਕਹਾਣੀਆਂ ਸੁਨਾਉਣ ਉੱਤੇ ਹੀ ਲਗਾ ਦਿੱਤਾ। ਐਸ ਕਰਨਾ ਵੱਡਾ ਔਗੁਣ ਹੈ ਤੇ ਪ੍ਰਚਾਰਕ ਇਸ ਤੋਂ ਦੂਰ ਹੋਵੇ।

**ਅੱਠਵੇਂ**—'ਨਿਖਿਆਤ ਵਿਖੇਪਕਿਤ' ਦੀ ਮਹੱਤਤਾ ਤੋਂ ਵੀ ਜਾਣੂ ਹੋਵੇ। ਜੋ ਕਥਾ ਹੋਰ ਹੋਵੇ ਤਾਂ ਸਾਖੀ ਹੋਰ ਭਾਉ ਦੀ ਨਾ ਕਰੇ। ਗੁਰੂ-ਮਤ ਹੀ ਦ੍ਰਿੜ੍ਹ ਕਰਾਏ। ਮਨ ਮੱਤ ਨੂੰ ਨੇੜੇ ਨਾ ਢੁੱਕਣ ਦੇਵੇ। ਆਪਣਾ ਨਿੱਜੀ ਵਾਦ ਕਦੀ ਵੀ ਨਾ ਪ੍ਰਗਟਾਏ। ਸਰੋਤੇ ਇਹ ਨਾ ਆਖਣ ਕਿ ਫਲਾਣੇ ਪ੍ਰਚਾਰਕ ਨੇ ਤਾਂ ਇਹ ਆਖਿਆ ਸੀ। ਅੱਜ ਸਾਰਾ ਦੋਸ਼ ਇਸੇ ਗੱਲ ਦਾ ਹੈ ਕਿ ਹਰ ਪ੍ਰਚਾਰਕ ਆਪਣੀ ਮਰਜ਼ੀ ਦੇ ਅਰਥ ਦੱਸ ਕੇ ਸੰਗਤਾਂ ਨੂੰ ਭੰਬਲ-ਭੂਸੇ ਵਿਚ ਪਾ ਜਾਂਦਾ ਹੈ।

ਨਾਵੇਂ—ਜੀਵਨ ਵਿਚ 'ਆਵਿੰਗੋ ਹੋਵੇ'। ਜੋ ਆਖੇ ਉਸ ਨੂੰ ਕਮਾਏ। 'ਰਹਣੀ ਰਹੇ' ਆਪ ਹਰ ਸ਼ਬਦ ਨੂੰ ਜ਼ਿੰਦਗੀ ਵਿਚ ਢਾਲੇ। ਸੰਸਾਰ ਪ੍ਰਸਿੱਧ ਐਵਿੰਜਲਿਸਟ ਬਿਲੀ ਗਰਾਹਮ ਨੂੰ ਕਿਸੇ ਪੁੱਛਿਆ ਸੀ ਕਿ ਉਹ ਲੱਖਾਂ ਦੀ ਤਹਿਦਾਦ ਵਿਚ ਆਏ ਲੋਕਾਂ ਨੂੰ ਕਿਵੇਂ ਪ੍ਰਭਾਵਤ ਕਰ ਲੈਂਦਾ ਹੈ ਤਾਂ ਉਸ ਦਾ ਉੱਤਰ ਸੀ : 'ਮੈਂ ਰੋਜ਼ ਸਵੇਰੇ ਬਾਈਬਲ ਵਿਚ ਇਸ਼ਨਾਨ ਕਰ ਕੇ ਬੋਲਦਾ ਹਾਂ।' ਸਿੱਖ ਪ੍ਰਚਾਰਕ ਵੀ ਗੁਰੂ ਕੋਲ ਬੈਠ ਕੇ ਹੀ ਕਥਾ ਕਰੇ। ਗਿਆਨੀ ਸੰਤ ਸਿੰਘ ਜੀ (ਜਿਨ੍ਹਾਂ ਦੀ ਪ੍ਰੇਰਨਾ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਸਵਰਨ ਦੀ ਸੇਵਾ ਕਰਾਈ ਸੀ) ਬਾਰੇ ਪ੍ਰਸਿੱਧ ਹੈ ਕਿ ਉਹਨਾਂ ਜੋ ਕਥਾ ਮੰਜੀ ਸਾਹਿਬ ਕਰਨੀ ਹੁੰਦੀ ਸੀ, ਉਸ ਨੂੰ ਪਹਿਲਾਂ ਆਪਣੇ ਪੁੱਤਰ ਗਿਆਨੀ ਗੁਰਮੁਖ ਸਿੰਘ ਜੀ ਨੂੰ ਸੁਣਾਂਦੇ ਸਨ ਤੇ ਕਈ ਵਾਰੀ ਸ਼ੀਸ਼ਾ ਅੱਗੇ ਰੱਖ ਕੇ ਹਰ ਤੁਕ ਦਾ ਹਾਵ ਭਾਵ ਨੋਟ ਕਰਦੇ ਸਨ ਕਿ ਕੋਈ ਐਸਾ ਸ਼ਬਦ ਨਾ ਬੋਲਿਆ ਜਾਏ ਜਿਸ ਨੂੰ ਜ਼ਿੰਦਗੀ ਵਿਚ ਕਮਾਇਆ ਨਾ ਹੋਵੇ। ਜੋ ਉਹ ਕਹਿੰਦੇ ਸਨ ਉਸ ਦਾ ਡੂੰਘਾ ਪ੍ਰਭਾਵ ਪੈਂਦਾ ਸੀ।

ਦਸਵੇਂ—'ਜਨਰੰਜਕੋ' ਹੋਵੇ। ਸਰੀਰ ਦਾ ਸੋਹਣਾ, ਸਿੱਧਾ, ਚੇਹਰਾ ਸੁਣੱਖਾ, ਪੁਸ਼ਾਕਾ ਨਿਰਮਲ ਤੇ ਸਾਦਾ ਹੋਵੇ। ਪਰਚਾਰਕ ਮਨ ਕਰ ਕੇ ਵੀ ਸਰਲ ਹੋਵੇ। ਮਨ ਕਾਬੂ ਰੱਖੇ। ਭੜਕੀਲੇ ਜੀਵਨ ਤੋਂ ਸੰਕੋਚ ਕਰੇ। ਇਕ ਪਰਚਾਰਕ ਨੂੰ ਮੈਂ ਕਈ ਛਾਪਾਂ ਪਾਏ ਹੋਏ ਦੇਖਿਆ।

ਗਿਆਰਵੇਂ—'ਜਿਤ ਸਭੋ' ਦੀ ਸ਼ਕਤੀ ਪਰਚਾਰਕ ਵਿਚ ਹੋਵੇ। 'ਜਿਉਂ ਜਿਉਂ ਕਥਾ ਸਰੋਤੇ ਸੁਣਨਿ ਤਿਉਂ ਤਿਉਂ ਉਹਨਾਂ ਦੇ ਮਨ ਨੂੰ ਪ੍ਰੀਤ ਦਾ ਰੰਗ ਚੜ੍ਹਦਾ ਜਾਵੇ ਤੇ ਸਾਰੀ ਸਭਾ ਜੀਤੀ ਜਾਵੇ ਤੇ ਨੇਤਰ ਤੇ ਸਰਵਣ ਸਰੋਤਿਆਂ ਦੇ ਵਕਤੇ ਦੇ ਮੁਖ ਥਿਰ ਹੀ ਹੋਵਹਿ।' ਪਰਚਾਰਕ ਸੰਗਤਾਂ ਨੂੰ ਆਤਮਕ ਉਚਾਈਆਂ ਉਤੇ ਲਈ ਫਿਰੇ। ਕੋਈ ਗੱਲ ਨੀਵੀਂ ਨਾ ਕਰੇ। ਭਗਤ ਕਬੀਰ ਜੀ ਦਾ ਤਾਂ ਸਦੀਆਂ ਤੋਂ ਬਣੇ ਧਰਮ ਦੇ ਰਖਵਾਲੇ ਬ੍ਰਾਹਮਣਾਂ ਉਤੇ ਗਿਲਾ ਹੀ ਇਹ ਹੈ ਕਿ ਉਸ ਨੇ ਕਦੇ ਆਪਣੇ ਵਗ (ਸੇਵਕਾਂ) ਨੂੰ ਪਾਰਲਾ ਕੰਢਾ ਤਕ ਨਹੀਂ ਤਕਾਇਆ। ਰੇਤਲੇ ਥਲਾਂ ਵਿਚ ਹੀ ਲਈ ਫਿਰਦਾ ਰਿਹਾ ਹੈ। ਕਦੇ ਆਤਮਕ ਠੰਢ ਨਹੀਂ ਪੁਚਾਈ। 'ਕਭੀ ਨਾ ਪਾਰਿ ਉਤਾਰਿ ਚਰਾਇਓ ਕੈਸੇ ਖਸਮ ਹਮਾਰੈ', ਉਹਨਾਂ ਦੀ ਹੂਕ ਹੀ ਹੈ। ਡਾਕਟਰ ਗੋਕਲ ਚੰਦ ਨਾਰੰਗ ਨੇ ਠੀਕ ਲਿਖਿਆ ਹੈ ਕਿ 'ਭੁੱਖੀਆਂ ਤ੍ਰਿਹਾਈਆਂ ਰੂਹਾਂ ਆਤਮਕ ਬੂੰਦ ਲਈ ਤਰਸਦੀਆਂ ਰਹਿੰਦੀਆਂ ਹਨ। ਕੋਈ ਇਕ ਬੂੰਦ ਪਿਆਣ ਵਾਲਾ ਨਹੀਂ ਸੀ। ਪਰਚਾਰਕ ਉਹ ਹੀ ਹੈ ਜੋ ਆਤਮਕ ਪੈਂਡੇ ਦੇ ਢੂੰਡਾਊ ਦੀ ਹਰ ਤਰ੍ਹਾਂ ਤੇ ਹਰ ਪਾਸਿਓਂ ਤਸੱਲੀ ਕਰਾਏ। ਲਗਵ ਗੋਈਆਂ, ਤੂਲ-ਕਲਾਮੀਆਂ ਤੇ ਖ਼ਾਮ ਬਿਆਨੀਆਂ ਤੋਂ ਆਪ ਬਚੇ ਤੇ ਸੰਗਤਾਂ ਨੂੰ ਬਚਾਏ।' ਐਮਰਸਨ ਨੇ ਵਕਤੇ ਦਾ ਵੱਡਾ ਗੁਣ ਹੀ ਆਤਮਾ ਟੁੰਭ ਕੇ ਗਗਨ ਮੰਡਲਾਂ ਵਿਚ ਲੈ ਜਾਣ ਵਾਲਾ ਲਿਖਿਆ ਹੈ।

ਬਾਹਰਵੇਂ—'ਨ ਹੰਕ੍ਰਿਤੋ' ਕਦੇ ਵੀ ਪਰਚਾਰਕ ਸੰਗਤਾਂ ਵਿਚ ਵੱਡਾ ਬੋਲ ਨਾ ਬੋਲੇ। ਅਹੰਕਾਰ ਦੀ ਕੋਈ ਗੱਲ ਨਾ ਕਰੇ। ਨਿਮਰਤਾ ਭਾਵ ਵਿਚ ਹੀ ਵਿਚਰੇ। 'ਆਪਣਾ ਮਨ ਨੀਵਾਂ ਰੱਖੇ।' ਪਰਚਾਰਕ ਦਾ ਹਥਿਆਰ ਗ਼ਰੀਬੀ ਤੇ ਸੰਗਤਾਂ ਦੀ ਧੂੜ ਹੀ ਹੋਵੇ। ਦੁਨੀਆਂ

ਦਾ ਮਾਲਕ ਹੋ ਕੇ ਵੀ ਆਪਣੇ ਮੁਰ ਜ਼ਦ ਵਾਂਗੂੰ 'ਪ੍ਰਣਿਵਤ ਨਾਨਕ ਦਾਸਨ ਦਾਸਾ।' 'ਬਦਬਖ਼ਤ ਹਮਚੁ ਬਖ਼ੀਲ ਗ਼ਾਫ਼ਲ ਬੇਨਜ਼ਰ ਬੇਬਾਕ। ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾ ਪੈ ਖ਼ਾਕ' ਅਤੇ 'ਮੈਂ ਨਿਰਗੁਣਿਆਰੇ ਕੋ ਗੁਣ ਨਾਹੀ ਆਪੇ ਤਰਸ ਪਇਓਈ' ਹੀ ਆਖੇ।

ਤੇਰਵੇਂ—'ਧਾਰਮਕ ਹੋਵੇ' ਜੋ ਕਥਾ ਕਰੈ ਸੁ ਪ੍ਰਿਥਮੇ ਆਪ ਰਿਦੇ ਵਿਚ ਧਾਰ ਲੇਵੈ। ਨਿਰਾ ਗੁਫ਼ਤਾਰ ਦਾ ਗ਼ਾਜ਼ੀ ਨਾ ਹੋਵੇ ਸਗੋਂ ਕਰਦਾਰ ਦਾ ਪੂਰਾ ਸੂਰਾ ਹੋਵੇ। 'ਤੋਲਿ ਬੋਲਿ ਸਚ ਪੂਰਾ' ਹੋਵੇ। ਉਸ ਦੀ ਰਹਿਣੀ ਸੁਧ ਤੇ ਕਹਿਣੀ ਸੋਲਾਂ ਆਨੇ ਪੱਕੀ ਹੋਵੇ। ਆਮਲ ਬਾ-ਅਮਲ ਹੋਵੇ। ਜਗਤ ਪ੍ਰਸਿੱਧ ਜਾਹਨ ਸੈਲਡਨ ਨੇ ਕਿਹਾ ਸੀ : 'ਅੱਜ ਦੇ ਪਰਚਾਰਕ ਐਸੇ ਹਨ ਕਿ ਉਹ ਕਹਿੰਦੇ ਹਨ, ਜੋ ਮੈਂ ਕਹਿੰਦਾ ਹਾਂ ਉਹ ਕਰੋ। ਜੋ ਮੈਂ ਕਰਦਾ ਹਾਂ ਉਹ ਨਾ।' (Do as I say, not as I do) ਪਰਚਾਰਕ ਐਸੀ ਰੁਚੀ ਨੂੰ ਰੋਕੇ। ਜੋ ਆਖੇ ਉਹ ਕਰੇ ਅਤੇ ਆਖ਼ਰੀ **ਪਰ ਜ਼ਰੂਰੀ, ਸੰਤੋਖੀ ਹੋਵੈ।** ਆਪਣੀ ਪ੍ਰਾਰਬਧ ਸੰਤੋਖੀ ਰਖੇ। ਬਹੁਤਿਆਂ ਪਦਾਰਥਾਂ ਦੀ ਚਾਅ ਨ ਰਖੇ। ਮੰਗ ਬਿਨਾਂ ਜੋ ਦੇਵੈ ਸੋ ਲੇਵੈ ਰਾਜੀ ਹੋ ਕੇ।' ਬਹੁਤੇ ਪਰਚਾਰਕ ਕਥਾ ਕੀਰਤਨ ਕਰਦੇ ਹੋਏ ਵੀ ਆਪਣੀ ਗਉਂ ਸਾਹਮਣੇ ਰੱਖਦੇ ਹਨ। ਪਰਚਾਰਕ ਨੂੰ ਥੋੜ ਵਿਤਾ, ਸੁਆਰਥੀ ਤੇ ਲਾਲਚੀ ਤਾਂ ਕਦਾਚਿਤ ਵੀ ਨਹੀਂ ਹੋਣਾ ਚਾਹੀਦਾ। ਕਈ ਪਰਚਾਰਕ ਤਾਂ ਮਾਇਆ ਦੀ ਖ਼ਾਤਰ ਭੈੜੇ ਚੰਦਰੇ ਬੰਦਿਆਂ ਦੀ ਖ਼ੁਸ਼ਾਮਦ ਕਰਨ ਤੋਂ ਵੀ ਨਹੀਂ ਸੰਗਦੇ। ਐਸਾ ਕਰਨ ਵਾਲੇ 'ਭੰਡ ਦੰਭੀ' ਤਾਂ ਹੋ ਸਕਦੇ ਹਨ, ਪਰਚਾਰਕ ਨਹੀਂ। ਭਾਈ ਧਰਮਾਨੰਤ ਸਿੰਘ ਜੀ ਉਨ੍ਹਾਂ ਨੂੰ 'ਡਾਵਰ' ਕਹਿੰਦੇ ਹਨ। ਇਕ ਡਾਵਰ ਪਰੋਟਾਗਰਸ ਦਾ ਜ਼ਿਕਰ ਉਹਨਾਂ ਕੀਤਾ ਹੈ। ਉਹ ਲਿਖਦੇ ਹਨ : 'ਉਸ ਨੂੰ ਦੌਲਤ ਇਕੱਠੀ ਕਰਨ ਦੀ ਬੇਅੰਦਾਜ਼ ਹਵਸ ਸੀ, ਜ਼ਾਤੀ ਖਾਣ ਪੀਣ ਪਹਿਨਣ ਦਾ ਲਾ-ਇੰਤਹਾ ਸ਼ੌਕ ਸੀ। ਉਹ ਇਲਮ ਦੀ ਨੁਮਾਇਸ਼ ਵਿਖਾ ਕੇ ਲੋਕਾਂ ਨੂੰ ਆਪਣੇ ਦੀਵੇ ਦੀ ਲਾਟ ਦੇ ਪਰਵਾਨੇ ਬਨਾਉਣਾ ਚਾਹੁੰਦਾ ਸੀ ਤੇ ਸਭ ਤੋਂ ਵੱਡਾ ਕਮਾਲ ਉਹ ਆਪਣਾ ਇਹ ਦੱਸਦਾ ਸੀ, 'ਮੈਂ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਸਾਬਤ ਕਰ ਸਕਦਾ ਹਾਂ।' ਪਰ ਸੁਕਰਾਤ ਦੇ ਹਕੀਕੀ ਇਲਮ ਦੇ ਸਾਹਵੇਂ ਉਹ ਟਿਕ ਨਾ ਸਕਿਆ। ਸੋ ਪਰਚਾਰਕਾਂ ਨੂੰ ਸਭ ਹਵਸਾਂ ਤੋਂ ਉੱਚਾ ਹੋ ਦਿਖਾਣਾ ਚਾਹੀਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਹ ਸਭ ਗੁਣ ਦਰਸਾ ਕੇ ਸਾਡੇ ਲਈ ਲੀਹਾਂ ਪਾਈਆਂ ਹਨ। ਐਸੇ ਕੁਝ ਗਿਣਤੀ ਦੇ ਪਰਚਾਰਕ ਹੋਣ ਨਾਲ ਪਰਚਾਰ ਦਾ ਮਸਲਾ ਬਹੁਤ ਹੱਦ ਤਕ ਹੱਲ ਹੋ ਜਾਵੇਗਾ। ਸਿੱਖੀ ਦੇ ਬੂਟੇ ਵਿਚ ਉਹ ਹੀ ਮਹਿਕ ਹੈ, ਕੇਵਲ ਇਸ ਨੂੰ ਬਦਬੂਦਾਰ ਨਾਲੀਆਂ ਤੇ ਟੋਇਆਂ ਤੋਂ ਦੂਰ ਕਰਨ ਅਤੇ ਰੱਖਣ ਦੀ ਲੋੜ ਹੈ।

## ਪ੍ਰਿੰ ਸਤਿਬੀਰ ਸਿੰਘ ਰਚਿਤ ਧਾਰਮਿਕ ਤੇ ਇਤਿਹਾਸਕ ਰਚਨਾਵਾਂ

| | |
|---|---|
| ਸਾਡਾ ਇਤਿਹਾਸ (ਭਾਗ ਪਹਿਲਾ) | (ਦਸ ਪਾਤਸ਼ਾਹੀਆਂ) |
| ਸਾਡਾ ਇਤਿਹਾਸ (ਭਾਗ ਦੂਜਾ) | (ਬਾਬਾ ਬੰਦਾ ਬਹਾਦਰ ਤੋਂ ਸਿੱਖ ਰਾਜ ਤੱਕ) |
| ਬਲਿਓ ਚਿਰਾਗ਼ | (ਜੀਵਨੀ ਗੁਰੂ ਨਾਨਕ ਦੇਵ ਜੀ) |
| ਕੁਦਰਤੀ ਨੂਰ | (ਜੀਵਨੀ ਗੁਰੂ ਅੰਗਦ ਦੇਵ ਜੀ) |
| ਪਰਬਤ ਮੇਰਾਣੁ | (ਜੀਵਨੀ ਗੁਰੂ ਅਮਰਦਾਸ ਜੀ) |
| ਪੂਰੀ ਹੋਈ ਕਰਾਮਾਤਿ | (ਜੀਵਨੀ ਗੁਰੂ ਰਾਮਦਾਸ ਜੀ) |
| ਪਰਤਖੁ ਹਰਿ | (ਜੀਵਨੀ ਗੁਰੂ ਅਰਜਨ ਦੇਵ ਜੀ) |
| ਗੁਰ ਭਾਰੀ | (ਜੀਵਨੀ ਗੁਰੂ ਹਰਗੋਬਿੰਦ ਜੀ) |
| ਨਿਰਭਓ ਨਿਰਵੈਰੁ | (ਜੀਵਨੀ ਗੁਰੂ ਹਰਿ ਰਾਇ ਜੀ) |
| ਅਸ਼ਟਮ ਬਲਬੀਰਾ | (ਜੀਵਨੀ ਗੁਰੂ ਹਰਿ ਕ੍ਰਿਸ਼ਨ ਜੀ) |
| ਇਤਿ ਜਿਨਿ ਕਰੀ | (ਜੀਵਨੀ ਗੁਰੂ ਤੇਗ ਬਹਾਦਰ ਜੀ) |
| ਪੁਰਖ ਭਗਵੰਤ | (ਜੀਵਨੀ ਗੁਰੂ ਗੋਬਿੰਦ ਸਿੰਘ ਜੀ) |
| ਕਥਾ ਪੁਰਾਤਨ ਇਉਂ ਸੁਣੀ (ਭਾਗ 1) | (ਪੁਰਾਤਨ ਦੁਰਲੱਭ ਗ੍ਰੰਥਾਂ ਦਾ ਭਾਵ-ਪ੍ਰਕਾਸ਼) |
| ਕਥਾ ਪੁਰਾਤਨ ਇਉਂ ਸੁਣੀ (ਭਾਗ 2) | (ਪੁਰਾਤਨ ਦੁਰਲੱਭ ਗ੍ਰੰਥਾਂ ਦਾ ਭਾਵ-ਪ੍ਰਕਾਸ਼) |
| ਪੁਰਾਤਨ ਇਤਿਹਾਸਕ ਜੀਵਨੀਆਂ | (ਜਿਨ੍ਹਾਂ ਬਾਰੁ ਅਸੀਂ ਕੁਝ ਨਹੀਂ ਜਾਣਦੇ) |
| ਰਛਿਆ ਰਹਿਤ | (ਰਹਿਤ ਦੀ ਮਹੱਤਤਾ ਬਾਰੇ) |
| ਖ਼ਾਲਸੇ ਦੀ ਵਾਸੀ | (ਧਾਰਮਿਕ ਲੇਖ) |
| ਸੌ ਸਵਾਲ | (ਗੁਰਮਤਿ ਸਬੰਧੀ ਸਵਾਲ-ਜਵਾਬ) |
| ਆਦਿ ਸਿੱਖ ਤੇ ਆਦਿ ਸਾਖੀਆਂ | (ਸਿੱਖਾਂ ਪ੍ਰਤੀ ਗੁਰੂ ਸਾਹਿਬ ਦੇ ਬਚਨ) |
| ਅਨਾਦਿ ਅਨਾਹਤਿ | (ਜਪੁ ਤੇ ਉਹਦੇ ਪੱਖ) |
| ਰਬਾਬ ਤੋਂ ਨਗਾਰਾ | (ਇੱਕੜ-ਦੁੱਕੜ) |
| ਮਨਿ ਬਿਸ੍ਰਾਮ | (ਸੁਖਮਨੀ ਸਾਹਿਬ ਬਾਰੇ) |
| ਬਾਰਹ ਮਾਹਾ ਤਿੰਨੇ | (ਪਾਤਸ਼ਾਹੀ 1, 5 ਤੇ 10 ਵੱਲੋਂ ਉਚਾਰੇ ਬਾਰਾਮਾਹ) |
| ਪੂਰਨ ਸਚਿ ਭਰੇ | (ਮੰਨੋ ਭਾਵੇਂ ਨਾਂਹ) |



ਨਿਊ ਬੁੱਕ ਕੰਪਨੀ

ਮਾਈ ਹੀਰਾਂ ਗੇਟ, ਜਲੰਧਰ।